# ਸਿੱਖ ਧਰਮ ਵਿੱਚ
# ਆਦਰਸ਼ ਮਨੁੱਖ ਦਾ ਸੰਕਲਪ

ਸ਼ਮਸ਼ੇਰ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ



ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# SIKH DHARAM VICH ADARSH MANUKH DA SANKALAP (*Punjabi*)

*by*

SHAMSHER SINGH

ISBN 81—7380—109—6

1995

ਪਹਿਲੀ ਵਾਰ : 1100

ਮੁੱਲ : 60-00

---

ਡਾ. ਰਣਬੀਰ ਸਿੰਘ ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ ਪੰਜਾਬੀ ਯੂਨੀਵਰਸਿਟੀ ਪ੍ਰੈਸ ਵਿਚ ਛਪੀ ।

## ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਿਖੇ ਡਾ. ਸ਼ਮਸ਼ੇਰ ਸਿੰਘ ਨੇ ਜਿਸ ਖੋਜ ਪਰੋਜੈਕਟ ਉਤੇ ਕੰਮ ਕੀਤਾ ਹੱਥਲੀ ਰਚਨਾ "ਸਿਖ ਧਰਮ ਵਿਚ ਆਦਰਸ਼ ਮਨੁੱਖ ਦਾ ਸੰਕਲਪ" ਉਸੇ ਦਾ ਪੁਸਤਕ ਰੂਪ ਹੈ। ਲੇਖਕ ਨੇ ਇਸ ਵਿਸ਼ੇ ਨੂੰ ਪੰਜਾਂ ਅਧਿਆਵਾਂ ਵਿਚ ਵੰਡ ਕੇ ਵਿਚਾਰਿਆ ਹੈ। ਉਸ ਨੇ ਆਦਰਸ਼ ਮਨੁੱਖ ਬਾਰੇ ਪਰਾਪਤ ਹੋਰ ਧਰਮਾਂ ਦੇ ਦ੍ਰਿਸ਼ਟੀਕੋਣਾਂ ਨੂੰ ਧਿਆਨ ਵਿਚ ਰਖਕੇ ਇਸ ਬਾਰੇ ਸਿੱਖ ਧਰਮ ਦਾ ਦ੍ਰਿਸ਼ਟੀਕੋਣ ਪੇਸ਼ ਕੀਤਾ ਹੈ।

ਆਸ ਹੈ ਇਸ ਰਚਨਾ ਤੋਂ ਪੰਜਾਬੀ ਦੇ ਵਿਦਵਾਨ, ਖੋਜੀ ਤੇ ਪਾਠਕ ਅਵਸ਼ ਲਾਭ ਉਠਾਉਣਗੇ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਜੋਗਿੰਦਰ ਸਿੰਘ ਪੁਆਰ**
ਵਾਈਸ-ਚਾਂਸਲਰ

# ਭੂਮਿਕਾ

ਆਦਰਸ਼ ਅਤੇ ਧਰਮ ਨੂੰ ਰਲਗੱਡ ਕਰਨ ਦੀਆਂ ਉਦਾਹਰਣਾਂ ਧਰਮ ਚਿੰਤਨ ਵਿਚ ਆਮ ਮਿਲ ਜਾਂਦੀਆਂ ਹਨ। ਸਿੱਖ ਗੁਰੂ ਸਾਹਿਬਾਨ ਨੇ ਆਦਰਸ਼ ਨੂੰ ਨੈਤਿਕਤਾ ਦੇ ਆਧਾਰਾਂ ਵਿਚ ਗਿਣਿਆ ਹੋਇਆ ਹੈ। ਇਸ ਦ੍ਰਿਸ਼ਟੀ ਤੋਂ ਧਰਮ, ਜਿਹੜਾ ਨੈਤਿਕਤਾ ਵਿਚ ਪਰਵਾਨ ਨਹੀਂ ਹੁੰਦਾ, ਉਹ ਆਪਣੀ ਪ੍ਰਸੰਗਕਤਾ ਖੋ ਬੈਠਦਾ ਹੈ। ਗੁਰੂ ਸਾਹਿਬਾਨ ਦਾ ਸਮਾਂ ਭਗਤੀ-ਕਾਲ ਦੀ ਸਿਖਰ ਪਰਵਾਨ ਕੀਤਾ ਜਾਂਦਾ ਹੈ। ਭਗਤਾਂ ਨੇ ਸੰਤਾਂ ਨਾਲੋਂ ਜੋ ਫਰਕ ਪਾਇਆ ਸੀ, ਉਹ ਇਹ ਸੀ ਕਿ ਭਾਸ਼ਾ ਦੀ ਪੱਧਰ ਤੇ ਸੰਸਕ੍ਰਿਤ ਨੂੰ ਦੇਵ-ਬਾਣੀ ਪਰਵਾਨ ਕਰਨ ਦੀ ਥਾਂ, ਆਮ ਲੋਕਾਂ ਦੀ ਬੋਲੀ ਨੂੰ ਅਧਿਆਤਮਿਕਤਾ ਦੇ ਪ੍ਰਗਟਾਵੇ ਦਾ ਮਾਧਿਅਮ ਬਣਾਇਆ ਸੀ। ਦੂਜੇ ਨੰਬਰ ਤੇ ਮੱਠਾ-ਧਾਰੀ ਜਾਂ ਦੇਹ-ਧਾਰੀ ਅਧਿਆਤਮਕ ਸਰੋਕਾਰਾਂ ਨੂੰ ਛੱਡਕੇ, ਮਾਨਵ-ਮੁਕਤੀ ਲਈ ਨਵੇਂ ਧਾਰਮਿਕ ਆਧਾਰ ਸਾਹਮਣੇ ਲਿਆਂਦੇ। ਇਨ੍ਹਾਂ ਭਗਤਾਂ ਨੂੰ ਇਕ ਸੁਤੰਤਰ ਸੁਰ ਦਾ ਪ੍ਰਤੀਨਿਧ ਪਰਵਾਨ ਕਰਦਿਆਂ, ਗੁਰੂ ਸਾਹਿਬਾਨ ਨੇ ਗੁਰਮਤਿ-ਜੁਗਤਿ ਵਿਚ ਲਿਆਂਦਾ ਹੋਇਆ ਹੈ। ਅੱਜ ਇਹ ਸਾਰੇ ਭਗਤ ਆਪਣੀ ਬਾਣੀ ਕਰਕੇ, ਸਿੱਖ ਧਰਮ ਦੇ ਸ਼ਬਦ-ਗੁਰੂ ਦਾ ਹਿੱਸਾ ਹਨ। ਇਹ ਗੱਲ ਮੈਂ ਇਸ ਲਈ ਕਹਿ ਰਿਹਾ ਹਾਂ ਤਾਂ ਕਿ ਇਹ ਸਪਸ਼ਟ ਹੋ ਸਕੇ ਕਿ ਆਦਰਸ਼ ਜੇ ਆਮ ਜੀਵਨ ਤੋਂ ਜਾਂ ਵਿਵਹਾਰ ਦੀ ਨੈਤਿਕਤਾ ਤੋਂ ਬਹੁਤ ਦੂਰ ਹੈ ਤਾਂ ਆਦਰਸ਼ ਹੋਕੇ ਵੀ ਇਸਦਾ ਜ਼ਿੰਦਗੀ ਵਿਚ ਕੋਈ ਲਾਭ ਨਹੀਂ ਹੈ। ਸਿੱਖ ਧਰਮ ਵਿਚ ਆਦਰਸ਼ ਨੂੰ ਅਪਹੁੰਚ ਦੇ ਅਰਥਾਂ ਵਿਚ ਨਹੀਂ ਲਿਆ ਗਿਆ। ਅਪਹੁੰਚ ਨਾਲ ਧਰਮ ਦਾ ਇਕਾਂਤਕ ਅਤੇ ਤਪੱਸਵੀ ਪ੍ਰਸੰਗ ਸਾਹਮਣੇ ਆਉਂਦਾ ਹੈ। ਸਿੱਖ ਧਰਮ ਵਿਚ ਆਦਰਸ਼ ਨੂੰ ਅਮਲ ਨਾਲ ਜੋੜਕੇ ਪਰਵਾਨ ਕਰਦਿਆਂ ਗ੍ਰਿਹਸਤ ਧਰਮ ਨੂੰ ਕੇਂਦਰੀਅਤਾ ਪਰਦਾਨ ਕੀਤੀ ਹੋਈ ਹੈ।

ਡਾ. ਸ਼ਮਸ਼ੇਰ ਸਿੰਘ ਨੇ ਇਸ ਪੁਸਤਕ ਵਿਚ ਇਨ੍ਹਾਂ ਗੱਲਾਂ ਦਾ ਨਿਰਣਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਉਸਨੇ ਸਭ ਤੋਂ ਪਹਿਲਾਂ ਮਨੁੱਖ ਦਾ ਜੀਵਨ ਆਦਰਸ਼ ਨਿਰਧਾਰਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਅਜਿਹਾ ਕਰਦੇ ਵਕਤ ਆਪਣੇ ਅਧਿਐਨ ਨੂੰ ਤੁਲਨਾਤਮਕ ਸੁਰ ਪਰਦਾਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਤੋਂ ਬਾਅਦ ਇਹ ਵੀ ਦੱਸਿਆ ਗਿਆ ਹੈ ਕਿ ਭਾਰਤੀ ਧਰਮ ਪਰੰਪਰਾ ਵਿਚ ਜੀਵਨ ਆਦਰਸ਼ ਦਾ ਸਰੂਪ ਕੀ ਹੈ? ਇਸਦੇ ਆਧਾਰ ਤੇ ਸਿੱਖ ਧਰਮ ਚਿੰਤਨ ਵਿਚ ਪ੍ਰਾਪਤ ਉਸ ਆਦਰਸ਼ ਦੀ ਗੱਲ ਵੀ ਕੀਤੀ ਹੈ, ਜਿਸ ਨਾਲ ਮਾਨਵ-ਮੁਕਤੀ ਦੀਆਂ ਸੰਭਾਵਨਾਵਾਂ ਸਾਹਮਣੇ ਲਿਆਂਦੀਆਂ ਜਾ ਸਕਦੀਆਂ ਹਨ। ਲੇਖਕ ਨੇ ਗੁਰਬਾਣੀ ਵਿਚੋਂ ਉਹ ਸਾਰੇ ਸਰੋਤ, ਸਰੋਕਾਰ ਅਤੇ ਆਧਾਰ ਇਸ

ਪੁਸਤਕ ਵਿਚ ਵੇਰਵੇ ਸਹਿਤ ਬਿਆਨ ਕੀਤੇ ਹਨ, ਜਿਨ੍ਹਾਂ ਨਾਲ ਸਿੱਖ ਧਰਮ ਦਾ ਸੁਤੰਤਰ ਯੋਗਦਾਨ ਸਪਸ਼ਟ ਹੋ ਸਕਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਲੇਖਕ ਨੇ ਆਦਰਸ਼ ਮਨੁੱਖ ਦਾ ਸਰੂਪ ਨਿਰਧਾਰਤ ਕਰਨ ਲਈ ਸੁਖਮਨੀ ਸਾਹਿਬ ਨੂੰ ਵਧੇਰੇ ਆਧਾਰ ਬਣਾਇਆ ਹੈ। ਅਜਿਹਾ ਕਰਦੇ ਵਕਤ ਸੁਖਮਨੀ ਸਾਹਿਬ ਵਿਚ ਪ੍ਰਾਪਤ ਉਹ ਸਾਰੀਆਂ ਪ੍ਰਾਪੱਤੀਆਂ, ਜਿਨ੍ਹਾਂ ਤੋਂ ਆਦਰਸ਼-ਮਨੁੱਖ ਵੱਲ ਸੰਕੇਤ ਹੋ ਜਾਂਦਾ ਹੈ, ਬਿਆਨ ਕਰ ਦਿਤੀਆਂ ਹਨ। ਲੇਖਕ ਨੇ ਅੰਤਿਕਾ ਵਿਚ ਇਸ ਸਾਰੀ ਪੁਸਤਕ ਦਾ ਨਤੀਜਾ ਵੀ ਕੱਢ ਦਿਤਾ ਹੈ। ਇਸ ਨਾਲ ਲੇਖਕ ਨੂੰ ਸੌਂਪਿਆ ਵਿਭਾਗ ਵਲੋਂ ਪ੍ਰਾਜੈਕਟ ਸੰਪੂਰਨ ਰੂਪ ਵਿਚ ਸਾਹਮਣੇ ਆ ਜਾਂਦਾ ਹੈ।

ਆਦਰਸ਼ ਹਮੇਸ਼ਾ ਸਦ-ਪ੍ਰਸੰਗਕ ਹੋਣ ਤਾਂ ਹੀ ਚਿੰਤਨ ਦਾ ਭਾਗ ਬਣ ਸਕਦੇ ਹਨ। ਸਿੱਖ ਧਰਮ ਵਿਚ ਜਿਹੜੇ ਆਦਰਸ਼ ਮਨੁੱਖਾਂ ਦੀਆਂ ਉਦਾਹਰਣਾਂ ਮਿਲਦੀਆਂ ਹਨ, ਉਨ੍ਹਾਂ ਵਿਚ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਬਾਬਾ ਦੀਪ ਸਿੰਘ ਜੀ ਅਤੇ ਭਾਈ ਮਨੀ ਸਿੰਘ ਜੀ ਸ਼ਾਮਿਲ ਹਨ। ਇਨ੍ਹਾਂ ਨੂੰ ਰੀਸ ਕਰਣਯੋਗ (role model) ਮਹਾਂ-ਮਾਨਵ ਵਜੋਂ ਸਵੀਕਾਰ ਕਰਨ ਦੇ ਬਾਵਜੂਦ, ਇਹ ਸਾਰੇ ਉਸੇ ਤਰ੍ਹਾਂ ਗੁਰੂ ਦੇ ਸਿੱਖ ਹਨ, ਜਿਸ ਤਰ੍ਹਾਂ ਦੇ ਸਿੱਖ ਹੋਣ ਦੀ ਹਰ ਇਨਸਾਨ ਤੋਂ ਆਦਰਸ਼ ਰੂਪ ਵਿਚ ਆਸ ਕੀਤੀ ਜਾਂਦੀ ਹੈ, ਵਿਸ਼ੇਸ਼ ਤੌਰ ਤੇ ਸਿੱਖ ਧਰਮ ਵਿਚ। ਵਰਤਮਾਨ ਯੁੱਗ ਵਿਚ ਸੰਤ ਅਤਰ ਸਿੰਘ ਵਰਗੇ ਆਦਰਸ਼ਕ ਮਨੁੱਖ ਦੀਆਂ ਉਦਾਹਰਣਾਂ ਵੀ ਮਿਲ ਜਾਂਦੀਆਂ ਹਨ। ਇਨ੍ਹਾਂ ਸਾਰਿਆਂ ਮਹਾਂ-ਮਾਨਵਾਂ ਨੇ ਕਿਤੇ ਵੀ ਕੋਈ ਡੇਰਾ ਸਥਾਪਤ ਨਹੀਂ ਕੀਤਾ ਅਤੇ ਨਾ ਹੀ ਕਿਸੇ ਗੱਦੀ ਧਾਰੀ ਪ੍ਰਥਾ ਨੂੰ ਤੋਰਿਆ ਹੈ। ਜਿਹੜੇ ਲੋਕ ਇਨ੍ਹਾਂ ਲੋਕਾਂ ਦੀ ਪੂਜਾ ਕਰਦੇ ਹਨ, ਇਨ੍ਹਾਂ ਤੇ ਮਾਨ ਕਰਦੇ ਹਨ ਅਤੇ ਇਨ੍ਹਾਂ ਦੇ ਨਾਵਾਂ ਤੇ ਡੇਰਾ-ਧਾਰੀ ਜਾਂ ਦੇਹ-ਧਾਰੀ ਹੁੰਦੇ ਜਾ ਰਹੇ ਹਨ, ਉਨ੍ਹਾਂ ਨੂੰ ਆਦਰਸ਼ਕ ਮਨੁੱਖ ਬਾਰੇ ਜਾਨਣ ਲਈ ਇਹ ਪੁਸਤਕ ਸਹਾਇਤਾ ਕਰ ਸਕਦੀ ਹੈ। ਅਗਿਆਨ ਵਿਚ ਉਤਮਤਾ ਦਾ ਭਰਮ ਪਾਲ ਲੈਣ ਨਾਲ, ਧਰਮ ਸ਼ੋਸ਼ਣ-ਕੇਂਦਰਾਂ ਨੂੰ ਜਨਮ ਦੇ ਦੇਂਦਾ ਹੈ।

ਡਾ. ਸ਼ਮਸ਼ੇਰ ਸਿੰਘ ਇਸ ਵਿਭਾਗ ਵਿਚ ਲੰਮੇ ਸਮੇਂ ਤੋਂ ਕੰਮ ਕਰ ਰਿਹਾ ਹੈ। ਇਸ ਨੇ ਸਿੱਖ ਧਰਮ ਨਾਲ ਸਬੰਧਤ ਖੇਤਰ ਵਿਚ ਆਪਣੀ ਵਿੱਤ ਮੁਤਾਬਿਕ ਹਿੱਸਾ ਪਾਇਆ ਹੈ। ਇਸ ਪੁਸਤਕ ਵਿਚ ਲੇਖਕ ਨੇ ਆਦਰਸ਼ਕ ਮਨੁੱਖ ਦੀਆਂ ਪ੍ਰਾਪਤ ਸਿੱਖ ਪਿਰਤਾਂ ਨੂੰ ਸਾਹਮਣੇ ਲਿਆਉਣ ਦਾ ਯਤਨ ਕੀਤਾ ਹੈ। ਮੇਰਾ ਵਿਸ਼ਵਾਸ਼ ਹੈ ਕਿ ਇਹ ਪੁਸਤਕ ਇਸ ਵਿਸ਼ੇ ਤੇ ਵਿਦਿਆਰਥੀਆਂ ਅਤੇ ਵਿਦਵਾਨਾਂ ਲਈ ਲਾਹੇਵੰਦੀ ਸਾਬਤ ਹੋਵੇਗੀ।

ਬਲਕਾਰ ਸਿੰਘ
ਪ੍ਰੋਫੈਸਰ ਤੇ ਮੁਖੀ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ
ਪਟਿਆਲਾ

# ਪ੍ਰਸਤਾਵਨਾ

ਸੰਸਾਰ ਦੇ ਸਾਰਾ ਧਰਮ ਮਨੁੱਖ ਨਾਲ ਸਬੰਧਿਤ ਹਨ । ਧਰਮ, ਧਰਮ ਗ੍ਰੰਥ, ਰਿਸ਼ੀ ਮੁਨੀ, ਗੁਰੂ, ਪੀਰ ਪੈਗੰਬਰ ਸਾਰੇ ਇਸੇ ਗਲ ਤੇ ਜ਼ੋਰ ਦਿੰਦੇ ਹਨ ਕਿ ਮਨੁੱਖ ਦੇ ਜੀਵਨ ਦਾ ਕੋਈ ਮਹੱਤਵ ਪੂਰਨ ਮੰਤਵ ਜ਼ਰੂਰ ਹੈ । ਮਨੁੱਖ ਸੰਸਾਰ ਦੇ ਸਾਰੇ ਜੀਵਾਂ ਨਾਲੋਂ ਵੱਧ ਚੇਤਨਾ, ਦਾ ਮਾਲਕ ਹੈ । ਇਹ ਜਨਮ ਉਸਨੂੰ ਕਈ ਪ੍ਰਕਾਰ ਦੇ ਪਸ਼ੂ ਪੰਛੀਆਂ ਦੇ ਜਨਮਾਂ-ਜਨਮਾਂਤਰਾਂ ਦੇ ਚੱਕਰ ਕੱਟਣ ਉਪਰੰਤ ਪ੍ਰਾਪਤ ਹੋਇਆ ਹੈ । ਇਹੋ ਜਨਮ ਆਪਣੇ ਅਸਲੇ-ਬ੍ਰਹਮ ਨਾਲ ਇਕ ਮਿਕ ਹੋਣ ਦਾ ਹੈ । ਗੁਰੂ ਸਾਹਿਬਾਨ ਨੇ ਇਹ ਦ੍ਰਿੜ ਕਰਾਇਆ ਹੈ ਕਿ ਮਨੁੱਖ ਅੰਦਰ ਰੱਬੀ ਜੋਤ ਹੈ ਉਹ ਇਸ ਜੋਤ ਤੋਂ ਦੂਰ ਨਹੀਂ ਕੇਵਲ ਅਗਿਆਤ ਹੈ । ਇਸ ਜੋਤ ਦਾ ਆਰੋਪਣ ਵੀ ਨਹੀਂ ਹੋਇਆ, ਕੇਵਲ ਲੋਪਣ ਹੋਇਆ ਹੈ—ਗੁਰੂ ਜੀ ਨੇ ਕਿਹਾ ਹੈ ਕਿ ਮਨੁੱਖ ਇਸ ਵਰਤਮਾਨ ਰੂਪ ਵਿਚ ਬ੍ਰਹਮ ਰੂਪ ਨਹੀਂ ਪ੍ਰੰਤੂ ਬ੍ਰਹਮ ਵਰਗਾ ਹੋ ਸਕਦਾ ਹੈ :

ਮਨ ਤੂ ਜੋਤਿ ਸਰੂਪ ਹੈ
ਆਪਣਾ ਮੂਲ ਪਛਾਣ ॥
ਮਨ ਹਰਿ ਜੀ ਤੇਰੇ ਨਾਲ ਹੈ
ਗੁਰਮਤੀ ਰੰਗ ਮਾਣ ॥

(ਆਸਾ ਮ, 3 ਪੰ. 441)

ਜੀਵਨ ਦਾ ਮੂਲ ਕੀ ਹੈ, ਅੰਤ ਕੀ ਹੈ, ਮੰਤਵ ਕੀ ਹੈ ਉਸਦੀ ਪੂਰਤੀ ਕਿਸ ਤਰ੍ਹਾਂ ਸੰਭਵ ਹੈ ਇਹ ਸਭ ਬੁਨਿਆਦੀ ਸੁਆਲ ਚੇਤਨ ਮਨ ਵਿਚ ਉਠਦੇ ਰਹਿੰਦੇ ਹਨ । ਤੱਤ ਕਿਥੋਂ ਉਪਜਿਆ ਇਸ ਦੀ ਜੀਵਨ ਅੰਦਰ ਕੀ ਉਪਯੋਗਤਾ ਹੈ । ਇਸਦਾ ਸ੍ਰਿਸ਼ਟੀ ਨਾਲ ਕੀ ਸੰਬੰਧ ਹੈ ਆਦਿ ਵਿਚਾਰਾਂ ਨੇ ਹੀ ਮਨੁੱਖ ਨੂੰ ਅਧਿਆਤਮਕ ਜੀਵਨ ਵਲ ਪ੍ਰੇਰਿਆ । ਇਸ ਸਿਧਾਂਤ ਦੇ ਅੰਤਰਗਤ ਹੀ ਨੈਤਿਕ ਗੁਣਾਂ ਦੀ ਉਪਜ ਹੋਈ । ਮਨੁੱਖੀ ਜੀਵਨ ਦਾ ਵਿਕਾਸ ਧਰਮ ਦੀ ਸਹੀ ਜਾਗ੍ਰਿਤੀ ਉਤੇ ਆਧਾਰਤ ਹੈ । ਇਹੋ ਜਿਹਾ ਧਰਮ ਗੁਰੂ ਸਾਹਿਬਾਨ ਨੇ ਦ੍ਰਿੜ੍ਹ ਕਰਾਇਆ :

ਸਰਬ ਧਰਮ ਮਹਿ ਸਰੇਸਟ ਧਰਮ ।
ਹਰਿ ਕੋ ਨਾਮ ਜਪੁ ਨਿਰਮਲ ਕਰਮ ॥

(ਗਉੜੀ ਸੁਖਮਨੀ ਮ. 5)

ਗੁਰੂ ਕਵੀਆਂ ਦਾ ਉਦੇਸ਼ ਤੇ ਉਪਦੇਸ਼ ਇਨ੍ਹਾਂ ਨੈਤਿਕ ਕੀਮਤਾਂ ਨੂੰ ਜਾਗ੍ਰਿਤ ਕਰਨਾ

ਸੀ ਜੋ ਸਮਾਜਕ ਤੇ ਧਾਰਮਕ ਚੇਤਨਾ ਦੀ ਅਣਹੋਂਦ ਕਰਕੇ ਅਲੋਪ ਹੋ ਚੁਕੀਆਂ ਸਨ। ਇਨ੍ਹਾਂ ਕੀਮਤਾਂ ਦਾ ਮੂਲ ਸ੍ਰੋਤ 'ਸਚ' ਹੈ। ਸਚ ਇਕ ਪਾਸੇ ਮੰਤਵ ਹੈ ਦੂਸਰੇ ਪਾਸੇ ਸਾਧਨ ਹੈ ਗੁਰੂ ਕਵੀਆਂ ਨੇ ਇਨ੍ਹਾਂ ਦੋਨਾਂ ਦਾ ਸੁਮੇਲ ਕਰਕੇ ਰੱਬੀ ਗੁਣਾਂ ਨਾਲ ਸੰਪੰਨ ਇਕ ਸਖਸ਼ੀਅਤ ਦੀ ਉਸਾਰੀ ਕੀਤੀ। ਜਿਸਨੂੰ 'ਸਚਿਆਰ' ਦਾ ਨਾਂ ਦਿੱਤਾ। ਸੱਚ ਦਾ ਕਦੀ ਅਰੋਪਣ ਨਹੀਂ ਹੁੰਦਾ, ਸਮੇਂ ਦੀ ਪ੍ਰਸਥਿਤੀਆਂ ਅਤੇ ਪ੍ਰਤਿਕੂਲ ਰੁਚੀਆਂ ਕਾਰਨ ਇਸ ਦਾ ਲੋਪਣ ਕੇਵਲ ਵਕਤੀ ਤੌਰ ਤੇ ਹੋ ਸਕਦਾ ਹੈ। ਸੱਚ ਨਾਲ ਇਕ ਮਿਕ ਹੋਣ ਦੇ ਆਦਰਸ਼ ਨੂੰ ਗੁਰੂ ਸਾਹਿਬ ਨੇ ਅਮਲੀ ਰੂਪ ਵਿਚ ਪ੍ਰਤਿਬਧਤ ਕੀਤਾ :

ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰ ॥

(ਸਿਰੀ ਰਾਗ ਮ. 1-62)

ਮਨੁੱਖ ਨੂੰ ਇਹ ਵੀ ਦ੍ਰਿੜ ਕਰਾਇਆ ਕਿ ਇਸ ਆਦਰਸ਼ ਨੂੰ ਪ੍ਰਾਪਤ ਕਰਨ ਲਈ ਸੰਘਰਸ਼ ਜਰੂਰੀ ਹੈ ਸੰਘਰਸ਼ ਤੋਂ ਭਾਵ ਗੁਰਬਾਣੀ ਵਿਚ 'ਉਦਮ' ਸ਼ਬਦ ਆਇਆ ਹੈ। ਇਹ ਉਦਮ ਜਦੋਂ ਅਸੀਂ ਵਿਵਹਾਰਕ ਜੀਵਨ ਅੰਦਰ ਪਦਾਰਥਕ ਲੋੜਾਂ ਦੀ ਪੂਰਤੀ ਲਈ ਕਰਦੇ ਹਾਂ ਪ੍ਰਾਪਤੀ ਤਾਂ ਜਰੂਰ ਹੁੰਦੀ ਹੈ ਪ੍ਰੰਤੂ ਇਸ ਪ੍ਰਾਪਤੀ ਤੋਂ ਮਿਲਿਆ ਸੁੱਖ ਸਦੀਵੀ ਨਹੀਂ ਹੁੰਦਾ ਇਸਦਾ ਅੰਤ ਫਿੱਕਾ, ਦੁਖਦਾਈ ਤੇ ਕਲਪਣਾ ਭਰਪੂਰ ਹੁੰਦਾ ਹੈ। ਜਦ ਕਿ ਆਤਮਿਕ ਪੱਧਰ ਤੇ ਕੀਤਾ ਗਿਆ ਉਦਮ ਜੀਵਨ ਆਦਰਸ਼ ਦੀ ਪ੍ਰਾਪਤੀ ਲਈ ਸਹਾਈ ਹੁੰਦਾ ਹੈ ਗੁਰੂ ਕਥਨ ਹੈ :

ਉਦਮੁ ਕਰੇਂਦਿਆ ਜੀਉ ਤੂ ਕਮਾਵਦਿਆ ਸੁਖ ਭੁੰਚ ॥
ਧਿਆਇਦਿਆ ਤੂ ਪ੍ਰਭ ਮਿਲ ਨਾਨਕ ਉਤਰੀ ਚਿੰਤ ॥

(ਗੁਜਰੀ ਮ. 5 ਪੰ. 522)

ਆਦਰਸ਼ ਪ੍ਰਾਪਤੀ ਲਈ ਪ੍ਰਭੂ ਦਾ ਨਾਮ ਇਕ ਐਸਾ ਸ੍ਰੋਤ ਤੇ ਸਾਧਨ ਹੈ ਜਿਸਦੀ ਪ੍ਰਾਪਤੀ ਉਪਰੰਤ ਫਿਰ ਕਿਸੇ ਹੋਰ ਸਾਧਨ ਦੀ ਲੋੜ ਨਹੀਂ ਰਹਿੰਦੀ, ਨਾਮ ਅੰਦਰ ਹੀ, ਭਗਤੀ, ਗਿਆਨ, ਕਰਮ, ਤੇ ਯੋਗ ਮਾਰਗ ਆ ਜਾਂਦੇ ਹਨ। ਨਾਮ ਹੀ ਜੀਵਨ ਆਦਰਸ਼ ਦਾ ਆਧਾਰ ਤੇ ਅੰਤਮ ਲਕਸ਼ ਹੈ। ਸਾਰੇ ਉਦਮਾਂ ਵਿਚੋਂ ਭਲਾ ਉਦਮ ਨਾਮ ਜਪਣਾ ਹੈ। ਉਦਮ ਤੇ ਆਹਰ ਦੋਨੋਂ ਸ਼ਬਦ ਹੀ ਆਤਮਕ ਜੀਵਨ ਵਿਚ ਵਿਕਾਸ ਲਈ ਜਰੂਰੀ ਹਨ :

ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ ॥
ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ ॥

(ਪੰ. 965)

ਜੀਵਨ ਆਦਰਸ਼ ਦੀ ਪ੍ਰਾਪਤੀ ਇਸ ਵਰਤਮਾਨ ਜੀਵਨ ਅੰਦਰ ਹੀ ਉਪਯੋਗੀ ਤੇ ਸਾਰਥਿਕ ਦਸੀ ਗਈ ਹੈ—ਕਿਉਂਕਿ ਗੁਰਮਤਿ ਅਨੁਸਾਰ ਵਿਵਹਾਰਕ ਜੀਵਨ ਦੀ ਉਪਯੋਗਤਾ ਅਤੇ ਅਧਿਆਤਮਿਕ ਜੀਵਨ ਦੀ ਵਿਲੱਖਣਤਾ ਤੇ ਉਤਮਤਾ ਨੂੰ ਬੜਾ ਮਹੱਤਵ ਦਿੱਤਾ ਗਿਆ ਹੈ। ਗੁਰੂ ਸਾਹਿਬਾਨ ਦੇ ਸਮੇਂ ਮਨੁੱਖੀ ਸਮਾਜ ਵਿਚ ਮੁਖ ਰੂਪ ਵਿਚ ਦੋ

ਕਿਸਮ ਦੇ ਲੋਕ ਸਨ । ਜਿਨ੍ਹਾਂ ਵਿਚੋਂ ਇਕ ਪੱਖ ਤਾਂ ਪਦਾਰਥਕ ਜੀਵਨ ਦੀ ਸੰਨਤੁਸ਼ਟੀ ਨੂੰ ਹੀ ਜੀਵਨ ਦਾ ਮੁੱਖ ਮਨੋਰਥ ਮੰਨਦਾ ਸੀ ਦੂਸਰਾ ਪੱਖ ਇਨ੍ਹਾਂ ਵਿਚ ਧਾਰਮਕ ਮੁੱਖੀ ਗਿਣੇ ਜਾ ਸਕਦੇ ਹਨ ਉਹ ਸਭ ਧਰਮ ਦੇ ਸਹੀ ਸਰੂਪ ਤੋਂ ਅਗਿਆਤ ਹੋਣ ਕਰਕੇ ਜਾਂ ਤਾਂ ਇਤਨੇ ਅੰਤਰਮੁਖੀ ਹੋ ਗਏ ਸਨ ਕਿ ਉਨ੍ਹਾਂ ਦਾ ਸੰਸਾਰ ਤੇ ਸਮਾਜ ਨਾਲ ਕੋਈ ਸੰਬੰਧ ਨਾ ਰਿਹਾ ਤੇ ਇਨ੍ਹਾਂ ਵਿਚੋਂ ਹੀ ਇਕ ਪੱਖ ਉਨ੍ਹਾਂ ਕਰਮਕਾਂਡੀਆਂ ਦਾ ਸੀ ਜਿਨ੍ਹਾਂ ਨੇ ਧਰਮ ਦੇ ਅਸਲ ਤੱਤ ਨੂੰ ਦੁਨਿਆਵੀ ਕਰਮ ਕਾਂਡਾ ਹੇਠ ਦਬ ਰੱਖਿਆ ਸੀ । ਇਨ੍ਹਾਂ ਦੋਨਾਂ ਪੱਖਾਂ ਦੇ ਧਾਰਮਕ ਮੁਖੀ ਲੋਕਾਂ ਨੂੰ ਜੀਵਨ ਆਦਰਸ਼ ਪ੍ਰਾਪਤੀ ਦੇ ਰਾਹ ਉਤੇ ਤੋਰਨ ਤੋਂ ਅਸਮਰੱਥ ਸਨ ।

ਹਥਲੇ ਪ੍ਰਾਜੈਕਟ ਵਿਚ ਜੀਵਨ ਆਦਰਸ਼ ਦਾ ਸਰੂਪ ਇਸਦੀ ਜੀਵਨ ਵਿਚ ਸਾਰਥਿਕਤਾ, ਧਰਮ ਦਾ ਇਸ ਪ੍ਰਤਿ ਯੋਗਦਾਨ, ਸ੍ਰੋਤ, ਸਾਧਨ ਤੇ ਪ੍ਰਾਪਤੀਆਂ ਨੂੰ ਸਾਰੇ ਖੋਜ ਕਾਰਜ ਦਾ ਆਧਾਰ ਬਣਾਇਆ ਗਿਆ ਹੈ । ਜੀਵਨ ਆਦਰਸ਼ ਦੇ ਸਰੂਪ ਨੂੰ ਸਹੀ ਰੂਪ ਵਿਚ ਸਮਝਣ ਤੇ ਪ੍ਰਤਿਪਾਦਨ ਕਰਨ ਲਈ ਜਰੂਰੀ ਸੀ ਕਿ ਗੁਰੂ ਸਾਹਿਬਾਨ ਦੇ ਸਮਕਾਲੀ ਪ੍ਰਚਲਤ ਮਤ-ਮਤਾਂਤਰਾਂ ਅਨੁਸਾਰ ਸੰਖੇਪ ਰੂਪ ਵਿਚ ਜੀਵਨ ਆਦਰਸ਼ ਦਾ ਅਧਿਐਨ ਪ੍ਰਸਤੁਤ ਕੀਤਾ ਜਾਵੇ । ਇਹ ਯਤਨ ਬੜੇ ਸੀਮਤ ਦਾਇਰੇ ਅੰਦਰ ਹੀ ਕੀਤਾ ਗਿਆ ਹੈ । ਇਸ ਖੇਤਰ ਵਿਚ ਅਸੀਂ ਭਾਰਤੀ ਧਰਮਾਂ ਨੂੰ ਹੀ ਲਿਆ ਹੈ ।

ਇਸ ਪ੍ਰਾਜੈਕਟ ਵਿਚ ਇਸ ਪੱਖ ਨੂੰ ਵੀ ਸਪਸ਼ਟ ਕਰਨ ਦਾ ਯਤਨ ਕੀਤਾ ਗਿਆ ਹੈ, ਕਿ ਜੀਵਨ ਆਦਰਸ਼ ਦੀ ਪ੍ਰਾਪਤੀ ਕੋਈ ਐਸੀ ਵਸਤੂ ਨਹੀਂ ਜੋ ਬਾਹਰੋਂ ਪ੍ਰਾਪਤ ਹੁੰਦੀ ਹੈ ਇਹ ਇੱਕ ਮਾਨਸਿਕ ਵਿਕਾਸ ਹੈ। ਮਨੁੱਖੀ ਸਰੀਰ ਤਿੰਨ ਵਸਤਾਂ ਦਾ ਸੁਮੇਲ ਹੈ ਆਤਮਾ, ਪ੍ਰਾਕਿਰਤੀ ਅਤੇ ਮਨ । ਮਨ, ਜੀਵ ਆਤਮਾ ਅਤੇ ਸਰੀਰ ਦੇ ਵਿਚਕਾਰ ਇਕ ਸੰਕਲਪਾਂ ਵਿਕਲਪਾਂ ਦਾ ਸਮੂਹ ਹੈ। ਇਸ ਮਨ ਦੀ ਬਿਰਤੀ ਚੰਚਲ ਹੈ । ਜੇਕਰ ਇਹ ਆਤਮਾ ਮੁਖੀ ਹੈ ਤਾਂ ਤੇ ਇੱਕ ਐਸੀ ਸ਼ਕਤੀ ਦਾ ਮਾਲਕ ਹੁੰਦਾ ਹੈ ਜੋ ਆਤਮ ਗਿਆਨ ਦੀ ਸੋਝੀ ਲਈ ਸਹਾਇਕ ਸਿਧ ਹੋ ਸਕਦੀ ਹੈ। ਜੇਕਰ ਇਸ ਦਾ ਰੁਖ ਸਰੀਰ ਜਾਂ ਉਸਦੀਆਂ ਇੰਦਰੀਆਂ ਪ੍ਰਤੀ ਹੈ ਤਾਂ ਇਹ ਆਪਣੇ ਆਪ ਵਿਚ ਇਕ ਵਖਰੀ ਹੋਂਦ ਉਸਾਰ ਲੈਂਦਾ ਹੈ। ਇਹ ਹੋਂਦ ਮਨੁੱਖ ਦੇ ਮਨ ਅੰਦਰ ਹੀ ਮੈਂ ਮੇਰੀ ਦਾ ਅਹਿਸਾਸ ਪੈਦਾ ਕਰ ਦਿੰਦੀ ਹੈ । ਇਹੀ ਹਉਮੈ ਹੈ ਜਿਸ ਦੇ ਪ੍ਰਭਾਵ ਅਧੀਨ ਹੀ ਮਨੁੱਖ ਕਰਤਾ ਨੂੰ ਭੁੱਲ ਕੇ ਉਸਤੋਂ ਦੂਰ ਚਲਾ ਜਾਂਦਾ ਹੈ । ਇਥੋਂ ਤੱਕ ਕਿ ਉਸ ਦੇ ਅੰਦਰ ਬ੍ਰਹਮ ਅੰਸ਼ ਦਾ ਵੀ ਉਸਨੂੰ ਗਿਆਨ ਨਹੀਂ ਰਹਿੰਦਾ । ਉਹ ਆਪਣੇ ਆਪ ਨੂੰ ਹੀ ਸਭ ਕਿਛ ਸਮਝਣ ਲਗ ਪੈਂਦਾ ਹੈ । ਮਨ ਵਿਚ ਨਿਮਰਤਾ ਤਦ ਆ ਸਕਦੀ ਹੈ ਜਦੋਂ ਅਸੀਂ ਤਨ, ਮਨ ਅਤੇ ਧਨ ਕਰਕੇ ਆਪਣੇ ਆਪ ਨੂੰ ਗੁਰੂ ਅੱਗੇ ਪੂਰਨ ਸਮਰਪਣ ਕਰ ਦਿੰਦੇ ਹਾਂ :

ਮਨ ਬੇਚੈ ਸਤਿਗੁਰ ਕੇ ਪਾਸਿ ॥
ਤਿਸ ਸੇਵਕ ਕੇ ਕਾਰਜ ਰਾਸਿ ॥

(ਗਉੜੀ ਮ. 5. ਪੰ. 286)

ਮਨੁੱਖ ਤਾਂ ਜਨਮ ਸਮੇਂ ਹੀ ਰੱਬੀ ਗੁਣਾਂ ਨੂੰ ਨਾਲ ਲੈ ਕੇ ਆਇਆ ਸੀ ਪ੍ਰੰਤੂ ਇਥੇ ਆ ਕੇ ਮਾਇਆ ਨੇ ਆਪਣੇ ਪ੍ਰਭਾਵ ਅਧੀਨ ਮਨੁੱਖ ਨੂੰ ਮੋਹ ਮਾਇਆ ਤੇ ਭਰਮ ਵਿਚ ਪਾ ਲਿਆ। ਮਨੁੱਖ ਤਾਂ ਗੁਰਮੁੱਖ (ਆਦਰਸ਼ ਮਨੁੱਖ) ਬਣਨ ਲਈ ਹੀ ਇਸ ਜਨਮ ਵਿਚ ਆਇਆ ਹੈ। ਇਹ ਧਰਤੀ ਵੀ ਪ੍ਰਭੂ ਨੇ ਸੰਤਾਂ (ਨੇਕ ਪੁਰਸ਼ਾਂ) ਵਾਸਤੇ ਹੀ ਸਾਜੀ ਹੈ।

ਇਸ ਪ੍ਰਾਜੈਕਟ ਵਿਚ ਗੁਰਮਤਿ ਨਾਲ ਸੰਬੰਧਿਤ ਸ੍ਰੋਤਾਂ ਤੇ ਸਾਧਨਾਂ ਦਾ ਵਿਸ਼ਲੇਸ਼ਣਾਤਮਕ ਵਿਵਰਣ ਦਿੱਤਾ ਗਿਆ ਹੈ। ਇਸ ਖੋਜ ਵਿਚ ਤੁਲਨਾਤਮਕ ਅਧਿਐਨ ਕੇਵਲ ਭਾਰਤੀ ਧਰਮਾਂ ਨਾਲ ਸੰਖੇਪ ਮਾਤਰ ਹੀ ਕੀਤਾ ਹੈ। ਪੂਰਨ ਰੂਪ ਵਿਚ ਤੁਲਨਾਤਮਕ ਅਧਿਐਨ ਵਿਸਥਾਰ ਮੰਗਦਾ ਹੈ ਜੋ ਕਿਸੇ ਦੂਸਰੇ ਪ੍ਰਾਜੈਕਟ ਰਾਹੀਂ ਪ੍ਰਗਟਾਇਆ ਜਾ ਸਕਦਾ ਹੈ।

ਇਹ ਪ੍ਰਾਜੈਕਟ ਵਿਭਾਗੀ ਪੱਧਰ ਉਤੇ ਲਿਆ ਗਿਆ ਸੀ। ਇਸ ਦੇ ਖਰੜੇ ਨੂੰ ਪੂਰਾ ਕਰਨ ਉਪਰੰਤ ਹੱਥ ਲਿਖਤ ਹੀ ਫਰਵਰੀ 1992 ਵਿਚ ਸਿੱਖ ਧਰਮ ਖੇਤਰ ਦੇ ਸੁਲਝੇ ਹੋਏ ਵਿਦਵਾਨ, ਪ੍ਰੋਫੈਸਰ ਪ੍ਰੀਤਮ ਸਿੰਘ ਸਾਬਕਾ ਮੁੱਖੀ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੂੰ ਵੈਟਿੰਗ ਵਾਸਤੇ ਭੇਜਿਆ ਗਿਆ ਸੀ। ਉਨ੍ਹਾਂ ਨੇ ਆਪਣੇ ਰੁਝੇਵਿਆਂ ਵਿਚੋਂ ਸਮਾਂ ਕੱਢ ਕੇ ਇਸ ਨੂੰ ਚੈਕ ਕੀਤਾ ਤੇ ਸੋਧਿਆ, ਕਈ ਨਵੀਆਂ ਸੋਧਾਂ ਵੀ ਦਿੱਤੀਆਂ ਜਿਨ੍ਹਾਂ ਅਨੁਸਾਰ ਸੋਧ ਸੁਧਾਈ ਕਰ ਲਈ ਗਈ ਹੈ ਭਾਵੇਂ ਪ੍ਰੋਫੈਸਰ ਸਾਹਿਬ ਨੇ ਆਪਣੀ ਪਹਿਲੀ ਰੀਪੋਟ ਵਿਚ ਹੀ ਇਸਦੇ ਸੋਧੇ ਹੋਏ ਰੂਪ ਨੂੰ ਛਪਵਾਉਣ ਦੀ ਸਫਾਰਸ਼ ਕਰ ਦਿੱਤੀ ਸੀ ਪ੍ਰੰਤੂ ਫਿਰ ਵੀ ਮੁੱਖੀ ਸਾਹਿਬ ਦੇ ਕਹਿਣ ਤੇ ਦੁਬਾਰਾ ਉਨ੍ਹਾਂ ਨੂੰ ਇਸਦੀ ਸੁਧਾਈ ਬਾਰੇ ਰੀਪੋਟ ਦੇ ਦਿੱਤੀ ਤਾਂ ਉਨ੍ਹਾਂ ਫਿਰ ਇਸ ਦੇ ਛਪਵਾਉਣ ਬਾਰੇ ਉਹੀ ਸ਼ਬਦ ਦੁਹਰਾਏ ਜੋ ਪਹਿਲਾਂ ਕਹੇ ਸਨ। ਮੈਂ ਪ੍ਰੋਫੈਸਰ ਪ੍ਰੀਤਮ ਸਿੰਘ ਜੀ ਦਾ ਅਤਿ ਧਨੰਵਾਦੀ ਹਾਂ। ਜਿਨ੍ਹਾਂ ਨੇ ਇਸ ਪ੍ਰਾਜੈਕਟ ਦੀ ਵੈਟਿਗ ਲਈ ਆਪਣਾ ਕੀਮਤੀ ਸਮਾਂ ਦਿੱਤਾ।

ਇਸ ਸਾਰੇ ਕਾਰਜ ਨੂੰ ਪੰਜਾਂ ਅਧਿਆਵਾਂ ਵਿਚ ਵੰਡਿਆ ਹੈ। ਪਹਿਲਾ ਅਧਿਆਇ ਜੀਵਨ ਆਦਰਸ਼ ਤੇ ਧਰਮ ਦਾ ਇਸ ਪ੍ਰਤਿ ਯੋਗਦਾਨ ਕੀ ਹੈ, ਵਰਣਨ ਕੀਤਾ ਹੈ। ਦੂਸਰੇ ਅਧਿਆਇ ਵਿੱਚ ਭਾਰਤੀ ਧਰਮਾਂ ਵਿਚ ਆਦਰਸ਼ ਦੀ ਸੰਖੇਪ ਰੂਪ ਰੇਖਾ ਦਿੱਤੀ ਗਈ ਹੈ। ਤੀਸਰੇ ਵਿਚ ਸਿੱਖ ਧਰਮ ਅਨੁਸਾਰ ਮਨੁੱਖ ਦਾ ਜੀਵਨ ਆਦਰਸ਼ ਅਤੇ ਚੌਥੇ ਅਧਿਆਇ ਵਿਚ ਇਸ ਆਦਰਸ਼ ਦੀ ਪੂਰਤੀ ਲਈ ਸ੍ਰੋਤ ਤੇ ਸਾਧਨਾਂ ਦਾ ਜਿਕਰ ਕੀਤਾ ਗਿਆ ਹੈ। ਅੰਤਮ ਪੰਜਵੇਂ ਅਧਿਆਇ ਵਿਚ ਆਦਰਸ਼ ਮਨੁੱਖ ਦਾ ਸਰੂਪ ਤੇ ਲਿੱਖਣਤਾ ਦਾ ਵਰਣਨ ਹੈ। ਇਹ ਯਤਨ ਸਭ ਗੁਰੂ ਦਿੱਤੀ ਮਤ ਅਨੁਸਾਰ ਹੀ ਕੀਤਾ ਹੈ। ਇਸ ਵਿਚ ਕਈ ਪ੍ਰਕਾਰ ਦੀਆਂ ਊਣਤਾਈਆਂ ਰਹਿ ਸਕਦੀਆਂ ਹਨ ਜੋ ਪਾਠਕਾਂ ਵਲੋਂ ਸੁਝਾਓ ਆਉਣ ਤੇ ਦੂਸਰੇ ਐਡੀਸ਼ਨ ਵਿਚ ਪੂਰੀਆਂ ਕੀਤੀਆਂ ਜਾਣਗੀਆਂ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ 1980 ਵਿਚ ਇਕ ਖੋਜ–ਨਿਬੰਧ ਇਸ ਖੇਤਰ ਨਾਲ ਮਿਲਦਾ ਜੁਲਦਾ ਲਿਖਿਆ ਗਿਆ ਹੈ ਜਿਸਦਾ ਘੇਰਾ ਕੇਵਲ ਗੁਰੂ ਨਾਨਕ

ਬਾਣੀ ਤਕ ਹੀ ਸੀਮਤ ਹੈ। ਮਨੁੱਖੀ ਜੀਵਨ ਦੇ ਆਦਰਸ਼ ਨੂੰ ਬੁਨਿਆਦੀ ਚਾਰ ਕੀਮਤਾਂ ਧਰਮ, ਅਰਥ, ਕਾਮ ਤੇ ਮੋਕਸ਼ ਦੇ ਸੰਦਰਭ ਵਿਚ ਲਿਆ ਗਿਆ ਹੈ।

ਸਾਡੇ ਇਸ ਹਥਲੇ ਪ੍ਰਾਜੈਕਟ ਦਾ ਖੇਤਰ ਸਮੁੱਚਾ ਸਿੱਖ ਧਰਮ ਹੈ ਜਿਸਦਾ ਆਧਾਰ ਗੁਰੂ ਬਾਣੀ ਤੇ ਸਿਖ ਇਤਿਹਾਸ ਹੈ। ਆਦਰਸ਼ ਤੇ ਆਦਰਸ਼ ਮਨੁੱਖ ਦੀ ਮਹਾਨਤਾ ਅਤੇ ਵਿਲੱਖਣਤਾ ਦਰਸਾਉਣ ਲਈ ਭਾਰਤੀ ਧਾਰਮਕ ਪਰੰਪਰਾ ਦਾ ਤੁਲਨਾਤਮਕ ਅਧਿਐਨ ਵੀ ਕੀਤਾ ਗਿਆ ਹੈ। ਮਨੁੱਖੀ ਜੀਵਨ ਆਦਰਸ਼ ਦਾ ਸਰੂਪ ਤੇ ਪ੍ਰਾਪਤੀਆਂ ਦਾ ਸ੍ਰੋਤ ਅਕਾਲ ਪੁਰਖ ਤੇ ਉਸ ਦੁਆਰਾ ਸਥਾਪਤ ਗੁਰੂ ਤੇ ਸ਼ਬਦ ਤੇ ਹੋਰ ਸੰਬੰਧਿਤ ਸਾਧਨਾਂ ਨੂੰ ਲਿਆ ਗਿਆ ਹੈ।

**ਸ਼ਮਸ਼ੇਰ ਸਿੰਘ**

# ਵਿਸ਼ਾ-ਸੂਚੀ

ਅਧਿਆਇ ਪਹਿਲਾ

# ਮਨੁੱਖ ਦਾ ਜੀਵਨ ਆਦਰਸ਼

ਮਨੁੱਖ ਦੇ ਜਨਮ ਨਾਲ ਹੀ ਉਸਦਾ ਆਦਰਸ਼ ਤੇ ਲੋੜਾਂ ਮਿਥੀਆਂ ਗਈਆਂ ਸਨ। ਇਨ੍ਹਾਂ ਨੂੰ ਪ੍ਰਾਪਤ ਕਰਨ ਲਈ ਮਨੁੱਖ ਉਮਰ ਭਰ ਯਤਨਸ਼ੀਲ ਰਹਿੰਦਾ ਹੈ। ਲੋੜਾਂ ਤੇ ਆਦਰਸ਼ ਵਖੋ ਵਖਰੇ ਹੁੰਦੇ ਹੋਏ ਵੀ ਆਪਸ ਵਿਚ ਬੁਨਿਆਦੀ ਸਾਂਝ ਰਖਦੇ ਹਨ। ਲੋੜਾਂ ਤਾਂ ਸਰੀਰ ਤਕ ਅਤੇ ਇਸ ਜੀਵਨ ਤਕ ਹੀ ਸੀਮਤ ਹਨ ਪ੍ਰੰਤੂ ਆਦਰਸ਼ ਇਸ ਜੀਵਨ ਅਤੇ ਮੌਤ ਤੋਂ ਬਾਦ ਵੀ ਸਬੰਧਿਤ ਰਹਿੰਦਾ ਹੈ। ਕਈ ਵਾਰੀ ਅਸੀਂ ਲੋੜਾਂ ਅਤੇ ਆਦਰਸ਼ ਦੀਆਂ ਸੀਮਾਵਾਂ ਤੇ ਮੰਤਵ ਨੂੰ ਨਾ ਸਮਝ ਕੇ ਇਕ ਦੂਸਰੇ ਨਾਲ ਮਿਲਗੋਭਾ ਕਰ ਦਿੰਦੇ ਹਾਂ। ਜਦੋਂ ਅਸੀਂ ਲੋੜਾਂ ਨੂੰ ਹੀ ਆਦਰਸ਼ ਸਮਝ ਕੇ ਆਪਣੇ ਆਪ ਨੂੰ ਸੀਮਤ ਕਰ ਲੈਂਦੇ ਹਾਂ ਤਾਂ ਆਦਰਸ਼ ਤਕ ਪਹੁੰਚਣ ਦੇ ਸਾਧਨ ਵੀ ਸੀਮਤ ਹੋ ਜਾਂਦੇ ਹਨ। ਇਸ ਤਰ੍ਹਾਂ ਕਰਨ ਨਾਲ ਅਸਲ ਆਦਰਸ਼ ਲੁਕਿਆ ਹੀ ਰਹਿੰਦਾ ਹੈ। ਦੂਸਰੇ ਸ਼ਬਦਾਂ ਵਿਚ ਮਨੁੱਖ ਆਪਣੇ ਆਦਰਸ਼ ਬਾਰੇ ਅਗਿਆਤ ਰਹਿੰਦਾ ਹੈ।

ਮਨੁੱਖੀ ਜੀਵਨ ਦੀਆਂ ਕਦਰਾਂ ਕੀਮਤਾਂ ਨੂੰ ਧਾਰਮਕ ਮਹਾ ਪੁਰਸ਼ਾਂ ਨੇ ਮੁਖ ਰੂਪ ਵਿਚ ਚਾਰ ਭਾਗਾਂ ਵਿਚ ਵੰਡਿਆ ਹੈ। ਧਰਮ ਗ੍ਰੰਥਾਂ ਵਿਚ ਇਨਾਂ ਦਾ ਨਾਂ 'ਚਾਰ ਪੁਰਸ਼ਾਰਥ' ਅੰਕਤ ਕੀਤਾ ਗਿਆ ਹੈ। ਇਨਾਂ ਕੀਮਤਾਂ ਨੂੰ 'ਚਾਰ ਪਦਾਰਥ' ਵੀ ਕਿਹਾ ਗਿਆ ਹੈ। ਇਹ ਹਨ ਧਰਮ, ਅਰਥ, ਕਾਮ ਤੇ ਮੋਕਸ਼। ਇਨ੍ਹਾਂ ਦਾ ਜ਼ਿਕਰ ਮਹਾਂਭਾਰਤ[1] ਬ੍ਰਹਮ ਪੁਰਾਣ[2] ਵਿਸ਼ਨੂੰ ਪੁਰਾਣ[3] ਪਦਮ ਪੁਰਾਣ[4], ਆਦਿ ਗੁਰੂ ਗ੍ਰੰਥ[5] ਵਿਚ ਮਿਲਦਾ ਹੈ।

ਇਨਾਂ ਕੀਮਤਾਂ ਦਾ ਨਾਂ ਪੁਰਸ਼ਾਰਥ ਕਿਉਂ ਪਿਆ? ਬੜਾ ਦਿਲਚਸਪ ਖਿਆਲ ਹੈ। ਪੁਰਸ਼ਾਰਥ ਪੁਰਸ਼+ਅਰਥ ਦੇ ਮੇਲ ਤੋਂ ਬਣਿਆ ਸ਼ਬਦ ਹੈ। ਪੁਰਸ਼ ਤੋਂ ਭਾਵ ਪੁਰਸ਼ ਜਾਂ ਨਰ ਨਾਰੀ, ਅਰਥ ਤੋਂ ਭਾਵ ਹੈ ਇਛਤ ਫਲ, ਪੁਰਸ਼ਾਰਥ ਦਾ ਅਰਥ ਹੋਇਆ 'ਜੋ ਪੁਰਸ਼

1. ਮਹਾਂਭਾਰਤ 12, 167.27
   ਗੋਪਾਲ ਨਰਾਇਣ ਕਾਲਬਾ ਦੇਵੀ ਰੋਡ, ਬੰਬਈ।
2. ਬ੍ਰਹਮ ਪੁਰਾਣ, 25.72
3. ਵਿਸ਼ਨੂੰ ਪੁਰਾਣ 1, 18.21
4. ਪਦਮ ਪੁਰਾਣ 2,66.117
5. ਗੁਰੂ ਗ੍ਰੰਥ ਸਾਹਿਬ. ਪੰਨਾ 108, 154, 800, 266, 1027

ਦੁਆਰਾ ਚਾਹਿਆ ਜਾਵੇ । ਜਿਸਦੀ ਇਛਾ ਕੀਤੀ ਜਾਵੇ ।[1]

ਭਾਰਤੀ ਚਿੰਤਕਾਂ, ਮਨੀਸ਼ੀਆਂ ਅਤੇ ਸ਼ਾਸ਼ਤ੍ਰਕਾਰਾਂ, ਹੋਰ ਮਹਾਂਪੁਰਸ਼ਾਂ ਤੇ ਗੁਰੂਆਂ ਦੁਆਰਾ ਇਹ ਖਿਆਲ ਪ੍ਰਗਟਾਇਆ ਗਿਆ ਹੈ ਕਿ ਇਨ੍ਹਾਂ ਪੁਰਸ਼ਾਰਥਾਂ ਦੀ ਪ੍ਰਾਪਤੀ ਦੀ ਸਮਰੱਥਾ ਕੇਵਲ ਪੁਰਸ਼ ਹੀ ਰਖਦਾ ਹੈ ਸਧਾਰਨ ਜੀਵ ਨਹੀਂ । ਹੁਣ ਸੁਆਲ ਫਿਰ ਪੈਦਾ ਹੁੰਦਾ ਹੈ ਕਿ ਪੁਰਸ਼ ਹੀ ਇਹ ਸਮੱਰਥਾ ਕਿਉਂ ਰਖਦਾ ਹੈ ? ਇਸਦਾ ਉਤਰ ਇਉਂ ਮਿਲਦਾ ਹੈ ਕਿ ਸਾਰੇ ਜੀਵ ਜੰਤੂਆਂ ਵਿਚੋਂ ਕੇਵਲ ਪੁਰਸ਼ ਹੀ ਵਧ ਵਿਵੇਕੀ ਅਤੇ ਗਿਆਨ ਯੁਕਤ ਹੈ । ਪੁਰਸ਼ ਜਾਣਦਾ ਹੈ, ਦੇਖਦਾ ਹੈ, ਬੋਲਦਾ ਹੈ । ਇਨ੍ਹਾਂ ਸਾਰੇ ਕਾਰਜਾਂ ਦੇ ਨਾਲ ਉਸਨੂੰ ਇਹ ਗਿਆਨ ਹੈ ਕਿ ਮੈਂ ਦੇਖ ਰਿਹਾ ਹਾਂ, ਬੋਲ ਰਿਹਾ ਹਾਂ, ਜਾਣ ਰਿਹਾ ਹਾਂ[2] ਆਦਿ ਆਦਿ । ਜਦ ਕਿ ਇਸ ਤਰਾਂ ਦੀ ਚੇਤਨਤਾ (Consciousness) ਬਾਕੀ ਜੀਵਾਂ ਤੇ ਪਸ਼ੂਆਂ ਆਦਿ ਵਿਚ ਨਹੀਂ ਹੈ । ਬਾਕੀ ਜੀਵ ਜੰਤੂ ਬੋਲਦੇ ਤੇ ਦੇਖਦੇ ਜ਼ਰੂਰ ਹਨ ਪ੍ਰੰਤੂ ਉਨ੍ਹਾਂ ਨੂੰ ਇਸ ਕਿਰਿਆ ਦਾ ਗਿਆਨ ਨਹੀਂ ਹੈ ।

ਸ੍ਰੀ ਮਦ ਭਾਗਵਤ ਵਿਚ ਮਨੁੱਖੀ ਜੀਵਨ ਦੀ ਉਤਮਤਾ ਦਾ ਜ਼ਿਕਰ ਕਰਦਿਆ ਭਗਵਾਨ ਕ੍ਰਿਸ਼ਣ ਨੇ ਕਿਹਾ ਹੈ ਕਿ ਮੈਂ ਇਕ ਪੈਰ, ਦੋ ਪੈਰਾਂ, ਤਿੰਨ ਪੈਰਾਂ, ਚਾਰ ਪੈਰਾਂ, ਅਨੇਕ ਪੈਰਾਂ ਤੇ ਬਿਨਾਂ ਪੈਰਾਂ ਵਾਲੇ ਅਨੇਕ ਪ੍ਰਕਾਰਾਂ ਦੇ ਸਰੀਰਾਂ ਦਾ ਨਿਰਮਾਣ ਕੀਤਾ ਹੈ, ਪਰ ਉਨਾਂ ਸਭਨਾਂ ਵਿਚੋਂ ਮਨੁੱਖ ਦਾ ਸਰੀਰ ਹੀ ਸਭ ਤੋਂ ਵਧ ਪ੍ਰਿਆ ਹੈ ਕਿਉਂਕਿ ਮਨੁੱਖ ਆਪਣੇ ਅੰਦਰ ਵਿਵੇਕ-ਪੁਰਸ਼ (ਆਤਮਾਂ) ਕਾਰਨ ਇਕਾਗਰ ਚਿਤ ਹੋ ਕੇ ਮੇਰਾ ਸਾਖਿਆਤਕਾਰ ਕਰ ਸਕਦਾ ਹੈ ।[3] ਇਹ ਸਾਖਿਆਤ ਦਰਸ਼ਨ ਹੀ ਮੁਕਤੀ ਹੈ । ਇਹ ਮੁਕਤੀ ਹੀ ਜੀਵਨ ਦਾ ਆਦਰਸ਼ ਹੈ । ਇਸ ਆਦਰਸ਼ ਨੂੰ ਵਿਭਿਨ ਰੂਪਾਂ ਵਿਚ ਪ੍ਰਗਟਾਇਆ ਗਿਆ ਹੈ ਜਿਸਦਾ ਜ਼ਿਕਰ ਅਸੀਂ ਅਗੇ ਜਾ ਕੇ ਕਰਾਂਗੇ ।

ਸੁੱਖ ਮੁਖ ਰੂਪ ਵਿਚ ਦੋ ਪ੍ਰਕਾਰ ਦਾ ਮੰਨਿਆ ਹੈ ਵਿਸ਼ੇ ਸੁੱਖ ਤੇ ਆਤਮ ਸੁੱਖ ਸਰੀਰ ਨਾਲ ਸਬੰਧਿਤ ਕਰਮ ਤੇ ਗਿਆਨ ਇੰਦਰੀਆਂ ਲਈ ਪ੍ਰਾਪਤ ਸੁੱਖ ਵਿਸ਼ੇ ਸੁੱਖ ਹੁੰਦਾ ਹੈ ਇਹ ਸੁੱਖ ਸਦੀਵੀ ਨਹੀਂ ਹੁੰਦਾ । ਮਨੁੱਖ ਜਦੋਂ ਇਨਾਂ ਇੰਦਰੀਆਂ ਤੋਂ ਉਪਰ ਉਠ ਜਾਂਦਾ ਹੈ ਤਾਂ ਮਹਿਸੂਸ ਕਰਦਾ ਹੈ ਕਿ ਮੈਂ ਕੇਵਲ ਸਰੀਰ ਨਹੀਂ ਹਾਂ ਸਗੋਂ ਆਤਮਾ ਹਾਂ[5] ਤਾਂ ਆਤਮ ਸਰੂਪ ਵਿਚ ਸਥਿਤ ਹੋ ਕੇ ਬ੍ਰਹਮ ਅਨੰਦ ਪ੍ਰਾਪਤ ਕਰਦਾ ਹੈ । ਭੌਤਿਕ ਸੁਖ ਹੀ ਸਭ ਕੁਝ ਨਾ ਸਮਝ ਕੇ ਜਦੋਂ ਅਸੀਂ ਅਧਿਆਤਮਿਕ ਸੁੱਖ ਦੀ ਪ੍ਰਾਪਤੀ ਵਲ ਵਧਦੇ ਹਾਂ ਤਾਂ ਜੀਵਨ ਨੂੰ ਸੰਜਮ ਭਰਪੂਰ, ਨਿਯਮਵਧ, ਅਤੇ ਆਦਰਸ਼ ਪੂਰਣ ਬਣਾਉਣ ਦਾ ਯਤਨ ਕਰਦੇ ਹਾਂ । ਦੂਸਰੇ ਅਰਥਾਂ ਵਿਚ ਮਨੁੱਖ ਨੂੰ ਧਰਮ ਪੂਰਨ ਹੋਣ ਦੀ ਲੋੜ ਹੁੰਦੀ ਹੈ ।

---

1. ਮਨਮੋਹਨ ਸਿੰਘ ਡਾ., ਮਾਨਵੀ ਕਦਰਾਂ ਕੀਮਤਾਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਪੰ. 3
2. ਮਨਮੋਹਨ ਸਿੰਘ ਡਾ., ਭਾਰਤੀ ਧਰਮ ਅਤੇ ਨੈਤਿਕਤਾ, ਪੰਜਾਬੀ ਯੂਨੀਵਰਸਿਟੀ ਪਟਿ: ਪੰਨਾ-23
3. ਉਕਤ ,, ,, ,, ,,
4. ਉਕਤ ,, ,, ,, ,,
5. ਉਕਤ ,, ,, ,, ,,

ਇਸ ਤਰਾਂ ਦਾ ਆਦਰਸ਼ ਮਨੁੱਖ ਨੂੰ ਸਾਤਵਿਕ ਤੇ ਨਿਰ ਸੁਆਰਥ ਜੀਵਨ ਜੀਉਣ ਲਈ ਪ੍ਰੇਰਤ ਕਰਦਾ ਹੈ। ਅਧਿਆਤਮਿਕ ਬਿਰਤੀ ਮਨੁੱਖ ਨੂੰ ਅਧਿਆਤਮਿਕਤਾ ਅਤੇ ਸੰਸਾਰਿਕਤਾ ਦੋਵਾਂ ਵਿਚ ਸੰਤੁਲਨ ਸਿਖਾਉਂਦੀ ਹੈ । ਭੋਗ ਦੇ ਨਾਲ ਯੋਗ ਕਾਮਨਾ ਨਾਲ ਸਾਧਨਾ ਦਾ ਸੁਮੇਲ ਹੀ ਆਦਰਸ਼ ਦੀ ਪੂਰਤੀ ਲਈ ਸਹਾਈ ਹੁੰਦਾ ਹੈ । ਗੁਰਮਤਿ ਵਿਚ ਪ੍ਰਭੂ ਸਿਮਰਨ ਨਾਲ ਇਨ੍ਹਾਂ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ ।[1] ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹੀ ਇਹ ਸਭ ਕੁਝ ਪ੍ਰਾਪਤ ਕਰਦਾ ਹੈ ।[2]

ਗੁਰਬਾਣੀ ਵਿਚ ਮਨੁੱਖ ਦੀਆਂ ਇਨਾਂ ਕਦਰਾਂ ਕੀਮਤਾਂ ਨੂੰ ਚਾਰ ਪਦਾਰਥ ਅਤੇ ਕਿਤੇ ਕਿਤੇ ਚਾਰ ਪੁਰਸ਼ਾਰਥ ਵੀ ਕਿਹਾ ਹੈ। ਇਨ੍ਹਾਂ ਚੌਹਾਂ ਪਦਾਰਥਾਂ ਦਾ ਸ੍ਰੋਤ ਪ੍ਰਭੂ ਤੇ ਗੁਰੂ ਨੂੰ ਮੰਨਿਆ ਗਿਆ ਹੈ ।[3] ਗੁਰੂ ਇਨ੍ਹਾਂ ਚੌਹਾਂ ਪਦਾਰਥਾਂ ਦੀ ਸਹੀ ਵਰਤੋਂ ਆਪਣੇ ਸਿੱਖ ਨੂੰ ਸਿਖਾਉਂਦਾ ਹੈ। ਇਹ ਚਾਰੇ ਪਦਾਰਥ ਵਖੋ ਵਖਰੇ ਹੁੰਦੇ ਹੋਏ ਵੀ ਇੱਕ ਦੂਸਰੇ ਦੇ ਪੂਰਕ ਤੇ ਸਬੰਧਿਤ ਹਨ। ਇਨ੍ਹਾਂ ਦਾ ਸਮੁੱਚ ਤੇ ਸੰਤੁਲਨ ਪ੍ਰਭਾਵ ਹੀ ਮਨੁੱਖੀ ਸਖਸ਼ੀਅਤ ਨੂੰ ਪੂਰਨਤਾ ਪ੍ਰਦਾਨ ਕਰਨ ਦੇ ਸਮਰੱਥ ਮੰਨਿਆ ਗਿਆ ਹੈ।

ਵੈਦਿਕ ਸਮੇਂ ਵਿਚ ਰਿਸ਼ੀ ਮੁਨੀ ਪਹਿਲੇ ਤਿੰਨ ਪਦਾਰਥਾਂ ਧਰਮ, ਅਰਥ ਤੇ ਕਾਮ ਨੂੰ ਜਿਆਦਾ ਮਹੱਤਤਾ ਦਿੰਦੇ ਸਨ। ਚੌਥੇ ਪੁਰਸ਼ਾਰਥ ਮੋਖ ਨੂੰ ਸਿਧੀ ਮਾਨਤਾ ਪ੍ਰਾਪਤ ਨਹੀਂ ਸੀ। ਪ੍ਰੰਤੂ ਅਸਿਧੇ ਤੌਰ ਤੇ ਇਸਦੀ ਮਹਾਨਤਾ ਨੂੰ ਜਰੂਰ ਸਵੀਕਾਰਿਆ ਗਿਆ ਸੀ। ਰਿਸ਼ੀਆਂ ਦੁਆਰਾ ਦੇਵਤਿਆਂ ਨੂੰ ਦੁਖ ਅਤੇ ਬੰਧਨਾਂ ਤੋਂ ਛੁਟਕਾਰੇ ਲਈ ਕੀਤੀਆਂ ਗਈਆਂ ਪ੍ਰਾਥਨਾਵਾਂ ਵਿਚ ਮੁਕਤੀ ਸਿਧਾਂਤ ਦੀ ਮੂਲ ਪ੍ਰਵਿਰਤੀ ਦੇਖੀ ਜਾ ਸਕਦੀ ਹੈ। ਵਿਸ਼ਨੂੰ ਦੀ ਪਰਮਪਦ ਦੀ ਪ੍ਰਾਪਤੀ ਮੋਖ ਹੀ ਹੈ ।[4]

ਆਰਣਿਅਕ ਦੇ ਸਮੇਂ (1000 ਈ. ਪੂ.) ਮੁਕਤੀ ਸਿਧਾਂਤ ਕੁਝ ਪ੍ਰਭਾਵਸ਼ਾਲੀ ਬਣਿਆ। ਵੈਦਿਕ ਲੋਕਾਂ ਦਾ ਜੀਵਨ ਆਦਰਸ਼ ਪ੍ਰਤੱਖ ਤੇ ਯਥਾਰਥ ਜਗਤ ਨਾਲ ਹੀ ਸਬੰਧਿਤ ਸੀ। ਸਮਾਂ ਪਾ ਕੇ ਮਨੁੱਖੀ ਚੇਤਨਤਾ ਦਾ ਘੇਰਾ ਵਿਸ਼ਾਲ ਹੋਇਆ ਤਾਂ ਵੈਦਿਕ ਰਿਸ਼ੀਆਂ ਦੇ ਮਨ ਅੰਦਰ ਸਰਗੁਣੀ ਪੂਜਾ ਤੇ ਕੁਦਰਤੀ ਸ਼ਕਤੀਆਂ ਦੇ ਪਿਛੇ ਇਕ ਮਹਾਨ, ਤੇ ਗੁਹਜ਼ ਸ਼ਕਤੀ ਦਾ ਸੰਕਲਪ ਪੈਦਾ ਹੋਇਆ। ਨਤੀਜੇ ਵਜੋਂ ਮਾਨਵ ਬ੍ਰਹਮਵਾਦ ਤੋਂ ਵਿਸ਼ਵ ਬ੍ਰਹਮਵਾਦ ਦਾ ਵਿਕਾਸ ਹੋਣਾ ਸ਼ੁਰੂ ਹੋਇਆ[5] ਬਹੁਦੇਵ ਵਾਦ ਤੋਂ ਇਕ ਈਸ਼ਵਰ ਵਾਦ ਦਾ ਸੰਕਲਪ ਹੋਂਦ ਵਿਚ ਆਇਆ। ਇਕੋ ਸਰਬ ਸ਼ਕਤੀਮਾਨ ਸਮਰੱਥ ਸ਼ਕਤੀ ਨੂੰ ਵਖੋ ਵਖਰੇ ਨਾਵਾਂ

---

1. ਗੁਰੂ ਗ੍ਰੰਥ, ਗਉੜੀ ਮ. 5 ਪੰਨਾ-200 "ਮੁਕਤਿ ਭੁਗਤਿ ਜੁਗਤਿ ਹਰਿ ਨਾਉ" ।
2. „ ਸੂਹੀ ਮ. 5 ਪੰਨਾ-749 ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸ ਤੂੰ ਆਪ ਕਰਾਇਹਿ ॥
3. „ ਰਾਮਕਲੀ ਮ. 5 ਪੰਨਾ-927
4. ਰਿਗਵੇਦ, 1.154.5; 1.22, 20-21.
5. ਡਾ. ਏ. ਬੀ. ਕੀਥ, ਦੀ ਰਿਲੀਜਨ ਐਂਡ ਫ਼ਿਲਾਸਫੀ ਆਫ਼ ਵੇਦਾਂ ਐਂਡ ਉਪਨਿਸ਼ਦਾਂ, ਭਾਗ ਦੂਜਾ ਪੰ. 452

ਨਾਲ ਪੁਕਾਰਿਆ ਜਾਣ ਲੱਗਾ ।[1]

ਉਪਨਿਸ਼ਦਾਂ ਦੇ ਸਮੇਂ (1000 ਈ. ਪੂ.) ਇਸ ਦਿਸਦੇ ਸੰਸਾਰ ਤੋਂ ਪਰੇ ਰਿਸ਼ੀ ਮੁਨੀ ਕਿਸੀ ਸਰਬ ਸਮਰੱਥ ਗੁਹਜ਼ ਸ਼ਕਤੀ ਬਾਰੇ ਸੋਚਣ ਲਗੇ ਅਤੇ ਇਸ ਪੰਜ ਭੂਤਕ ਸ਼ਰੀਰ ਦੇ ਪਿਛੇ ਕਿਸੀ ਅਮਰ ਵਸਤੂ (ਆਤਮਾ) ਨੂੰ ਜਾਣਨ ਲਈ ਚਿੰਤਤ ਹੋਏ । ਉਨ੍ਹਾਂ ਦੇ ਗਿਆਨ ਵਿਚ ਵਾਧਾ ਹੋਣ ਤੇ ਬਾਹਰਮੁਖੀ ਪੂਜਾ ਦੀ ਥਾਂ ਅੰਤਰਮੁਖੀ ਸਾਧਨਾ ਪ੍ਰਬਲ ਹੋਈ ਜਿਸਦਾ ਅਧਾਰ ਬਿੰਦੂ ਆਤਮਾ ਸੀ ।[2] ਮਨੁੱਖੀ ਸ਼ਰੀਰ ਬਾਕੀ ਜੀਵ ਜੰਤੂਆਂ ਨਾਲੋਂ ਸਰੇਸ਼ਟ ਤੇ ਪ੍ਰਭੂ ਵਲੋਂ ਮਿਲਿਆ ਇਕ ਤੋਹਫਾ ਮੰਨਿਆ ਗਿਆ । ਮਨੁੱਖ ਨੂੰ ਆਪਣੀ ਸਰੇਸ਼ਟਤਾ ਦਾ ਗਿਆਨ ਹੋਣ ਤੇ ਉਸਨੇ ਸੋਚਿਆ ਕਿ ਉਸਨੂੰ ਅਹਿੰਸਾ ਤੇ ਸਚਾਈ ਦਾ ਜੀਵਨ ਜੀਉਣਾ ਚਾਹੀਦਾ ਹੈ ।[3] ਇਸ ਖਿਆਲ ਦੀ ਪੁਸ਼ਟੀ ਗੁਰਬਾਣੀ ਵਿਚੋਂ ਵੀ ਹੁੰਦੀ ਹੈ ।

ਇਹ ਸਚਾਈ ਵਾਲਾ ਜੀਵਨ ਹੀ ਪੁਰਸ਼ਾਰਥ ਦੇ ਅੰਤਰਗਤ ਆਉਂਦਾ ਹੈ । ਮਨੁੱਖ ਜੀਵਨ ਆਦਰਸ਼ ਸਬੰਧੀ ਅਗੇ ਵਿਆਖਿਆ ਨੂੰ ਪ੍ਰਸਾਰ ਦੇਣ ਤੋਂ ਪਹਿਲਾਂ ਇਹ ਜਰੂਰੀ ਹੋਵੇਗਾ ਕਿ ਚੋਹਾਂ ਪੁਰਸ਼ਾਰਥ ਬਾਰੇ ਸੰਖੇਪ ਜਾਣਕਾਰੀ ਦਿੱਤੀ ਜਾਵੇ ।

ਡਾ. ਮਨਮੋਹਨ ਸਿੰਘ ਨੇ ਮਾਨਵੀ ਕਦਰਾਂ ਕੀਮਤਾਂ ਦਾ ਵਰਣਨ ਕਰਦਿਆਂ ਕਿਹਾ ਹੈ 'ਧਰਮ' ਹੀ ਮਨੁੱਖ ਦੇ ਕਰਮਾਂ ਨੂੰ ਵਿਵਸਥਿਤ ਨਿਯਮਿਤ ਅਤੇ ਨਿਯੰਤ੍ਰਿਤ ਕਰਦਾ ਹੈ ਅਤੇ ਇਕ ਅਰੋਗ ਅਤੇ ਉਜਲ ਜੀਵਨ ਜੀਉਣ ਦਾ ਮਾਰਗ ਦਰਸਾਉਂਦਾ ਹੈ ।[4]

ਧਰਮ ਦੇ ਮੁਖ ਦੋ ਭੇਦ ਵਿਸ਼ੇਸ਼ ਧਰਮ (ਵ੍ਸ਼ਿਸ਼ਟ) ਅਤੇ ਸਧਾਰਣ (ਆਮ) ਧਰਮ, ਮੰਨੇ ਹਨ । ਵਿਸ਼ਿਸ਼ਟ ਧਰਮ ਅੰਦਰ ਦੇਸ ਧਰਮ, ਜਾਤੀ ਧਰਮ, ਕੁਲ ਧਰਮ ਤੋਂ ਇਲਾਵਾ ਵਰਣ ਤੇ ਆਸ਼੍ਰਮ ਧਰਮ ਆਉਂਦੇ ਹਨ । ਸਧਾਰਨ ਧਰਮ ਅੰਦਰ ਸਤਯ, ਅਹਿੰਸਾ, ਬ੍ਰਹਮਚਰਯ, ਇੰਦਰੀ ਸੰਜਮ, ਖਿਮਾ, ਸਰਧਾ, ਸ਼ੀਲ, ਮਧੁਰ ਬਚਨ ਅਤੇ ਅਤਿਥੀ ਸੇਵਾ ਆਦਿ ਗੁਣ ਆਉਂਦੇ ਹਨ ।

ਵਰਣਧਰਮ ਅੰਦਰ ਚਾਰ ਵਰਣ ਬ੍ਰਹਮਣ, ਖਤਰੀ, ਵੈਸ਼ ਅਤੇ ਸ਼ੂਦਰ ਹਨ । ਇਨਾਂ ਚੋਹਾਂ ਦੇ ਵੱਖੋ ਵੱਖਰੇ ਕਰਤੱਵ ਤੇ ਨਿਯਮ ਨਿਰਧਾਰਤ ਕੀਤੇ ਗਏ ਹਨ । ਸਿੱਖ ਧਰਮ ਵਿਚ ਵਰਣ ਵੰਡ ਨਹੀਂ ਹੈ ।[5] ਸਾਰੀ ਮਨੁੱਖ ਜਾਤੀ ਲਈ ਇਕੋ ਸੱਚ ਧਰਮ ਦ੍ਰਿੜ ਕਰਾਇਆ ਗਿਆ ਹੈ ।[6]

---

1. ਰਿਗਵੇਦ 10, 114.5 ਯਜੁਰਵੇਦ 9,10.28
2. ਕਠ ਉਪਨਿਸ਼ਦ, 4:1
3. ਛੰਦੋਗਯ ਉਪ: 3:16
4. ਮਨਮੋਹਨ ਸਿੰਘ ਡਾ. ਮਾਨਵੀ ਕਦਰਾਂ ਕੀਮਤਾ, ਪੰ. 3
5. ਗੁਰੂ ਗ੍ਰੰਥ ਸਾਹਿਬ—ਸੂਹੀ ਮ. 5, ਪੰਨਾ 747
   ਖਤ੍ਰੀ ਬ੍ਰਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
6. ਉਹੀ, ਬਸੰਤ ਮ. 1. ਪੰ. 1188
   ਏਕੋ ਧਰਮੁ ਦ੍ਰਿੜੈ ਸਚੁ ਕੋਇ ॥

ਬ੍ਰਹਮਣ ਦਾ ਕਰਤੱਵ ਵੇਦ ਪੜ੍ਹਨਾ, ਯੱਗ ਕਰਨਾ ਤੇ ਕਰਾਉਣਾ. ਦਾਨ ਦੇਣਾ ਤੇ ਲੈਣਾ ਹੈ। ਖਤਰੀ ਦਾ ਕਰਤਵ ਪਰਜਾ ਦੀ ਰੱਖਿਆ ਕਰਨਾ, ਦਾਨ ਦੇਣਾ, ਯੱਗ ਕਰਨਾ, ਵੇਦ ਪੜਨਾ ਵਿਸ਼ਿਆਂ ਨਾਲ ਲਗਾਉ ਨਾ ਰਖਣਾ। ਵੈਸ਼ ਦਾ ਮੁਖ ਕਰਤਵ ਪਸ਼ੂਆਂ ਦੀ ਰੱਖਿਆ ਕਰਨਾ, ਵਪਾਰ ਕਰਨਾ, ਵਿਆਜ ਲੈਣਾ, ਖੇਤੀ ਬਾੜੀ ਕਰਨਾ। ਸ਼ੂਦਰ ਦਾ ਮੁੱਖ ਕਰਤਵ ਤਿਨਾਂ ਵਰਣਾਂ ਦੀ ਸੇਵਾ ਕਰਨਾ ਹੈ।

ਇਸੇ ਤਰਾਂ ਆਸ਼੍ਰਮ ਧਰਮ ਅੰਦਰ ਮਨੁੱਖੀ ਜੀਵਨ ਦੀਆਂ ਚਾਰ ਅਵਸਥਾਵਾਂ ਬਣਾ ਕੇ ਇਨ੍ਹਾਂ ਦਾ ਵਖੋ ਵਖਰਾ ਧਰਮ ਦੱਸਿਆ ਹੈ। (1) ਬ੍ਰਹਮਚਰਯ ਵਿੱਚ ਗੁਰੂ ਦੀ ਸੰਗਤ ਵਿੱਚ ਰਹਿ ਕੇ ਵੇਦ ਅਧਿਐਨ ਕਰਨਾ ਤੇ ਜਤ-ਸਤ ਵਾਲਾ ਜੀਵਨ ਬਤੀਤ ਕਰਨਾ ਨਿਰਧਾਰਤ ਕੀਤਾ ਗਿਆ ਹੈ। (2) ਗ੍ਰਹਿਸਥੀ ਧਰਮ ਨੂੰ ਤਿਨਾਂ ਆਸ਼ਰਮਾਂ ਤੋਂ ਸ੍ਰੇਸ਼ਟ ਮੰਨਿਆ ਗਿਆ ਹੈ। ਗ੍ਰਹਿਸਥੀ ਧਰਮ, ਅਰਥ ਤੇ ਕਾਮ ਦੀ ਪਾਲਣਾ ਕਰਦਾ ਹੋਇਆ ਗ੍ਰਹਿਸਥ ਵਿਚ ਰਹੇ। (3) ਬਾਨਪ੍ਰਸਥੀ —ਗ੍ਰਹਿਸਥ ਤੋਂ ਵਿਹਲਾ ਹੋ ਕੇ ਸੰਸਾਰ ਦੀ ਮੋਹ ਮਾਇਆ ਨੂੰ ਤਿਆਗ ਕੇ ਸੰਜਮ, ਤਿਆਗ, ਤੇ ਤਪੱਸਿਆ ਵਾਲਾ ਜੀਵਨ ਜੀਵੇ। (4) ਸੰਨਿਆਸੀ ਲਈ ਲੋਭ ਮੋਹ ਤੋਂ ਦੂਰ ਰਹਿ ਕੇ ਸਤਯ, ਅਹਿੰਸਾ, ਤਪ, ਸੰਤੋਖ, ਈਸ਼ਵਰ ਅਰਾਧਨਾ ਜਰੂਰੀ ਹੈ।

ਆਸ਼ਰਮ ਧਰਮ ਦੇ ਨਿਯਮ ਪੂਰਬ ਪਾਲਣਾ ਜੀਵਨ ਆਦਰਸ਼ ਮੁਕਤੀ ਦੀ ਪ੍ਰਾਪਤੀ ਲਈ ਜਰੂਰੀ ਮੰਨਿਆ ਗਿਆ ਹੈ।

ਇਸਤੋਂ ਉਪਰੰਤ ਕੁਲ ਧਰਮ, ਆਉਂਦਾ ਹੈ ਜਿਸ ਵਿੱਚ ਮਨੁੱਖ ਦਾ ਆਪਣੇ ਵਿਵਹਾਰਕ ਖੇਤਰ ਅੰਦਰ ਸਭ ਪ੍ਰਕਾਰ ਦੇ ਰਿਸ਼ਤੇ ਨਾਤਿਆਂ ਪ੍ਰਤਿ ਕਰਤਵ ਆ ਜਾਂਦਾ ਹੈ।

ਯੁਗ ਧਰਮ ਅੰਦਰ ਚੋਹਾਂ ਜੁਗਾਂ ਦਾ ਧਰਮ ਆਉਂਦਾ ਹੈ ਜਿਵੇਂ ਸਤਯੁਗ ਦਾ ਤਪ, ਤ੍ਰੇਤਾ ਦਾ ਗਿਆਨ, ਦੁਆਪਰ ਦਾ ਯੱਗ ਆਦਿ ਕਲਯੁਗ ਦਾ ਦਾਨ ਧਰਮ ਮਨੁੱਖ ਦੇ ਨੈਤਿਕ ਕਰਤਵਾਂ, ਆਚਰਣ, ਤੇ ਵਿਵਹਾਰ ਨੂੰ ਪ੍ਰਗਟ ਕਰਦੇ ਹਨ। ਇਸੇ ਤਰਾਂ ਵਿਸ਼ੇਸ਼ ਧਰਮ ਦੇ ਅੰਤਰਗਤ ਡਾ. ਮਨਮੋਹਨ ਸਿੰਘ ਨੇ ਰਾਜ ਧਰਮ ਤੇ ਸਵੈ ਧਰਮ ਦਾ ਵੀ ਜ਼ਿਕਰ ਕੀਤਾ ਹੈ।[1]

ਅਸੀਂ ਇਥੇ ਮਨੁੱਖੀ ਜੀਵਨ ਦਾ ਮਨੋਰਥ ਉਲੀਕਣਾ ਹੈ ਤੇ ਉਸਦੇ ਸਰੂਪ ਨੂੰ ਚਿਤਰਨਾ ਹੈ। ਅਸੀਂ ਹੁਣ ਤਕ ਵਿਸ਼ੇਸ ਧਰਮ ਦੇ ਸਾਰੇ ਪੱਖ ਤੇ ਉਨ੍ਹਾਂ ਦਾ ਖੇਤਰ ਦਰਸਾਉਣ ਦਾ ਯਤਨ ਕੀਤਾ ਹੈ। ਸਾਡਾ ਵਿਸ਼ਾ ਮਨੁੱਖ ਦੇ ਜੀਵਨ ਆਦਰਸ਼ ਨਾਲ ਸੰਬੰਧਿਤ ਹੈ ਇਸ ਲਈ ਵਿਅਕਤੀਗਤ ਪੱਧਰ ਤੇ ਧਾਰਨ ਕੀਤਾ ਜਾਣ ਵਾਲਾ ਧਰਮ ਹੀ ਇਸ ਆਦਰਸ਼ ਦੀ ਪੂਰਤੀ ਤੇ ਸਹੀ ਤਸਵੀਰ ਖਿਚਣ ਲਈ ਜ਼ਿਆਦਾ ਮਹੱਤਵ ਪੂਰਨ ਹੋ ਸਕਦਾ ਹੈ, ਕਹਿਣ ਤੋਂ ਭਾਵ ਸਧਾਰਣ ਧਰਮ ਦੇ ਤੱਤਾਂ ਦਾ ਨਿਰੂਪਣ ਕਰਨਾ ਜਰੂਰੀ ਹੋਵੇਗਾ। ਗੁਰਮਤਿ ਅਨੁਸਾਰ ਸਰਬ ਸਰੇਸ਼ਟ ਧਰਮ ਹਰੀ ਨਾਮ ਸਿਮਰਨ ਤੇ ਸਰੇਸ਼ਟ

1. ਉਹੀ, ਮਾਨਵੀ ਕਦਰਾਂ ਕੀਮਤਾਂ, ਪੰਨਾ 6

(ਨੈਤਿਕ) ਕਰਮ ਕਰਨ ਆਦੇਸ਼ ਹੈ।[1] ਸਧਾਰਨ ਧਰਮ ਮਨੁੱਖ ਦੇ ਮਾਨਵਵਾਦੀ ਨੈਤਿਕ ਧਰਮ ਨਾਲ ਸਬੰਧਿਤ ਹੈ—

ਸਤਯ-ਸਤ—ਜਾਂ ਸਚ ਦੁਆਰਾ ਹੀ ਮਨੁੱਖੀ ਸਖਸ਼ੀਅਤ ਦੀ ਉਨਤੀ ਤੇ ਪੂਰਨਤਾ ਸੰਭਵ ਹੈ। ਗੁਰਮਤਿ ਵਿਚ ਤਾਂ ਸਚ ਨਾਲੋਂ ਸਚੇ ਆਚਰਣ ਨੂੰ ਮਹਾਨਤਾ ਦਿਤੀ ਹੈ।[2] ਸਚ ਤੇ ਇਮਾਨਦਾਰੀ ਦੋਨੋਂ ਗੁਣ ਸਿਧਾਂਤ ਨਾਲੋਂ ਆਚਰਣ ਵਿਚ ਧਾਰਨ ਕਰਨ ਨਾਲ ਪ੍ਰਗਟ ਹੁੰਦੇ ਹਨ। ਸਚ ਮਨੁੱਖੀ ਚਰਿਤਰ ਦਾ ਇਕ ਮਹੱਤਵ ਪੂਰਨ ਅੰਗ ਹੈ। ਸਚ ਹੀ ਦ੍ਰਿੜਤਾ, ਆਤਮ ਨਿਰਭਰਤਾ ਤੇ ਆਦਰਸ਼ ਦਾ ਆਧਾਰ ਹੈ।

ਬ੍ਰਹਮਚਰਯ-ਇੰਦਰੀਆਂ ਦਾ ਸੰਜਮ, ਭਗਤੀ ਅਤੇ ਅਨੁਸ਼ਾਸ਼ਨ ਇਸਦੇ ਮੁੱਖ ਤੱਤ ਹਨ। ਬ੍ਰਹਮਚਰਯ ਧਾਰਨ ਕਰਨ ਨਾਲ ਸਰੀਰ ਤੇ ਮਨ ਦੋਵੇਂ ਬਲਵਾਨ ਹੁੰਦੇ ਹਨ। ਮਨ ਦੀ ਇਕਾਗਰਤਾ, ਦ੍ਰਿੜਤਾ ਤੇ ਸਥਿਰਤਾ ਹੀ ਆਦਰਸ਼ ਦੀ ਪੂਰਤੀ ਲਈ ਸਹਾਈ ਹਨ।

ਅਹਿੰਸਾ—ਮਨ ਬਚਨ ਤੇ ਕਰਮ ਦੁਆਰਾ ਕਿਸੇ ਪ੍ਰਾਣੀ ਨੂੰ ਚੋਟ ਜਾਂ ਨੁਕਸਾਨ ਨਾ ਪਹੁੰਚਾਣਾ ਅਹਿੰਸਾ ਹੈ। ਇਹ ਉਤਮ ਕਰਮ ਹੈ। ਫਰੀਦ ਜੀ ਦਾ ਕਥਨ ਹੈ ਕਿ ਸਭਨਾ ਦੇ ਮਨ ਮਾਣਕ ਦੀ ਤਰਾਂ ਹਨ ਇਕ ਵੀ ਸ਼ਬਦ ਫਿਕਾ ਕਿਸੇ ਨੂੰ ਨਹੀਂ ਬੋਲਣਾ ਚਾਹੀਦਾ।[3]

ਦਮ-ਇੰਦਰੀਆਂ ਸੰਜਮ, ਦਮ ਕਹਾਉਂਦਾ ਹੈ। ਅੱਖਾਂ, ਕੰਨ, ਨੱਕ, ਜੀਭ, ਤਵੱਚਾ ਤੇ ਮਨ ਇਹ ਛੇ ਇੰਦਰੀਆਂ ਮੰਨੀਆਂ ਹਨ। ਰੂਪ, ਸ਼ਬਦ, ਗੰਧ, ਰਸ, ਸਪਰਸ਼ ਅਤੇ ਧਰਮ ਇਨ੍ਹਾਂ ਦੇ ਵਿਸ਼ੇ ਹਨ। ਇੰਦਰੀਆਂ ਦੁਆਰਾ ਵਿਸ਼ੇ ਗ੍ਰਹਿਣ ਕਰਨਾਂ ਤਾਂ ਇਨ੍ਹਾਂ ਦਾ ਧਰਮ ਹੈ ਪ੍ਰੰਤੂ ਇਨਾਂ ਵਿਚ ਲਗਾਉ ਪੈਦਾ ਹੋਣ ਤੇ ਇਹ ਵਧਦਾ ਜਾਂਦਾ ਹੈ ਇਸ ਤਰਾਂ ਤ੍ਰਿਸ਼ਨਾ ਵਿਚ ਵਾਧਾ ਹੁੰਦਾ ਹੈ ਫਲ ਸਰੂਪ ਚੰਗੇ ਤੇ ਮੰਦੇ ਕਰਮ ਹੁੰਦੇ ਹਨ। ਇਨ੍ਹਾਂ ਦੇ ਫਲ ਭੁਗਤਣੇ ਪੈਂਦੇ ਹਨ। ਇਹੀ ਬੁਰਾ ਪਰਿਣਾਮ ਹੁੰਦਾ ਹੈ। ਜਿਹੜਾ ਆਦਰਸ਼ ਪ੍ਰਾਪਤੀ ਲਈ ਰੁਕਾਵਟ ਦਾ ਕਾਰਨ ਬਣਦਾ ਹੈ।

ਖਿਮਾ—ਖਿਮਾ ਮਨੁੱਖ ਦੀ ਨਿਮਰਤਾ ਦਾ ਸੂਚਕ ਹੈ। ਦੁਰਬਚਨ ਤੇ ਦੁਰ ਵਿਵਹਾਰ ਕਰਨ ਵਾਲਿਆਂ ਪ੍ਰਤਿ ਖਿਮਾ ਬੜਾ ਵੱਡਾ ਕਰਮ ਹੈ। ਖਿਮਾ ਕਰਨ ਨਾਲ ਪਰਮੇਸ਼ਰ ਦੀ ਹੋਂਦ ਪ੍ਰਗਟ ਹੁੰਦੀ ਹੈ ਭਾਵ ਜਿਥੇ ਖਿਮਾ ਹੈ ਉਥੇ ਪਰਮੇਸ਼ਰ ਜੋਤ ਰੂਪ ਵਿੱਚ ਆਪ ਹੁੰਦਾ ਹੈ।[4]

---

1. ਗੁਰੂ ਗ੍ਰੰਥ ਗਉੜੀ ਮ. 5, ਪੰ. 266
   ਸਰਬ ਧਰਮ ਮਹਿ ਸ੍ਰੇਸਟ ਧਰਮੁ ॥
   ਹਰਿ ਕੋ ਨਾਮੁ ਜਪਿ ਨਿਰਮਲੁ ਕਰਮੁ ॥
2. ਗੁਰੂ ਗ੍ਰੰਥ ਸਾਹਿਬ—ਸਿਰੀ ਰਾਗ ਮ. ੧ ਪੰ: 62
3. ਗੁਰੂ ਗ੍ਰੰਥ ਸਾਹਿਬ—ਸਲੋਕ ਫਰੀਦ—ਪੰ. 1384
4. ਗੁਰੂ ਗ੍ਰੰਥ ਸਾਹਿਬ ਸਲੋਕ ਕਬੀਰ ਪੰ. 1372
   ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠ ਤਹ ਪਾਪ ॥
   ਜਹਾ ਲੋਭੁ ਤਹ ਕਾਲ ਹੈ ਜਹਾ ਖਿਮਾ ਤਹ ਆਪਿ ॥

ਸ਼ਰਧਾ—ਧਰਮ ਦਾ ਗੁਣ ਹੈ। ਸ਼ਰਧਾ ਤੋਂ ਭਾਵ ਅੰਧ ਵਿਸ਼ਵਾਸ ਨਹੀਂ ਸਗੋਂ ਦ੍ਰਿੜ ਵਿਸ਼ਵਾਸ ਹੈ। ਸ਼ਰਧਾ ਨਾਲ ਹੀ ਮਨੁੱਖ ਦੇ ਮਨ ਅੰਦਰ ਕਿਸੇ ਆਦਰਸ਼ ਦੀ ਪੂਰਤੀ ਲਈ ਸਾਹਸ ਪੈਦਾ ਹੁੰਦਾ ਹੈ।

ਡਾ. ਮਨਮੋਹਨ ਸਿੰਘ ਦੇ ਕਥਨ ਅਨੁਸਾਰ

ਸ਼ੀਲ—ਸ਼ੀਲ (ਸਦਾਚਾਰ) ਤੇ ਸਚ ਉਪਰ ਧਰਮ ਦੀ ਨੀਂਹ ਖੜੀ ਹੈ। ਵਿਚਾਰ, ਬਾਣੀ ਤੇ ਕਰਮ ਵਿਚ ਸ਼ੀਲ ਸਥਿਰ ਰਖਣ ਨਾਲ ਮਨੁੱਖ ਸ਼ੀਲਵਾਨ ਕਹਾਉਂਦਾ ਹੈ। ਮਨੁੱਖ ਦਾ ਚਰਿਤਰ ਤੇ ਆਚਰਣ ਸ਼ੀਲ ਤੋਂ ਉਤਪਨ ਹੁੰਦਾ ਹੈ। ਚੰਗੇ ਕਰਮਾਂ ਧਰਮਾਂ ਦੇ ਆਧਾਰ ਦਾ ਨਾਮ ਸ਼ੀਲ ਹੈ।[1]

ਸ਼ੀਲ ਦਾ ਦੂਸਰਾ ਨਾ ਸ਼ੁਧ ਆਚਰਣ ਹੈ ਜਿਸ ਵਿਚ ਦੁਰਾਚਰਣ ਦਾ ਨਾਂ ਨਹੀਂ। ਕਾਇਕ (ਸਰੀਰਕ) ਵਾਚਕ ਤੇ ਮਾਨਸਿਕ ਸਦਾਚਾਰ ਦੇ ਰੂਪ ਵਿਚ ਪ੍ਰਗਟ ਹੋਣਾ ਹੀ ਸ਼ੀਲ ਦਾ ਸਾਕਾਰ ਰੂਪ ਹੈ। ਆਤਮ ਲੱਜਿਆ ਤੇ ਲੋਕ ਲਜਿਆ ਇਸਦੀ ਪ੍ਰਿਸ਼ਠ ਭੂਮੀ ਹੈ। ਮਨੁੱਖ ਗਿਆਨ ਵਾਨ ਹੋਣ ਕਰਕੇ ਮੰਦੇ ਕਰਮ ਕਰਨ ਤੋਂ ਗੁਰੇਜ਼ ਕਰਦਾ ਹੈ। ਧਰਮ, ਮਨ ਬੁਧੀ ਤੇ ਆਤਮਾ ਦੇ ਵਿਕਾਸ ਲਈ ਹੈ।

ਬੁਧ ਧਰਮ ਵਿਚ ਪੰਜਸ਼ੀਲ ਦਾ ਖਾਸ ਮਹੱਤਵ ਹੈ। ਉਹ ਇਸ ਪ੍ਰਕਾਰ ਹਨ :

1. ਜੀਵ ਹਿੰਸਾ ਨਾ ਕਰਨਾ।
2. ਚੋਰੀ ਨਾ ਕਰਨਾ।
3. ਵਿਭਚਾਰ ਨਾ ਕਰਨਾ।
4. ਝੂਠ ਨਾ ਬੋਲਣਾ।
5 ਸ਼ਰਾਬ ਨਾ ਪੀਣਾ।

ਇਨਾਂ ਤੋਂ ਪ੍ਰਾਪਤ ਹੋਣ ਵਾਲੀਆਂ ਸ਼ਕਤੀਆਂ ਇਸ ਪ੍ਰਕਾਰ ਹਨ—

1. ਸ਼ਰਧਾ, 2. ਲੱਜਿਆ, 3. ਪਾਪ ਵਿਨਾਸ਼, 5. ਵੀਰਯ ਸ਼ਕਤੀ, ਤੇ 5. ਗਿਆਨ।

ਅਤਿਥੀ ਸੇਵਾ—ਅਤਿਥੀ ਸੇਵਾ ਨੂੰ ਵੀ ਧਰਮ ਦਾ ਅੰਗ ਮੰਨਿਆ ਹੈ। ਸੇਵਾ ਕਰਨ ਨਾਲ ਮਨ, ਪਵਿੱਤਰ ਹੁੰਦਾ ਹੈ, ਹੱਥ ਸਫਲ ਹੁੰਦੇ ਹਨ ਤੇ ਮਾਇਆ ਵੀ ਸਫ਼ਲ ਹੁੰਦੀ ਹੈ।[2]

ਅਰਥ—ਇਹ ਦੂਜਾ ਪੁਰਸ਼ਾਰਥ ਹੈ। ਚਾਣਕਯ ਸੂਤਰ ਅਨੁਸਾਰ ਇਸਦਾ ਮੂਲ ਸਾਧਨ ਰੁਜਗਾਰ ਹੈ। ਭੂਮੀ, ਧਨ, ਦੌਲਤ, ਵਿਦਿਆ ਕਲਾ ਖੇਤੀ, ਪਸ਼ੂ ਪਾਲਣ ਆਦਿ ਰੁਜ਼ਗਾਰ ਨਾਲ ਸਬੰਧਿਤ ਸਭ ਵਸਤਾਂ ਅਰਥ ਦੇ ਘੇਰੇ ਅੰਦਰ ਹੀ ਆਉਂਦੀਆਂ ਹਨ। ਮਹਾਰਿਸ਼ੀ ਵਾਤਸਾਇਨ ਨੇ ਆਪਣੇ ਕਾਮ ਸੂਤਰ ਵਿਚ ਅਰਥ ਦੀ ਬੜੀ ਵਿਸਥਾਰ ਸਹਿਤ ਵਿਆਖਿਆ ਕੀਤੀ ਹੈ। ਅਰਥ-ਸ਼ਾਸ਼ਤ੍ਰ ਦੇ ਸਿਧਾਂਤ ਅਨੁਸਾਰ ਅਰਥ ਸ਼ਬਦ ਦਾ ਮੁਖ ਅਰਥ

---

1. ਮਾਨਵੀ ਕਦਰਾਂ ਕੀਮਤਾਂ, ਪੰਨਾ. 9
2. ਮਾਨਵੀ ਕਦਰਾਂ ਕੀਮਤਾਂ, ਪੰਨਾ. 10

'ਪ੍ਰਿਥਵੀ' ਹੈ। ਕੋਟਲਯ ਦੇ ਅਰਥ ਸਾਸ਼ਤ੍ਰ ਅਨੁਸਾਰ ਜੀਵਨ ਨਿਰਬਾਹ ਦੇ ਸਾਰੇ ਸਾਧਨਾ ਦੇ ਮੂਲ ਆਧਾਰ ਨੂੰ ਅਰਥ ਦਾ ਨਾਮ ਦਿਤਾ ਗਿਆ ਹੈ।[1]

ਅਰਥ ਨੂੰ ਵੀ ਧਰਮ ਜਿਨਾ ਹੀ ਮਹੱਤਵ ਪੂਰਨ ਦਰਸਾਇਆ ਹੈ। ਮਨੁੱਖ ਦੀਆਂ ਸਾਰੀਆਂ ਕਿਰਿਆਵਾਂ ਅਰਥ ਮੂਲਕ ਹਨ। ਧਰਮ ਦੀ ਕਮਾਈ ਵਾਂਗ ਅਰਥ ਦੀ ਕਮਾਈ ਵੀ ਮਨੁੱਖ ਲਈ ਹਰ ਰੋਜ਼ ਕਰਨੀ ਚਾਹੀਦੀ ਹੈ। ਅਰਥ ਦੀ ਉਤਪਤੀ ਵੀ ਸਦ-ਬੁਧੀ ਦੁਆਰਾ ਹੁੰਦੀ ਹੈ। ਬੁਧੀ ਤੋਂ ਬਿਨਾ ਅਰਥ ਵਿਚ ਵਾਧਾ ਨਹੀਂ ਹੋ ਸਕਦਾ। ਅਰਥ ਦੀ ਕਮਾਈ ਲਈ ਵੀ ਇੰਦਰੀ ਸੰਜਮ ਜਰੂਰੀ ਦੱਸਿਆ ਹੈ। ਧਰਮ ਨੂੰ ਵੀ ਅਰਥ ਪ੍ਰਾਪਤੀ ਦਾ ਇਕ ਸਾਧਨ ਦੱਸਿਆ ਹੈ। ਤਪ ਤੇ ਸਾਧਨਾ ਨੂੰ ਇਸਦੇ ਅੰਤਰ ਹੀ ਸ਼ਾਮਲ ਕੀਤਾ ਹੈ।

ਧੀਰਜ, ਖਿਮਾ, ਚਿਤ ਦੀ ਇਕਾਗਰਤਾ ਨੂੰ ਅਰਥ ਦੀ ਪ੍ਰਾਪਤੀ ਦਾ ਸਾਧਨ ਮੰਨਿਆ ਗਿਆ ਹੈ। ਕੁਕਰਮਾਂ ਦੁਆਰਾ ਪ੍ਰਾਪਤ ਹੋਣ ਵਾਲਾ ਧਨ ਕਦੇ ਸੁਖ ਨਹੀਂ ਦਿੰਦਾ। ਸਦ-ਕਰਮਾਂ ਦੁਆਰਾ ਕਮਾਇਆ ਧਨ ਮਨੁੱਖ ਨੂੰ ਸੁਖ ਦਿੰਦਾ ਹੈ। ਸ਼ੁਧ ਅਰਥ ਦੀ ਪ੍ਰਾਪਤੀ ਲਈ ਵਿਦਿਆ, ਸੰਜਮ ਤੇ ਸਦਾਚਾਰ ਦੀ ਲੋੜ ਹੈ। ਵਿਦਿਆ (ਗਿਆਨ) ਤੋਂ ਬਿਨਾ ਸ਼ੁਧ ਅਸ਼ੁੱਧ ਦੀ ਸੋਝੀ ਨਹੀਂ ਹੁੰਦੀ। ਸ਼ੁਧ ਅਰਥ ਪੁਰਸ਼ ਦੇ ਜੀਵਨ ਆਦਰਸ਼ ਪ੍ਰਾਪਤੀ ਲਈ ਸਹਾਈ ਹੁੰਦਾ ਹੈ ਜਦੋਂ ਕਿ ਅਸ਼ੁਧ ਅਰਥ ਦੀ ਕਮਾਈ ਨਾਲ ਦੁਖ ਕਲੇਸ਼ ਤੇ ਅਸ਼ਾਂਤੀ ਵਧਦੀ ਹੈ।

ਅਰਥ ਦੇ ਦੋਸ਼ਾਂ ਤੋਂ ਬਚਣ ਲਈ ਧਰਮ ਅਨੁਕੂਲ ਵਰਤਣ ਦੇ ਆਦੇਸ਼ ਦਿਤੇ ਗਏ ਹਨ। ਅਰਥ (ਧਨ) ਦੀ ਤ੍ਰਿਸ਼ਨਾ ਤੋਂ ਬਚਣਾ ਜ਼ਰੂਰੀ ਹੈ, ਬਿਨਾ ਸੰਤੋਖ ਦੇ ਸੁਖ ਨਹੀਂ ਹੁੰਦਾ, ਲੋਭ ਲਾਲਚ ਕੰਜੂਸੀ ਤੋਂ ਪਰਹੇਜ਼ ਕਰਨ ਦਾ ਆਦੇਸ਼ ਹੈ। ਧਨ ਦਾ ਅੰਹਕਾਰ ਨਹੀਂ ਕਰਨਾ ਚਾਹੀਦਾ। ਅਰਥ ਦਾ ਸੁੱਖ ਪ੍ਰਾਪਤ ਕਰਨ ਲਈ ਮਨੁੱਖ ਨੂੰ ਉਦਾਰਚਿਤ ਹੋਣਾ ਚਾਹੀਦਾ ਹੈ। ਅਰਥ ਨੂੰ ਧਰਮ ਦੀ ਪੁਠ ਚਾੜਨ ਨਾਲ ਉਹ ਮੁਕਤੀ ਪ੍ਰਾਪਤੀ ਦਾ ਕਾਰਨ ਬਣ ਜਾਂਦਾ ਹੈ।

ਕਾਮ-ਤੀਜਾ ਪੁਰਸ਼ਾਰਥ ਹੈ। ਗਿਆਨ ਇੰਦਰੀਆਂ (ਅੱਖ, ਕੰਨ, ਨੱਕ, ਜੀਭ ਤੇ ਤਵੱਚਾ) (ਰੂਪ, ਰਸ, ਗੰਧ, ਸ਼ਬਦ ਤੇ ਸਪਰਸ਼) ਪੰਜ ਵਿਸ਼ਿਆਂ ਦੇ ਸੰਪਰਕ ਵਿਚ ਆਉਂਦੀਆਂ ਹਨ ਤਾਂ ਜੋ ਮਾਨਸਿਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਉਹ ਕਾਮ ਹੈ।

ਵਿਸ਼ਿਆਂ ਦੇ ਉਪਭੋਗ ਦੁਆਰਾ ਪ੍ਰਾਪਤ ਹੋਣ ਵਾਲਾ ਅਨੰਦ ਤੇ ਉਸਦੇ ਸਾਧਨ ਦੋਵੇਂ ਹੀ ਕਾਮ ਪੁਰਸ਼ਾਰਥ ਦੇ ਘੇਰੇ ਅੰਦਰ ਆਉਂਦੇ ਹਨ। ਇਸ ਤੋਂ ਇਲਾਵਾ ਇਸ ਕਾਮਨਾ ਲਈ ਪ੍ਰੇਰਤ ਕਰਨ ਵਾਲਾ ਮਾਨਸਿਕ ਸੰਕਲਪ ਕਾਮ ਦੇ ਘੇਰੇ ਅੰਦਰ ਹੀ ਆਉਂਦਾ ਹੈ।

ਕਾਮ ਦੇ ਪ੍ਰਤੀ ਰੁਚੀ ਕੁਦਰਤੀ ਹੈ ਅਰਥ ਦੇ ਪ੍ਰਤੀ ਚਿਤ ਦੀ ਪਰਵਿਰਤੀ ਉਸਦਾ ਉਦੇਸ਼ ਵੀ ਕਾਮ ਹੀ ਹੁੰਦਾ ਹੈ। ਕਾਮ ਦੀ ਪ੍ਰਾਪਤੀ ਦਾ ਸਾਧਨ ਅਰਥ ਹੈ। ਕਾਮ ਪ੍ਰਤੀ

---

1. ਮਾਨਵੀ ਕਦਰਾਂ ਕੀਮਤਾਂ, ਪੰਨਾ 11

ਵਧ ਪਰਵਿਰਤੀ ਦਾ ਮੁਖ ਕਾਰਨ ਇਹੀ ਹੈ ਕਿ ਮਨੁੱਖ ਦੁੱਖਾਂ ਦੀ ਨਵਿਰਤੀ ਤੇ ਸੁੱਖ ਦੀ ਪ੍ਰਾਪਤੀ ਚਾਹੁੰਦਾ ਹੈ। ਸੁੱਖ ਦੀ ਪ੍ਰਾਪਤੀ ਪੂਰੀ ਤਰਾਂ ਨਾ ਹੋਣ ਤੇ ਸੁੱਖ ਦੀ ਕਾਮਨਾ ਕਰਦਾ ਹੈ।

ਸ੍ਰੀਮਦ ਭਾਗਵਤ ਦਾ ਹਵਾਲਾ ਦਿੰਦਿਆਂ ਡਾ. ਮਨਮੋਹਨ ਸਿੰਘ ਲਿਖਦਾ ਹੈ ਕਿ ਕਾਮ ਦਾ ਪ੍ਰਯੋਜਨ ਜੀਵਨ ਨਿਰਬਾਹ ਹੈ, ਇੰਦਰੀਆਂ ਨੂੰ ਤ੍ਰਿਪਤ ਕਰਨਾ ਨਹੀਂ। ਵਿਸ਼ਿਆਂ ਦੇ ਸੇਵਨ ਨਾਲ ਇੰਦਰੀਆਂ ਤ੍ਰਿਪਤ ਨਹੀਂ ਹੁੰਦੀਆਂ। ਸਗੋਂ ਹੋਰ ਤ੍ਰਿਸ਼ਨਾ ਵਧਦੀ ਹੈ, ਕਾਮ ਅਥਵਾ ਵਿਸ਼ਿਆਂ ਦਾ ਉਪਭੋਗ ਧਰਮ ਅਨੁਕੂਲ ਹੀ ਕਰਨਾ ਚਾਹੀਦਾ ਹੈ। ਧਰਮ ਵਿਰੁਧ ਕੋਈ ਕਾਮਨਾ ਸਰੀਰਕ ਸੁਖ ਜਾਂ ਇਸਦੇ ਵਾਧੇ ਲਈ ਹੁੰਦੀ ਹੈ। ਇਹ ਸੁੱਖ ਚਿਰ ਸਥਾਈ ਨਹੀਂ ਹੁੰਦਾ, ਕਾਮ ਦਾ ਪੂਰਨ ਭਾਂਤ ਤਿਆਗ ਵੀ ਠੀਕ ਨਹੀਂ।

ਕਾਮ ਧਰਮ ਵਿਪਰੀਤ ਹੋਣ ਤੇ ਦੋਸ਼ ਗ੍ਰਸਤ ਹੋ ਨਿਬੜਦਾ ਹੈ। ਸੰਸਾਰ ਦੇ ਸਾਰੇ ਅਪਰਾਧਾਂ ਦਾ ਮੂਲ ਕਾਰਨ ਕਾਮ ਨੂੰ ਹੀ ਮੰਨਿਆ ਹੈ। ਇਸਦਾ ਉਪਾ ਵੀ ਹੈ। ਮਨ ਵਿਚੋਂ ਵਿਸ਼ਿਆਂ ਦਾ ਚਾਅ ਘਟਾਇਆ ਜਾਵੇ। ਵਿਸ਼ਿਆਂ ਦਾ ਤਿਆਗ ਹੌਲੀ ਹੌਲੀ ਕਰਨਾ ਚਾਹੀਦਾ ਹੈ। ਕਾਮਨਾ ਦੇ ਤੀਬਰ ਵੇਗ ਨੂੰ ਰੋਕਣ ਦਾ ਜੇ ਇਕੋ ਇਕ ਤਰੀਕਾ ਹੈ ਤਾਂ ਉਹ ਹੈ ਈਸ਼ਵਰ ਦਾ ਆਸਰਾ।[1] ਭਗਵਤ ਗੀਤਾ ਵਿਚ ਵੀ ਕਥਨ ਕੀਤਾ ਗਿਆ ਹੈ ਕਿ ਈਸ਼ਵਰ ਦਾ ਆਸਰਾ ਲੈਣ ਤੇ ਅੰਤਹਕਰਨ ਦੇ ਸਾਰੇ ਦੋਸ਼ ਹਟ ਜਾਂਦੇ ਹਨ ਤੇ ਮਨ ਦੀਆਂ ਸਾਰੀਆਂ ਕਾਮਨਾਵਾਂ ਸਮੁੰਦਰ ਵਿਚ ਨਦੀਆਂ ਦੀ ਨਿਆਈਂ ਸਮਾ ਜਾਂਦੀਆਂ ਹਨ। ਮਨੁੱਖ ਇਸ ਲੋਕ ਵਿਚ ਹੀ ਮ੍ਰਿਤੂ ਲੋਕ ਨੂੰ ਜਿੱਤ ਲੈਂਦਾ ਹੈ। ਬ੍ਰਹਮ ਨਿਰਦੋਸ਼ ਹੈ ਸਮ ਬੁਧੀ ਲੋਕ ਬ੍ਰਹਮ ਵਿਚ ਸਥਿਰ ਹੋ ਜਾਂਦੇ ਹਨ।[2]

ਅਸਲ ਕਾਮ ਫਿਰ ਕਿਹੜਾ ਹੈ, ਉਹ ਹੈ ਆਤਮ ਅਨੁਰਕਤੀ ਭਾਵ ਪਰਮਾਤਮਾ ਪ੍ਰਤੀ ਅਨੁਰਾਗ ਹੀ ਅਸਲ ਕਾਮ ਹੈ। ਜਦੋਂ ਕਾਮ ਲੌਕਿਕ ਵਿਸ਼ਿਆਂ ਵਲੋਂ ਹੱਟ ਕੇ ਪ੍ਰਭੂ ਪ੍ਰੇਮ ਵਿਚ ਬਦਲ ਜਾਵੇ ਤਾਂ ਲੌਕਿਕ ਕਾਮ ਦੀ ਨਵਿਰਤੀ ਸੁਤੇ ਸਿਧ ਹੀ ਹੋ ਜਾਂਦੀ ਹੈ। ਪ੍ਰਭੂ ਦਾ ਪ੍ਰੇਮ ਰਸ ਆਉਣ ਤੇ ਦੁਨਿਆਵੀ ਰਸ ਫਿਕੇ ਪੈ ਜਾਂਦੇ ਹਨ। ਕਬੀਰ ਲਿਖਦਾ ਹੈ—

ਇਹ ਰਸ ਛਾਡੇ ਉਹ ਰਸੁ ਆਵਾ।
ਉਹ ਰਸੁ ਪੀਆ ਇਹੁ ਰਸੁ ਨਹੀਂ ਭਾਵਾ ॥[3]

ਮਨੁੱਖ ਹਠ ਕਰਕੇ ਆਪਣੀਆਂ ਕਾਮਨਾਵਾਂ ਨੂੰ ਆਪਣੇ ਵਸ ਵਿਚ ਨਹੀਂ ਕਰ ਸਕਦਾ। ਇਸਦੇ ਉਲਟ ਸ਼ੁਧ ਪ੍ਰਭੂ ਪ੍ਰੇਮ ਦੇ ਲਗਾਤਾਰ ਸੇਵਨ ਨਾਲ ਮਨੋਵਿਰਤੀਆਂ ਫਿਕੀਆਂ ਪੈ ਜਾਂਦੀਆਂ ਹਨ। ਸਤਿਸੰਗ, ਗੁਰੂ ਉਪਦੇਸ਼ ਦੀ ਮਦਦ ਨਾਲ ਮਨ ਵਿਸ਼ਿਆਂ ਤੋਂ ਹਟਣ

1. ਗੁਰੂ ਗ੍ਰੰਥ ਸਾਹਿਬ—ਸਲੋਕ ਮ. 9, ਪੰ. 1427 'ਜਉ ਸੁਖ ਕਉ ਚਾਹੈ ਸਦਾ ਸਰਨ ਰਾਮ ਕੀ ਲੇਹੁ' ॥
2. ਸ੍ਰੀਮਦ ਭਾਗਵਦ ਗੀਤਾ 5. 19.
3. ਗੁਰੂ ਗ੍ਰੰਥ ਸਾਹਿਬ, ਗਉੜੀ ਬਾਵਨ ਅਖਰੀ ਕਬੀਰ, ਪੰ. 342

ਲਗਦਾ ਹੈ ਤਾਂ ਭਗਵਾਨ ਪ੍ਰਤੀ ਪ੍ਰੇਮ ਵਧਣ ਲਗਦਾ ਹੈ। ਫਿਰ ਹਰ ਪ੍ਰਕਾਰ ਦੇ ਕਾਮ ਦਾ ਵਿਸ਼ਾ ਭਗਵਾਨ ਹੋ ਨਿਬੜਦਾ ਹੈ। ਸਰੀਰ ਵਿਚ ਚੁਭੇ ਹੋਏ ਕੰਡੇ ਨੂੰ ਕੰਡਾ ਹੀ ਕੱਢ ਸਕਦਾ ਹੈ। ਵਿਸ਼ਿਆਂ ਨਾਲ ਪ੍ਰੇਮ ਨੂੰ ਪ੍ਰਭੂ ਪ੍ਰੇਮ ਹੀ ਹਟਾ ਸਕਦਾ ਹੈ। ਜਦੋਂ ਮਨੁੱਖ ਦੀਆਂ ਸਾਰੀਆਂ ਕਾਮਨਾਵਾਂ ਪ੍ਰਭੂ ਪ੍ਰਤੀ ਅਰਪਤ ਹੋ ਜਾਂਦੀਆਂ ਹਨ ਭਾਵ ਇਹ ਕਾਮਨਾਵਾਂ ਨਿਸ਼ਕਾਮ ਹੋ ਜਾਂਦੀਆਂ ਹਨ ਐਸੇ ਕਾਮ ਦਾ ਫਲ ਜਨਮ ਮਰਨ ਦਾ ਚੱਕਰ ਨਹੀਂ ਪੈਦਾ ਕਰਦਾ। ਇਹ ਕਾਮ ਮਨ ਨੂੰ ਚੋਟ ਨਹੀਂ ਕਰਦਾ ਸਗੋਂ ਬਿਰਤੀਆਂ ਸ਼ਾਂਤ ਹੋ ਜਾਂਦੀਆਂ ਹਨ। ਫਿਰ ਚਿਤ ਬ੍ਰਹਮ ਅਨੰਦ ਵਿਚ ਗਮਨ ਹੋ ਜਾਂਦਾ ਹੈ। ਇਹ ਮੁਕਤੀ ਦੀ ਹੀ ਅਵਸਥਾ ਹੁੰਦੀ ਹੈ।

ਪ੍ਰਭੂ ਰਸ ਵਿਚ ਲੀਨ ਹੋਣ ਨਾਲ ਸਾਰੀਆਂ ਸ਼ਕਤੀਆਂ ਪ੍ਰਾਪਤ ਹੋ ਜਾਂਦੀਆਂ ਹਨ।

ਮਿਲਿ ਹਰਿ ਜਸੁ ਗਾਈਐ ਹਾਂ ਪਰਮਪਦੁ ਪਾਈਐ ਹਾਂ ॥
ਉਆ ਰਸ ਜੋ ਬਿਧੇ ਹਾਂ। ਤਾ ਕਉ ਸਗਲ ਸਿਧੇ ਹਾਂ ॥[1]

ਪ੍ਰਭੂ ਰਸ (ਪ੍ਰੇਮ) ਵਿਚ ਤ੍ਰਿਪਤੀ ਰਜੇਵਾ ਸ਼ਾਂਤੀ ਪ੍ਰਾਪਤ ਹੋ ਜਾਣ ਤੇ ਵਿਸ਼ਿਆਂ ਦੀ ਅਗਨੀ ਆਪਣੇ ਆਪ ਬੁਝ ਜਾਂਦੀ ਹੈ।

ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ
ਬਿਖੈ ਜਲਨਿ ਬੁਝਾਵਉ ॥[2]

ਮੁਕਤੀ—ਇਸ ਚੌਥੇ ਪੁਰਸ਼ਾਰਥ ਨੂੰ ਪਰਮ ਪੁਰਸ਼ਾਰਥ ਆਖਿਆ ਗਿਆ ਹੈ। ਕਾਮਨਾ ਤੇ ਅਰਥ ਭਰਪੂਰ ਲੋਕ ਮੁਕਤੀ ਨੂੰ ਨੀਰਸ ਤੇ ਖੁਸ਼ਕ ਸਮਝਦੇ ਹਨ। ਉਨਾ ਅਨੁਸਾਰ ਜਦੋਂ ਨਾ ਭੋਗ ਵਿਸ਼ੇ ਤੇ ਨਾ ਹੀ ਇਨਾਂ ਨੂੰ ਭੋਗਣ ਵਾਲਾ ਸਰੀਰ ਰਿਹਾ ਤਾਂ ਐਸੀ ਮੁਕਤੀ ਦਾ ਕੀ ਅਨੰਦ ਅਜਿਹਾ ਅਨੰਦ ਕੌਣ ਤੇ ਕਿਵੇਂ ਅਨੁਭਵ ਕਰੇਗਾ।

ਵਿਸ਼ਨੂੰ ਪੁਰਾਣ ਵਿਚ ਜ਼ਿਕਰ ਆਇਆ ਹੈ ਕਿ ਸੰਸਾਰਕ ਦੁਖਾਂ ਨਾਲ ਪੀੜਤ ਹਿਰਦੇ ਮੁਕਤੀ ਵਰਗੇ ਸਦੀਵੀ ਸੁਖ ਨੂੰ ਛੱਡ ਕੇ ਹੋਰ ਕਿਤੇ ਸੁਖ ਨਹੀਂ ਮਿਲ ਸਕਦਾ। ਸ੍ਰੀ ਮਦ ਭਾਗਵਤ ਵਿਚ ਜਿਕਰ ਆਇਆ ਹੈ ਧਰਮ ਅਰਥ ਤੇ ਕਾਮ ਤਿੰਨੇ ਹੀ ਮੁਕਤੀ ਪ੍ਰਾਪਤੀ ਦੇ ਸਾਧਨ ਹਨ। ਪਹਿਲੇ ਤਿਨਾਂ ਵਿਚ ਮੌਤ ਦਾ ਭੈ ਸਦਾ ਬਣਿਆ ਰਹਿੰਦਾ ਹੈ।

ਮੁਕਤੀ 'ਮੁਚ' ਧਾਤੂ ਤੋਂ ਬਣਿਆ ਸ਼ਬਦ ਹੈ ਜਿਸਦਾ ਅਰਥ ਹੈ 'ਛੁਟਕਾਰਾ ਪਾਉਣਾ' ਮੁਕਤ ਕਰਨਾ, ਰਿਹਾ ਕਰਨਾ।[3]

ਚਾਰਵਾਕ ਅਨੁਸਾਰ ਸਰੀਰ ਦਾ ਨਾਸ ਹੀ ਮੁਕਤੀ ਹੈ। ਬੋਧ ਦਰਸ਼ਨ ਨੇ ਸ਼ਬਦ 'ਨਿਰਵਾਣ' ਮੁਕਤੀ ਲਈ ਵਰਤਿਆ ਹੈ। ਜਿਸਦਾ ਅਰਥ ਹੈ 'ਸ਼ਾਂਤ ਹੋਣਾ' ਬੁਝ ਜਾਣਾ ਜੈਨ ਧਰਮ ਨੇ 'ਕੇਵਲਯ' ਸ਼ਬਦ ਦੀ ਵਰਤੋਂ ਕੀਤੀ ਹੈ। ਕਰਮ ਪੁਦਗਲਾ ਦਾ ਅਰਥ ਹੈ

---

1. ਗੁਰੂ ਗ੍ਰੰਥ ਸਾਹਿਬ—ਆਸਾ ਮ. 5 ਪੰ. 410
2. ਉਕਤ—ਬਿਲਾਵਲ ਮ. 5 ਪੰ. 813
3. ਸੰਸਕ੍ਰਿਤ ਸ਼ਬਦਾਰਥ ਕੌਸਤੁਭ, ਪੰ. 897

ਸਰੀਰਕ ਕਰਮਾਂ ਦੇ ਬੰਧਨਾਂ ਤੋਂ ਆਤਮਾ ਦਾ ਛੁਟਕਾਰਾ।

ਨਿਆਇ ਵਿਸ਼ੇਸਿਕ ਵਿਚ 'ਅਪਵਰਗ' ਸ਼ਬਦ ਮੁਕਤੀ ਲਈ ਆਇਆ ਹੈ ਜਿਸ ਅਨੁਸਾਰ ਦੁਖਾਂ ਦਾ ਸੰਪੂਰਣ ਵਿਨਾਸ਼ ਹੀ ਮੁਕਤੀ ਹੈ।

ਅਦਵੈਤ ਵੇਦਾਂਤ ਵਿਚ ਮੁਕਤੀ ਦੇ ਸਰੂਪ ਬਾਰੇ ਕਿਹਾ ਗਿਆ ਹੈ ਕਿ ਆਤਮਾ ਆਪਣੇ ਸੁਭਾਵ ਤੋਂ ਹੀ ਮੁਕਤ ਹੈ। ਮੁਕਤੀ ਪ੍ਰਾਪਤ ਨਹੀਂ ਕੀਤੀ ਜਾਂਦੀ, ਮਨੁੱਖ ਮੁਕਤੀ ਬਾਹਰ ਖੋਜਦਾ ਹੈ। ਜੀਵ, ਗੁਰੂ ਦੇ ਉਪਦੇਸ਼ ਦੁਆਰਾ ਅਗਿਆਨ ਤੇ ਭਰਮ ਦੀ ਨਵਿਰਤੀ ਹੋਣ ਉਪਰੰਤ ਜਦੋਂ ਵਿਵੇਕ ਦੀ ਉਤਪਤੀ ਹੁੰਦੀ ਹੈ ਤਾਂ ਮੁਕਤੀ ਅੰਦਰੋਂ ਹੀ ਪ੍ਰਾਪਤ ਕਰ ਲੈਂਦਾ ਹੈ।

ਉਪਨਿਸ਼ਦਾਂ ਵਿਚ ਜੀਵਨ ਮੁਕਤੀ ਦੀ ਅਧਿਕ ਚਰਚਾ ਹੋਈ ਹੈ।[1] ਇਸਦਾ ਜਿਕਰ ਅਸੀਂ ਪਹਿਲਾਂ ਕਰ ਆਏ ਹਾਂ ਗੀਤਾ ਵਿਚ ਵੀ ਉਪਨਿਸ਼ਦਾਂ ਵਾਂਗ ਹੀ ਵਿਚਾਰ ਆਇਆ ਹੈ ਜਦੋਂ ਭਿੰਨਤਾ ਏਕ ਰੂਪ ਦਿਖਾਈ ਦੇਣ ਲਗ ਪਏ ਬ੍ਰਹਮ ਪ੍ਰਾਪਤ ਹੋ ਜਾਂਦਾ ਹੈ।[2] ਸਿੱਖ ਧਰਮ ਅਨੁਸਾਰ ਮੁਕਤੀ ਦਾ ਵਿਸਥਾਰ ਸਹਿਤ ਵਰਣਨ ਸਬੰਧਿਤ ਥਾਂ ਤੇ ਕਰਾਂਗੇ।

ਵੇਦਾਂ ਵਿਚ ਭਾਵੇ ਮੁਕਤੀ ਸ਼ਬਦ ਦੀ ਚਰਚਾ ਘਟ ਹੀ ਹੋਈ ਹੈ ਪ੍ਰੰਤੂ ਇਸਦਾ ਮਤਲਬ ਇਹ ਨਹੀਂ ਕਿ ਵੈਦਕ ਲੋਕ ਇਸ ਸਿਧਾਂਤ ਬਾਰੇ ਅਨਜਾਣ ਜਾਂ ਅਗਿਆਤ ਸਨ। ਮੁਕਤੀ ਨਾਲ ਰਲਦੇ ਮਿਲਦੇ ਹੋਰ ਸ਼ਬਦਾਂ ਦੀ ਵਰਤੋਂ ਵੀ ਹੋਈ ਹੈ ਜਿਵੇਂ ਨਿਰਵਾਣ, ਅਪਵਰਗ, ਪਰਮ ਪੁਰਾਸਾਰਥ, ਪਰਮਗਤੀ ਅਤੇ ਪਰਮਪਦ[3] ਆਦਿ। ਵੇਦਾਂ ਵਿਚ ਸਵਰਗ ਦਾ ਖਿਆਲ ਆਉਂਦਾ ਹੈ।[4] ਕਿਤੇ ਕਿਤੇ ਪਿਤਰ ਲੋਕ ਦਾ ਵੀ ਜਿਕਰ ਆਇਆ ਹੈ।[5] ਵੈਦਕ ਰਿਸ਼ੀਆਂ ਨੇ ਪਦਾਰਥਕ ਪ੍ਰਾਪਤੀ ਅਤੇ ਅਧਿਆਤਮਕ ਵਿਕਾਸ ਲਈ ਚੰਗੇ ਤਰੀਕੇ ਲਭੇ, ਭਗਤੀ ਪ੍ਰਾਰਥਨਾ, ਯੱਗ ਤੇ ਕੁਰਬਾਨੀਆਂ ਦੇ ਕਰਮ ਸ਼ੁਰੂ ਕੀਤੇ। ਇਨ੍ਹਾਂ ਕਰਮਾਂ ਦਾ ਫਲ ਸਵਰਗ ਮਾਰਗ ਤਕ ਜਾਣ ਤਕ ਹੀ ਸੀਮਤ ਸੀ ਕਿਤੇ ਕਿਤੇ ਪਿਤਰੀ ਲੋਕ ਦਾ ਜ਼ਿਕਰ ਆਇਆ ਹੈ। ਇਸ ਸਿਧਾਂਤ ਦੀ ਪ੍ਰੋੜਤਾ ਕਈ ਵਿਦਵਾਨਾਂ ਨੇ ਕੀਤੀ ਹੈ।[6]

ਰਿਗਵੇਦ ਵਿਚ ਰਿਸ਼ੀਆਂ ਨੇ ਮਨੁੱਖ ਜੂਨੀ ਨੂੰ ਕਰਮ ਜੂਨੀ ਆਖਿਆ ਹੈ। ਬਾਕੀ ਸਭ ਭੋਗ ਜੂਨੀਆਂ ਹਨ। ਮਨੁੱਖ ਨੂੰ ਗਿਆਨ ਇੰਦਰੇ ਸ਼ੁਧ ਸਰੂਪ ਵਿਚ ਸ਼ਰੀਰ ਨੂੰ ਚਲਾਣ ਵਾਸਤੇ ਲਗਾਏ ਗਏ ਹਨ ਜਦੋਂ ਇਨਾਂ ਵਿਚ ਵਿਕਾਰ ਆ ਜਾਂਦਾ ਹੈ ਤਾਂ ਇਨਾਂ ਦੇ ਗਲਤ ਕਰਮ ਕਾਰਨ ਮਨੁੱਖ ਬੰਧਨਾਂ ਵਿਚ ਜਕੜਿਆ ਜਾਂਦਾ ਹੈ। ਇਨਾਂ ਇੰਦਰਿਆ ਦੇ ਭੈੜੇ ਕਰਮ ਤੋਂ ਛੁਟਕਾਰਾ ਹੀ ਅਸਲ ਵਿਚ ਜੀਵਨ ਆਦਰਸ਼ ਪ੍ਰਾਪਤੀ ਦਾ ਸਾਧਨ ਹੈ। ਜਨਮ ਮਰਨ, ਸਵਰਗ ਨਰਕ ਤੋਂ ਉਪਰਾਮ ਹੋ ਕੇ ਅਨੰਦ ਚਿੰਤਨ ਦਾ ਖਿਆਲ ਮਨ ਵਿਚ ਪੈਦਾ

1. ਖਠ ਉਪਨਿਸ਼ਦ 2,3. 14
2. ਸ੍ਰੀਮਦ ਭਾਗਵਤ 13-30
3. ਰਿਗਵੇਦ 1,22-20
4. " 6- -10
5. " 10,88. 15
6. ਕਲਚਰਲ ਹੈਰੀਟੇਜ਼ ਆਫ ਇੰਡੀਆ

ਹੋਇਆ ਤਾਂ ਇਹ ਮੁਕਤੀ ਦਾ ਦੂਸਰਾ ਨਾਮ ਸੀ। ਇਸਨੂੰ ਮੋਕਸ਼, ਮੋਖ ਚਰਮਲਕਸ਼ ਤੇ ਕੇਵਲਯ ਆਦਿ ਸ਼ਬਦਾਂ ਨਾਲ ਅੰਕਤ ਕੀਤਾ ਗਿਆ ਹੈ।

ਵੇਦਾਂ ਵਿਚ ਤਿੰਨ ਪ੍ਰਕਾਰ ਦੇ ਬੰਧਨਾਂ ਦਾ ਜਿਕਰ ਕੀਤਾ ਹੈ ਇਹ ਬੰਧਨ ਉਤਮ, ਮਧਮ ਤੇ ਅਧਮ ਹਨ। ਇਹ ਸਾਰੇ ਬੰਧਨ ਦੁਖਾਂ ਦੇ ਸ੍ਰੋਤ ਹਨ। ਇਹ ਮਨੁੱਖ ਨੂੰ ਇਕ ਨਾ ਇਕ ਤ੍ਰਿਸ਼ਨਾਂ ਵਿਚ ਫਸਾਈ ਰਖਦੇ ਹਨ। ਇਨਾਂ ਤਿਨਾਂ ਬੰਧਨਾਂ ਤੋਂ ਛੁਟਕਾਰਾ ਹੀ ਅਨੰਦ ਅਵਸਥਾ ਹੈ। ਇਹ ਅਨੰਦ ਹੀ ਦੂਸਰੇ ਸ਼ਬਦਾਂ ਵਿਚ ਮੁਕਤੀ ਹੈ।[1] ਮਨੁੱਖ ਜਦੋਂ ਦੁਨਿਆਵੀ ਸੁਖ ਤੋਂ ਉਪਰ ਉਠ ਜਾਂਦਾ ਹੈ ਤਾਂ ਸਦੀਵੀ ਅਨੰਦ ਮੁਕਤੀ ਹੀ ਹੈ।

ਉਪਨਿਸ਼ਦਾਂ ਵਿਚ ਜਿਥੇ ਮਨੁੱਖੀ ਸਰੇਸ਼ਟਤਾ ਦਾ ਜ਼ਿਕਰ ਕੀਤਾ ਹੈ ਉਥੇ ਇਕ ਗੱਲ ਤੇ ਜੋ ਜ਼ਿਆਦਾ ਜ਼ੋਰ ਦਿਤਾ ਗਿਆ ਹੈ ਉਹ ਇਹ ਹੈ ਕਿ ਮਨੁੱਖ ਵਿਚ ਚਿੰਤਨ ਤੇ ਚੇਤਨਤਾ (Consciousness) ਦੋਵੇਂ ਤੱਤ ਮੌਜੂਦ ਹਨ ਜਦ ਕਿ ਬਾਕੀ ਜੀਵ ਜੰਤੂਆਂ ਵਿਚ ਨਹੀਂ ਹਨ। ਉਹ ਦੇਖਦਾ ਹੈ ਜਾਣਦਾ ਹੈ, ਬੋਲਦਾ ਹੈ। ਇਨਾਂ ਕੀਤੇ ਜਾਣ ਵਾਲੇ ਕਰਮਾਂ ਦਾ ਉਸਨੂੰ ਪੂਰਾ ਗਿਆਨ ਹੁੰਦਾ ਹੈ ਇਹ ਗਿਆਨ ਬਾਕੀ ਜੀਵਾਂ ਵਿਚ ਨਹੀਂ ਹੁੰਦਾ। ਉਪਨਿਸ਼ਦਾਂ ਦੇ ਸਮੇਂ ਵਿਚ ਮਨੁੱਖੀ ਮਨ ਦਾ ਵਿਕਾਸ ਹੋਇਆ। ਚੇਤਨਤਾ ਦਾ ਵਿਕਾਸ ਹੋਇਆ। ਮੁਕਤੀ ਬਾਰੇ ਖਿਆਲ ਦ੍ਰਿੜ ਹੋਇਆ। ਤਿਨਾਂ ਪੁਰਸ਼ਾਰਥਾ ਦੇ ਨਾਲ ਚੋਥੇ ਪੁਰਸ਼ਾਰਥ ਮੁਕਤੀ ਦੀ ਮਹਾਨਤਾ ਤੇ ਮਹੱਤਤਾ ਦਾ ਅਹਿਸਾਸ ਲੋਕਾਂ ਦੇ ਮਨ ਵਿਚ ਪੈਦਾ ਹੋਇਆਂ।

ਉਪਨਿਸ਼ਦਾ ਦੀ ਵਿਚਾਰਧਾਰਾ ਅਨੁਸਾਰ ਦੁਖ ਜੀਵਨ ਦੀ ਸਮੱਸਿਆ ਹੈ। ਦੁਖਾਂ ਦਾ ਕਾਰਣ ਇਛਾ ਦੱਸੀ ਗਈ ਹੈ।[2] ਬਾਹਰੀ ਕਰਮ ਕਰਤੱਵ ਪਾਲਣਾ, ਯਗ ਆਦਿ ਕਰਨ ਨਾਲ ਮੁਕਤੀ ਨਹੀਂ ਮਿਲਦੀ। ਆਤਮਾ ਆਪਨੇ ਆਪ ਨੂੰ ਸਰੀਰ, ਮਨ, ਇੰਦਰੀਆਂ ਤੇ ਬੁਧੀ ਨਾਲ ਜੋੜ ਕੇ ਸੀਮਤ ਤੇ ਦੁਖ ਗ੍ਰਸਤ ਹੋ ਜਾਂਦੀ ਹੈ। ਕਿਉਂਕਿ ਇਹ ਪਰੀਵਰਤਨ-ਸ਼ੀਲ ਹਨ। ਅਗਿਆਨ ਨਸ਼ਟ ਹੋਣ ਤੇ ਗਿਆਨ ਦਾ ਪ੍ਰਕਾਸ਼ ਹੋਣ ਤੇ ਮਨੁੱਖ ਬੰਧਨ ਤੋਂ ਛੁੱਟ ਜਾਂਦਾ ਹੈ। ਮਨੁੱਖ ਆਪਣੇ ਵਾਸਤਵਿਕ ਸਰੂਪ ਨੂੰ ਪਛਾਣ ਲੈਂਦਾ ਹੈ। ਮੁਕਤੀ ਆਤਮਾ ਤੇ ਬ੍ਰਹਮ ਦੀ ਇਕਮਿਕਤਾ ਹੈ ਇਹੀ ਜੀਵਨ ਦਾ ਆਦਰਸ਼ ਹੈ।[3]

ਮੁਕਤੀ ਦੀ ਪ੍ਰਾਪਤੀ ਦਾ ਇੱਕੋ ਇੱਕ ਰਸਤਾ ਗਿਆਨ ਦੱਸਿਆ ਹੈ ਕਿਤੇ ਕਿਤੇ ਗਿਆਨ ਨੂੰ ਤਪ ਤੇ ਯੋਗ ਨਾਲ ਮਿਲਾਇਆ ਹੈ।[4] ਮੁਕਤੀ ਇੱਕ ਪ੍ਰਕਾਰ ਦੀ ਅੰਤਰ-ਸਿਧੀ ਹੈ। ਗਿਆਨ ਸਿਧੀ ਦੀ ਅੰਤਮ ਪਉੜੀ ਹੈ। ਮੁਕਤੀ ਦੀ ਪ੍ਰਾਪਤੀ ਉਪਰੰਤ ਫਿਰ ਕੁਝ ਪ੍ਰਾਪਤ ਕਰਨ ਵਾਲਾ ਬਾਕੀ ਨਹੀਂ ਰਹਿ ਜਾਂਦਾ। ਇਹ ਅਨੰਦ ਵਿਚ ਲੀਨ ਹੋਣਾ ਹੈ।

---

1. ਰਿਗਵੇਦ 1, 24, 15
2. ਮੈਤਰਾਯਣੀ ਉਪਨਿਸ਼ਦ 1,3. 3
3. ਕਠ ਉਪਨਿਸ਼ਦ-6,13.15
4. ਮੰਡੂਕ ਉਪਨਿਸ਼ਦ-3,1.5

ਮੁਕਤੀ ਦੇ ਅਨੰਦ ਅਗੇ ਸੰਸਾਰੀ ਸੁੱਖ ਘਟੀਆ ਜਾਪਦੇ ਹਨ। ਗੀਤਾ ਵਿਚ ਜੀਵਨ ਆਦਰਸ਼ (ਮੁਕਤੀ) ਤੇ ਇਸਦੀ ਪ੍ਰਾਪਤੀ ਲਈ ਕਰਮ ਮਾਰਗ, ਗਿਆਨ ਮਾਰਗ ਤੇ ਭਗਤੀ ਮਾਰਗ ਦਾ ਜਿਕਰ ਕੀਤਾ ਗਿਆ ਹੈ।

ਜੈਨ 'ਜਿਨ' ਸ਼ਬਦ ਤੋਂ ਬਣਿਆ ਹੈ। ਇਹ ਸ਼ਬਦ ਉਸ ਵਿਅਕਤੀ ਲਈ ਵਰਤਿਆ ਜਾਂਦਾ ਹੈ ਜਿਸਨੇ ਮਨ ਨੂੰ ਸਾਧ ਲਿਆ ਹੋਵੇ ਅਤੇ ਆਪਣੀਆਂ ਇਛਾਵਾਂ ਉਤੇ ਕਾਬੂ ਪਾਂ ਲਿਆ ਹੋਵੇ। ਭਾਈ ਕਾਨ ਸਿੰਘ ਲਿਖਦਾ ਹੈ—

ਸੰਜਮ ਧਾਰਨ ਕਰਨ ਵਾਲੇ ਜਿਨ (ਅਰੰਤਦੇਵ) ਦੇ ਉਪਾਸ਼ਕ ਜੈਨ ਕਹਾਉਂਦੇ ਹਨ।[1]

ਜੈਨ ਧਰਮ ਦੇ 24 ਤੀਰਥੰਕਰ ਹੋਏ ਹਨ। 24ਵੇਂ ਤੀਰਥੰਕਰ ਮਹਾਂਵੀਰ ਜੀ ਹੋਏ। ਮਹਾਵੀਰ ਇਕ ਉਪਾਧੀ ਹੈ ਜਿਸਤੋਂ ਭਾਵ ਹੈ ਮਹਾਨ ਨਾਇਕ :[2] ਮਹਾਵੀਰ ਨੂੰ 'ਜਿਨ', 'ਸਿਧ', ਅਤੇ 'ਅਰਹਤ' ਵੀ ਕਿਹਾ ਜਾਂਦਾ ਹੈ। ਇਹ ਸ਼ਬਦ ਜੈਨ ਧਰਮ ਵਿਚ ਇਕ ਆਦਰਸ਼ਕ ਮਨੁੱਖ ਲਈ ਵਰਤਿਆ ਜਾਂਦਾ ਹੈ।

ਜੈਨ ਵਿਦਵਾਨਾਂ ਦਾ ਖਿਆਲ ਹੈ ਕਿ ਜੱਦ ਤੱਕ ਮਨੁੱਖ ਨੂੰ ਇਸ ਸ਼ਰੀਰ ਨਾਲ ਲਗਾਉ ਹੈ ਉਦੋਂ ਤਕ ਜੀਵਨ ਆਦਰਸ਼ ਕੈਵਲਯ (ਮੋਕਸ਼) ਨਹੀਂ ਪ੍ਰਾਪਤ ਕਰ ਸਕਦਾ। ਆਪਣੇ ਸਰੀਰ ਦਾ ਖਿਆਲ ਆਉਣਾ ਹੀ ਇਸਦੇ ਲਗਾਉ ਦੀ ਨਿਸ਼ਾਨੀ ਹੈ।

ਇਸ ਮੱਤ ਅਨੁਸਾਰ ਕਰਮਾਂ ਦਾ ਨੀਂਹ ਪਰਮਾਣੂ ਹਨ। ਪਰਮਾਣੂ ਜੜ੍ਹ ਹਨ। ਆਤਮਾ ਨਾਲ ਪਰਮਾਣੂ ਚਿੰਬੜੇ ਹੋਏ ਹਨ। ਇਹ ਕਰਮ ਆਤਮਾ ਨੂੰ ਸਰੀਰ ਤੋਂ ਉਪਰ ਨਹੀਂ ਉਠਣ ਦਿੰਦੇ। ਇਨਾਂ ਕਰਮਾਂ ਤੋਂ ਮੁਕਤ ਹੋਣਾ ਹੀ ਮੁਕਤੀ ਹੈ ਕਰਮਾਂ ਤੋਂ ਮੁਕਤ ਆਤਮਾ ਈਸ਼ਵਰੀ ਗੁਣਾਂ ਨਾਲ ਭਰਪੂਰ ਹੁੰਦੀ ਹੈ। ਡਾ. ਸ਼ਾਂਤੀ ਨਾਥ ਗੁਪਤਾ ਲਿਖਦਾ ਹੈ।

ਜੈਨ ਮੱਤ ਦਾ ਮੁਕਤੀ ਦਾ ਸੰਕਲਪ ਵਿਅਕਤੀਗਤ ਹੈ ਜਿਹੜਾ ਇਕ ਸਵਾਰਥ ਪੂਰਨ ਆਦਰਸ਼ ਹੈ।[3]

ਜੈਨ ਮੱਤ ਅਨੁਸਾਰ ਆਤਮਾ ਹੀ ਪਰਮਾਤਮਾ ਹੈ ਇਸਤੋਂ ਬਿਨਾਂ ਹੋਰ ਕੋਈ ਸ਼ਕਤੀ ਨਹੀਂ ਹੈ। ਜੈਨ ਧਰਮ ਨੈਤਿਕ ਗੁਣਾਂ ਨੂੰ ਧਾਰਨ ਕਰਨ ਤੇ ਜੋਰ ਦਿੰਦਾ ਹੈ। ਉਤਮ ਗਣ,' ਉਤਮ ਸੋਚ ਅਤੇ ਉਤਮ ਕਰਨੀ' ਨਾਲ ਮਨੁੱਖ ਦੁਖਾਂ ਤੋਂ ਛੁਟਕਾਰਾ ਪਾਉਂਦਾ ਹੈ।

ਜੈਨ ਮੱਤ ਦੇ 23ਵੇਂ ਤੀਰਥੰਕਰ ਪਾਰਸਨਾਥ ਨੇ ਚਾਰ ਵਰਤਾਂ ਦਾ ਪਾਲਣ ਕਰਨ ਤੇ ਜ਼ੋਰ ਦਿਤਾ ਹੈ। ਇਹ ਇਸ ਪ੍ਰਕਾਰ ਹਨ :

---

1. ਕਾਨ ਸਿੰਘ ਨਾਭਾ-ਗੁਰਮਤਿ ਪ੍ਰਭਾਕਰ ਪੰ. 182
2. ਹਰਬੰਸ ਸਿੰਘ, ਲਾਲ ਮਨੀ ਜੋਸ਼ੀ
   ਐਨ ਇੰਟਰੋਡਕਸ਼ਨ ਟੂ ਇੰਡੀਅਨ ਰਿਲੀਜਨਜ਼, ਪੰਜਾਬੀ ਯੂਨੀਵਰਸਿਟੀ ਪਟਿਆਲਾ ਪੰ. 79
3. ਡਾ. ਸ਼ਾਂਤੀ ਨਾਥ ਗੁਪਤਾ, ਭਾਰਤੀ ਦਰਸ਼ਨ ਪੰ. 79.

1. ਕਿਸੇ ਪ੍ਰਾਣੀ ਨੂੰ ਕਸ਼ਟ ਨ ਦੇਣਾ ।
2. ਕਦੇ ਝੂਠ ਨਾ ਬੋਲਣਾ ।
3. ਚੋਰੀ ਨਾ ਕਰਨਾ ।
4. ਮਾਇਆ ਦੇ ਲੋਭ ਤੋਂ ਬਚਣਾ ।

ਵਰਧਮਾਨ ਮਹਾਵੀਰ ਨੇ ਇਨ੍ਹਾਂ ਵਰਤਾਂ ਵਿਚ ਦੋ ਹੋਰ ਜੋੜ ਦਿਤੇ ।

5. ਬ੍ਰਹਮ ਚਰਯ ਦਾ ਪਾਲਣ ਕਰਨਾ ।
6. ਰਾਤ ਨੂੰ ਭੋਜਨ ਨਾ ਕਰਨਾ ।

ਜੈਨ ਧਰਮ ਨੇ ਅਹਿੰਸਾ ਜੋ ਮਨੁੱਖ ਦੇ ਮਨ ਵਿਚੋਂ ਖਤਮ ਹੋ ਚੁਕਾ ਸੀ ਮੁੜ ਸੁਰਜੀਤ ਕਰਨ ਦਾ ਯਤਨ ਕੀਤਾ । ਧਰਮ ਦੇ ਨਾਂ ਉਤੇ ਹਜ਼ਾਰਾਂ ਜ਼ਿੰਦਾਂ ਕੁਰਬਾਨ ਕੀਤੀਆਂ ਜਾਂਦੀਆਂ ਸਨ । ਵੈਦਕ ਕਾਲ ਤੋਂ ਦੇਵੀ ਦੇਵਤਿਆਂ ਨੂੰ ਖੁਸ਼ ਕਰਨ ਲਈ ਯਗ ਤ ਕੁਰਬਾਨੀਆਂ ਦੇਣ ਦੀ ਰੀਤ ਪ੍ਰਚਲਤ ਸੀ । ਅਹਿੰਸਾ ਕੀ ਸੀ ? ਮਨ ਬਚਨ ਤੇ ਕਰਮ ਕਰਕੇ ਕਿਸੇ ਨੂੰ ਚੋਟ ਨਾ ਪੁਜਾਈ ਜਾਵੇ ।

ਜੈਨ ਮੱਤ ਦਾ ਕਥਨ ਹੈ ਕਿ ਸਚ ਬੋਲਣ ਨਾਲ ਕਿਸੇ ਦੇ ਦਿਲ ਨੂੰ ਚੋਟ ਆਉਂਦੀ ਹੈ ਤਾਂ ਸਚ ਨਾ ਬੋਲੇ, ਝੂਠੇ ਨਾਪ ਤੋਲ ਨਾ ਕਰੇ ਹੇਰਾ ਫੇਰੀ ਦਾ ਢੰਗ ਸਿਖਾਉਣਾ ਪਾਪ ਹੈ । ਧਨ ਦੌਲਤ ਦਾ ਮੋਹ ਨਾ ਰਖਣਾ, ਮੋਹ ਹੀ ਸਾਰੀਆਂ ਬੁਰਾਈਆਂ ਦੀ ਜੜ ਹੈ । ਧਨਵਾਨ ਵਿਅਕਤੀ ਪੁਨਦਾਨ ਕਰੇ । ਗਰੀਬਾਂ ਨੂੰ ਦਾਨ ਦੇਵੇ ।

ਸਚਾ ਗਿਆਨ ਅਵੱਸ਼ਕ ਹੈ । ਜੈਨਮਤ ਬ੍ਰਹਮਚਰਯ ਤੇ ਜੋਰ ਦਿੰਦਾ ਹੈ । ਜੈਨੀਆਂ ਦਾ ਕਹਿਣਾ ਹੈ ਭੋਗ ਸਮੇਂ ਜੀਵ ਜੰਤੂਆਂ ਦਾ ਨਾਸ਼ ਹੁੰਦਾ ਹੈ । ਇਹ ਮਤ ਕਠਨ ਤਤੱਸਿਆ ਤੇ ਵੀ ਜੋਰ ਦਿੰਦਾ ਹੈ । ਜੈਨੀ ਭਿਖਸ਼ੂ ਸਿਰ ਦੇ ਵਾਲ ਇਕ ਇਕ ਕਰਕੇ ਪੁੱਟਦਾ ਹੈ ਭਿਖਸ਼ੂ ਇਹ ਵਾਲ ਸਾਲ ਭਰ ਪੁਟਦਾ ਰਹਿੰਦਾ ਹੈ । ਜੈਨ ਮਤ ਅਨੁਸਾਰ ਰੱਬ ਕੇਵਲ ਮਨੁੱਖ ਦੀਆਂ ਉਤਮ ਤੇ ਸ੍ਰੇਸ਼ਟ ਸ਼ਕਤੀਆਂ ਜਾਂ ਗੁਣਾਂ ਦਾ ਨਾਂ ਹੈ ।

ਜੈਨ ਮਤ ਅਨੁਸਾਰ ਮਨੁੱਖ ਦੇ ਜੀਵਨ ਦਾ ਆਦਰਸ਼ ਮੁਕਤੀ ਪ੍ਰਾਪਤ ਕਰਨਾ ਹੈ । ਜੈਨ ਧਰਮ ਲਾਲਸਾ ਭਰੇ ਕਰਮ ਦੇ ਤਿਆਗ ਤੇ ਜ਼ੋਰ ਦਿੰਦਾ ਹੈ । ਜੀਵ ਦਾ ਪੁਦਗਲ ( ) ਤੋਂ ਵਿਛੋੜਾ ਹੀ ਮੁਕਤੀ ਮੰਨੀ ਗਈ ਹੈ । ਜੈਨ ਧਰਮ ਮੁਕਤੀ ਦੇ ਸਿਧਾਂਤ ਨੂੰ ਦੋ ਭਾਗਾਂ ਵਿਚ ਵੰਡਦਾ ਹੈ । (1) ਭਾਵ ਮੋਕਸ਼ (2) ਦ੍ਰਵ ਮੋਕਸ਼[1] ਪਿਛਲੇ ਕਰਮਾਂ ਨੂੰ ਕਠਨ ਤਪੱਸਿਆ ਰਾਹੀਂ ਨਸ਼ਟ ਕਰਨਾ ਤੇ ਅਗੇ ਤੋਂ ਕਰਮ ਨਾ ਕਰਨਾ ਭਾਵ ਜਿਹੜੇ ਕਰਮ ਬੰਧਨ ਦਾ ਕਾਰਨ ਬਣਦੇ ਹਨ ਉਨ੍ਹਾਂ ਨੂੰ ਰੋਕਣ ਨਾਲ ਹੀ ਮੁਕਤੀ ਦੀ ਪ੍ਰਾਪਤੀ ਲਈ ਸਹਾਈ ਹੋ ਸਕਦੇ ਹਨ । ਕਰਮਾਂ ਪ੍ਰਤਿ ਗਿਆਨ ਲਈ ਤਿੰਨ ਰਤਨ ਮੰਨੇ ਗਏ ਹਨ । ਉਹ ਹਨ— 1. ਠੀਕ ਗਿਆਨ 2. ਠੀਕ ਚਰਿਤਰ ਤੇ 3. ਠੀਕ ਨਿਸ਼ਚੇ ।[2]

ਤਪੱਸਿਆ ਕਰਨ ਨਾਲ ਪੰਜ ਬੁਰਾਈਆਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਦਾ ਨਾਸ਼ ਹੋ ਜਾਂਦਾ ਹੈ ਫਿਰ ਕਰਮਾਂ ਦਾ ਰੋਕਣਾ (ਸੰਵਰ) ਤੇ ਪਿਛਲੇ ਕਰਮਾਂ ਦਾ ਨਾਸ

---

1. ਇਕਬਾਲ ਨਰਾਇਣ ਚੋਪੜਾ, ਭਾਰਤੀ ਦਰਸ਼ਨ, ਪੰ. 111
2. ਉਮਾ ਸਵਾਮੀ : ਤੱਤਵਾਰਥ ਅਧਿਗਮ ਸੂਤਰ ।

(ਆਸਰਵ) ਸੁਖਾਲਾ ਹੋ ਜਾਂਦਾ ਹੈ ।

ਕਰਮਾਂ ਦੇ ਚੱਕਰ ਤੋਂ ਜੀਵ ਮੁਕਤ ਹੋ ਕੇ ਸਰਵਗਯ (ਸਰਵ-ਗਿਆਤ) ਅਤੇ ਸਰਵ ਸ੍ਰਿਸ਼ਟਾ (ਸਭ ਕੁਝ ਦੇਖ ਸਕਣ ਵਾਲਾ) ਹੋ ਨਿਬੜਦਾ ਹੈ। ਜੈਨੀਆਂ ਅਨੁਸਾਰ ਮੋਕਸ਼ ਤੋਂ ਪਹਿਲੀ ਅਵਸਥਾ ਵਿਚ ਚਾਰ ਘਾਤਕ ਕਰਮਾਂ ਦਾ ਨਾਸ਼ ਹੋ ਜਾਂਦਾ ਹੈ ਇਸ ਤੋਂ ਉਪਰੰਤ ਚਾਰ ਆਘਾਤਮਕ ਕਰਮਾਂ ਦਾ ਵੀ ਨਾਸ਼ ਹੋ ਜਾਂਦਾ ਹੈ ਤੇ ਦ੍ਰਵ ਮੋਕਸ਼ ਦੀ ਪ੍ਰਾਪਤੀ ਹੁੰਦੀ ਹੈ। ਮਨੁੱਖ ਪਰਲੋਕ ਵਿਚ ਜਾਂਦਾ ਹੈ ਜਿਥੇ ਧਰਮ ਅਸਤੀਕਾਏ ਨਹੀਂ ਰਹਿੰਦਾ। ਉਹ ਫਿਰ ਅਨੰਤ ਕਾਲ ਤਕ ਸਿਧ ਸ਼ਿਲਾ ਵਿਚ ਵਾਸ ਕਰਦਾ ਹੈ।

**ਬੁੱਧ ਧਰਮ :-**

ਬੁੱਧ ਧਰਮ ਬੁਧੀਵਾਦ, ਵਿਗਿਆਨਕ ਦ੍ਰਿਸ਼ਟੀਕੋਣ, ਕਾਰਣ ਕਾਰਜ ਨਿਯਮ, ਸਮਾਜਵਾਦ ਜਨਤੰਤ੍ਰ ਸ਼ਾਸਨ-ਪੱਧਤੀ ਵਿਸ਼ਵ ਭਾਈਚਾਰਾ, ਵਿਸ਼ਵਸ਼ਾਂਤੀ ਆਦਿਕ ਦੇ ਆਦਰਸ਼ਾਂ ਦੀ ਪਾਲਣਾ ਕਰਦਾ ਹੈ।[1] ਸੰਸਾਰ ਦੇ ਪ੍ਰਚਲਤ ਧਰਮ ਈਸ਼ਵਰਵਾਦੀ ਹਨ, ਈਸ਼ਵਰ ਉਤੇ ਸ਼ਰਧਾ ਰਖਦੇ ਹਨ ਉਸਦੀ ਹੋਂਦ ਸਵੀਕਾਰਦੇ ਹਨ। ਬੁਧ ਅਨੁਸਾਰ ਈਸ਼ਵਰ ਹੈ ਕਿ ਨਹੀਂ, ਇਸਦਾ ਪ੍ਰਭਾਵ ਮਨੁੱਖ ਦੇ ਨੈਤਿਕ ਜੀਵਨ ਉਤੇ ਨਹੀਂ ਪੈਂਦਾ। ਰੱਬ ਦੀ ਹੋਂਦ ਬਾਰੇ ਚੁਪ ਰਹਿਣ ਤੋਂ ਭਾਵ ਰੱਬ ਤੋਂ ਇਨਕਾਰੀ ਨਹੀਂ। ਬੁਧ ਆਸਤਕ ਨਾਸਤਕ ਦੋਹਾਂ ਦਾ ਵਿਰੋਧ ਕਰਦਾ ਹੈ। ਪ੍ਰੰਤੂ ਬੁਧ ਧਰਮ ਵਿਚ ਨਿਰਵਾਣ ਨੂੰ ਪਰਮਾਰਥਕ ਸਤ ਕਿਹਾ ਹੈ। ਕਰਮ ਫਲ ਤੇ ਪੁਨਰ ਜਨਮ ਦੀ ਵਿਆਖਿਆ ਕੀਤੀ ਗਈ ਹੈ। ਇਹ ਸਾਰੇ ਤੱਤ ਨਾਸਤਿਕ ਮੱਤ ਦੀ ਵਿਆਖਿਆ ਨਹੀਂ ਕਰਦੇ।

ਬੁੱਧ ਧਰਮ ਅਨੁਸਾਰ ਜੀਵਨ ਲਕਸ਼ ਜੋ ਬੁੱਧ ਤੋਂ ਬਾਅਦ ਵਿਚ ਉਸਦੇ ਭਿਕਸ਼ੂਆਂ ਪ੍ਰਚਾਰਿਆ ਉਹ ਮੁਕਤੀ ਸੀ।[2] ਬੁੱਧ ਧਰਮ ਨੇ ਜਿਥੇ ਮਨੁੱਖ ਦੀ ਸਰੇਸ਼ਟਤਾ ਨੂੰ ਸਵੀਕਾਰ ਕੀਤਾ ਹੈ ਉਥੇ ਇਸਦੇ ਜੀਵਨ ਆਦਰਸ਼ ਨੂੰ ਵੀ ਉਤਨੀ ਹੀ ਮਹੱਤਤਾ ਦਿੱਤੀ ਹੈ। ਇਸ ਆਦਰਸ਼ ਨੂੰ ਬੁੱਧ ਧਰਮ ਵਿਚ 'ਨਿਰਵਾਣ' ਕਿਹਾ ਗਿਆ ਹੈ। ਨਿਰਵਾਣ ਦਾ ਅਰਥ ਹੈ 'ਬੁਝ ਜਾਣਾ', 'ਤ੍ਰਿਸ਼ਨਾਵਾਂ ਦਾ ਅੰਤ ਹੋਣਾ' ਬੁੱਧ ਧਰਮ ਇਸ ਜਨਮ ਨੂੰ ਸਫਲ ਕਰਨ ਲਈ ਚੰਗੇ ਕਰਮ ਕਰਨ ਤੇ ਜ਼ੋਰ ਦਿੰਦਾ ਹੈ ਕਿਉਂਕਿ ਮਨੁੱਖ ਹੀ ਇਕ ਅਜਿਹੀ ਜੂਨ ਹੈ ਜੋ ਚੇਤੰਨ ਹੋਣ ਦੇ ਨਾਲ ਨਾਲ ਚਿੰਤਨਮਈ ਹੈ। ਅਧਿਆਤਮਕ ਉਨਤੀ ਲਈ ਮਨੁੱਖਾ ਜੂਨ ਜ਼ਰੂਰੀ ਹੈ।[3]

ਬੁੱਧ ਨੇ ਜੀਵਨ ਨੂੰ ਦੁਖਾਂ ਦਾ ਘਰ ਦੱਸ ਕੇ ਕੋਈ ਨਿਰਾਸ਼ਾਵਾਦੀ ਖਿਆਲ ਨਹੀਂ ਪੈਦਾ ਕੀਤਾ ਸਗੋਂ ਜੀਵ ਨੂੰ ਬਾਰ ਬਾਰ ਜਨਮ ਲੈਣ ਵਾਲੇ ਦੁਖਾਂ ਤੋਂ ਛੁਟਕਾਰਾ ਪਾਉਣ ਲਈ ਚੇਤੰਨ ਕੀਤਾ ਹੈ। ਜੀਵ ਅਨੇਕ ਜੂਨਾਂ ਵਿਚ ਦੇਹ ਦੇ ਇਸ ਮਕਾਨ ਨੂੰ ਲਭਦਾ ਰਿਹਾ

---

1. ਧੰਮਪਦ-ਸੰਪਾਦਕ ਤੇ ਅਨੁ. ਐਲ. ਐਮ. ਜੋਸ਼ੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰ. 9
2. ਪੀ.ਟੀ. ਰਾਜੂ, 'ਦੀ ਕਨਸੈਪਟ ਆਫ ਮੈਨ' ਪੰ. 279
3. ਧੰਮਪਦ, ਉਹੀ, ਗਾਥਾ-53

ਪੂੰਤੂ ਲਭ ਨਾ ਸਕਿਆ। ਮਨੁੱਖਾ ਜਨਮ ਵਿਚ ਹੀ ਸਰੀਰ ਬਨਾਉਣ ਵਾਲਾ ਲੱਭਿਆ ਜਾ ਸਕਦਾ ਹੈ।

ਬੁੱਧ ਨੇ ਇਸ ਕਾਇਆ ਬਣਾਉਣ ਵਾਲੀ ਸ਼ਕਤੀ ਨੂੰ ਪਛਾਣ ਲਿਆ ਅਰਥਾਤ ਪਾ ਲਿਆ ਅਤੇ ਕਿਹਾ ਹੁਣ ਦੋਬਾਰਾ ਇਹ ਕਾਇਆ ਨਹੀਂ ਬਣੇਗੀ। ਇਸ ਮਕਾਨ ਦੀਆਂ ਸਾਰੀਆਂ ਕੜੀਆਂ (ਤ੍ਰਿਸ਼ਨਾਵਾਂ) ਟੁੱਟ ਗਈਆਂ। ਘਰ ਦੀ ਛੱਤ ਟੁੱਟ ਗਈ। ਇਹ ਸਰੀਰ ਤ੍ਰਿਸ਼ਨਾਵਾਂ-ਵਾਸ਼ਨਾਵਾਂ ਤੋਂ ਮੁਕਤ ਹੋ ਗਿਆ।[1] ਆਦਰਸ਼ ਪ੍ਰਾਪਤੀ ਲਈ ਬੁੱਧ ਨੇ ਅਸ਼ਟਾਂਗ ਮਾਰਗ ਦੱਸਿਆ ਹੈ। ਆਦਰਸ਼ ਪ੍ਰਾਪਤੀ ਲਈ ਮਨ ਨੂੰ ਜਿੱਤਣ ਦੀ ਲੋੜ ਹੈ। ਸੰਜਮ ਵਾਲਾ ਜੀਵਨ ਧਾਰਨ ਕਰਨ ਦੀ ਲੋੜ ਹੈ।

ਬੁੱਧ ਧਰਮ ਅਨੁਸਾਰ ਮਨੁੱਖ ਮੁਕਤ ਹੋਣ ਤੇ ਆਪਣਾ ਸੁਆਮੀ ਆਪ ਬਣ ਜਾਂਦਾ ਹੈ।[2] ਮਨੁੱਖ ਦੀ ਆਪਣੀ ਗਤੀ ਉਸਦੇ ਆਪਣੇ ਹੱਥ ਹੈ। ਦੇਵੀ ਦੇਵਤਿਆਂ ਤੇ ਨਿਰਭਰ ਹੋਣਾ ਪ੍ਰਾਧੀਨਤਾ ਹੈ। ਬੁੱਧ ਨੇ ਭੀਤਰ (ਆਪੇ) ਨੂੰ ਪਛਾਨਣ ਤੇ ਜ਼ੋਰ ਦਿਤਾ।

ਬੁੱਧ ਧਰਮ ਵਿਚ ਆਦਰਸ਼ੱਕ ਮਨੁੱਖ ਨੂੰ ਬੁੱਧ, ਅਰਹਤ, ਬ੍ਰਹਮਣ, ਗਿਆਨੀ ਆਦਿ ਸ਼ਬਦਾਂ ਨਾਲ ਵਰਣਨ ਕੀਤਾ ਗਿਆ ਹੈ। ਅਰਹਤ ਉਹ ਹੈ ਜਿਸ ਨੇ ਅਗਿਆਨ ਤੋਂ ਛੁਟਕਾਰਾ ਪਾਇਆ ਹੈ।[3] ਅਰਹਤ ਦੇ ਸਾਰੇ ਕਰਮ ਇੰਦਰੇ ਸਿਖੇ ਹੋਏ ਘੋੜਿਆਂ ਵਾਂਗ ਉਸਦੇ ਕਾਬੂ ਵਿਚ ਰਹਿੰਦੇ ਹਨ, ਉਸਦੇ ਸਾਰੇ ਵਿਕਾਰ ਰਹਿ ਗਏ ਭਾਵ ਖਤਮ ਹੋ ਗਏ। ਇਸ ਵਿਅਕਤੀ ਨੂੰ ਫਿਰ ਦੇਵਤੇ ਵੀ ਚਾਹੁੰਦੇ ਹਨ।[4] ਅਰਹਤ ਲਈ ਜ਼ਰੂਰੀ ਹੈ ਕਿ ਉਹ ਮਨ ਦੀ ਇਕਸੁਰਤਾ ਧੀਰਜ, ਸਵੈ ਕਾਬੂ ਸ਼ੁਧ ਆਚਰਨ, ਨੈਤਿਕਤਾ ਆਦਿਕ ਗੁਣ ਧਰਮ ਸਮਾਧੀ ਧਾਰਨ ਕਰਨ ਲਈ ਪ੍ਰਾਪਤ ਕਰੇ। ਦੂਸਰੇ ਪਾਸੇ ਵਿਕਾਰਾਂ ਦੀ ਪਕੜ ਤੋਂ ਉਚਾ ਉਠਦਾ ਹੋਇਆ ਵਿਭਚਾਰ, ਵੈਰ, ਈਰਖਾ, ਦੁਸ਼ਟ ਸੁਭਾਵ, ਬਦਨੀਤੀ, ਧੋਖਾ, ਆਲਸ, ਨਿਸ਼ਕ੍ਰਿਅਤਾ ਫਿਕਰ, ਉਕਸਾਹਟ, ਬੇਕਰਾਰੀ, ਸ਼ਕ, ਭਰਮ, ਚੋਰੀ, ਝੂਠ, ਕਤਲ, ਗਲਤ ਦ੍ਰਿਸ਼ਟੀਕੋਨ, ਨਿਰਾਰਥਕ ਵਾਦ-ਵਿਵਾਦ ਅਪਵਿਤਰਤਾ ਆਦਿ ਮਾਰੂ ਔਗੁਣਾਂ ਦਾ ਤਿਆਗ ਕਰੇ।[5]

ਅਰਹਤ ਨੂੰ ਹੰਸ ਨਾਲ ਤੁਲਨਾ ਦਿੱਤੀ ਹੈ। ਹੰਸ, ਕਾਵਾਂ ਅਤੇ ਬਗਲਿਆਂ ਤੋਂ ਸਰੇਸ਼ਟ ਪੰਛੀ ਹੈ। ਉਹ ਪਵਿਤਰਤਾ ਦਾ ਪ੍ਰਤੀਕ ਹੈ। ਅਰਹਤ ਦੁਨਿਆਵੀ ਪਦਾਰਥਾਂ ਦਾ ਮੋਹ ਨਹੀਂ ਕਰਦਾ।[6] ਅਰਹਤ ਆਪ ਮੁਕਤ ਹੋਣ ਉਪਰੰਤ ਸਭ ਲਈ ਮੁਕਤੀ ਦਾ ਚਾਹਵਾਨ ਹੁੰਦਾ ਹੈ। ਬੁੱਧ ਧਰਮ ਦੇ ਆਦਰਸ਼ੱਕ ਮਨੁੱਖ ਅਰਹਤ ਦੀਆਂ ਗਤੀ ਵਿਧੀਆਂ

---

1. ਧੱਮਪਦ ਗਾਥਾ-154
2. ਧੱਮਪਦ ਗਾਥਾ—380
3. ਦਰਸ਼ਨ ਸਿੰਘ, ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ, ਪੰ. 18
4. ਧੱਮਪਦ ਗਾਥਾ 94
5. ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ, ਪੰ. 18
6. ਧੱਮਪਦ ਗਾਥਾ—157

ਹੋਰ ਵੀ ਹਨ ।

ਬੁੱਧਮਤ ਅਨੁਸਾਰ 'ਨਿਰਵਾਣ' ਪ੍ਰਾਪਤੀ ਮਨੁੱਖ ਦੇ ਜੀਵਨ ਦਾ ਪਰਮ ਆਦਰਸ਼ ਮੰਨਿਆ ਗਿਆ ਹੈ । ਇਸ ਦਾ ਸਬੰਧ ਬੁੱਧ ਮਤ ਦੀ ਤੀਜੀ ਮਹਾਨ ਸਚਾਈ ਨਾਲ ਹੈ । ਦੁਖ ਦਾ ਨਿਰੋਧ ਸੰਭਵ ਹੈ । ਦੁਖਾਂ ਦਾ ਨਿਵਾਰਣ ਹੋ ਸਕਦਾ ਹੈ । ਬੁੱਧ ਇਸ ਬਾਰੇ ਚੁਪ ਹੈ ਕਿ ਦੁਖ ਕੀ ਹੈ ? ਉਹ ਆਪਣੀ ਵਿਆਖਿਆ ਨੂੰ ਪ੍ਰਤੱਖ ਤਕ ਹੀ ਸੀਮਤ ਰਖਣਾ ਚਾਹੁੰਦਾ ਸੀ । ਜਿਹੜੀ ਸਧਾਰਣ ਵਿਅਕਤੀ ਦੇ ਪੱਧਰ ਦੇ ਅਨੁਕੂਲ ਹੋਵੇ । ਇਸੇ ਕਾਰਨ ਬਾਅਦ ਵਿਚ ਬੋਧੀ ਟੀਕਾਕਾਰਾਂ ਨੇ ਇਸ ਵਿਆਖਿਆ ਨੂੰ ਆਪੋ ਆਪਣੇ ਢੰਗ ਨਾਲ ਵਰਣਨ ਕਰਨਾ ਸ਼ੁਰੂ ਕਰ ਦਿਤਾ । ਬੁੱਧ ਨਿਰਵਾਣ ਦੀ ਅਵਸਥਾ ਦੇ ਬਾਰੇ ਭਾਵਾਤਮਕ ਵਰਣਨ ਕਰ ਸਕਦਾ ਸੀ ਪ੍ਰੰਤੂ ਇਸ ਸਬੰਧ ਵਿਚ ਚੁਪ ਸਾਧ ਗਿਆ । ਨਿਰਵਾਣ ਇਕ ਅਸੀ ਅਵਸਥਾ ਦੀ ਸੂਚਕ ਹੈ ਜਿਸਦਾ ਬਿਆਨ ਨਹੀਂ ਕੀਤਾ ਜਾ ਸਕਦਾ ।

ਜੇਕਰ ਦੁਖ ਇਕ ਸਮੱਸਿਆ ਹੈ ਨਿਰਵਾਣ ਉਸਦਾ ਸਮਾਧਾਨ ਹੈ । ਜੇਕਰ ਦੁਖ ਨਿਰੋਧ ਦੀ ਨਿਖੇਧਆਤਮਕ ਸਥਿਤੀ ਵਿਚੋਂ ਕੋਈ ਭਾਵਆਤਮਕ ਸਿੱਟਾ ਨਿਕਲ ਸਕਦਾ ਹੈ ਤਾਂ ਉਹ ਇਹੀ ਹੋਵੇ ਕਿ ਨਿਰਵਾਣ ਦੀ ਅਵਸਥਾ ਅੰਦਰ ਮਨੁੱਖ ਸੁੱਖ ਦੀ ਪ੍ਰਾਪਤੀ ਕਰਦਾ ਹੈ ।[1]

ਨਿਰਵਾਣ ਇੰਦਰੀ ਸੁਖ ਨਹੀਂ, ਇਸਦਾ ਸਰੂਪ ਅਧਿਆਤਮਕ ਆਨੰਦ ਹੀ ਹੋਵੇਗਾ । ਹੀਨਯਾਨੀ ਨਿਰਵਾਣ ਨੂੰ ਅਭਾਵਾਤਮਕ ਪਦਾਂ ਵਿਚ ਵਰਣਨ ਕਰਦੇ ਹਨ । ਨਿਰਵਾਣ ਅਨੰਦ ਦੀ ਪ੍ਰਾਪਤੀ ਤੋਂ ਅੱਗੇ ਦੀ ਅਵਸਥਾ ਹੈ ਜਿਥੇ ਕੇਵਲ ਸ਼ੁਨ ਰਹਿ ਜਾਂਦਾ ਹੈ । ਜਦ ਕਿ ਮਹਾਂਯਾਨੀ ਇਸਦੇ ਵਿਪਰੀਤ ਨਿਰਵਾਣ ਨੂੰ ਅੰਤਮ ਸਚਾਈ ਸ਼ੁਧ ਚੇਤਨ ਸਤਾ ਤੇ ਅਨੰਦਮਈ ਮੰਨਦੇ ਹਨ ।

ਨਿਰਵਾਣ ਨੂੰ ਸਰਵਨਾਸ਼ਵਾਦੀ ਜਾਂ ਅਭਾਵਾਤਮਕ ਸਥਿਤੀ ਕਹਿਣਾ ਇਕ ਦੁਸ਼ਟ ਕਲਪਣਾ ਹੈ ।[2] ਦੁਖ ਧਰਮਾਂ ਦੀ ਗੜਬੜ ਦੇ ਕਾਰਣ ਹੈ । ਅਵਿਦਿਆ ਦਾ ਨਾਸ਼ ਹੋਣ ਤੇ ਸ਼ੁਧ ਗਿਆਨ ਕਾਰਨ ਗਤੀਸ਼ੀਲ ਧਰਮ ਸਮਾਪਤ ਹੋ ਜਾਂਦੇ ਹਨ । ਇਸਦਾ ਇਹ ਅਰਥ ਕਿ ਨਿਰਵਾਣ ਵਿਚ ਧਰਮ ਸ਼ਾਂਤ ਹੋ ਜਾਂਦੇ ਹਨ ਪਰ ਧਰਮ ਅਵਸ਼ ਰਹਿੰਦੇ ਹਨ । ਹੀਨਯਾਨੀ ਦਾ ਪਰਮ ਉਦੇਸ਼ 'ਅਰਹਤ' ਇਕ ਸਾਪੇਖੀ, ਸੁਆਰਥੀ, ਵਿਅਕਤੀਗਤ ਅਤੇ ਨਿਖੇਧਆਤਮਕ ਆਦਰਸ਼ ਹੈ । ਜਦ ਕਿ ਮਹਾਯਾਨੀ ਬੋਧੀਸਤਵ ਦਾ ਆਦਰਸ਼ ਨਿਰਪੇਖ ਪਰਉਪਕਾਰੀ ਅਤੇ ਭਾਵਾਤਮਕ ਆਦਰਸ਼ ਹੈ । ਜਿਸ ਅਨੁਸਾਰ ਮਨੁੱਖ ਨੂੰ ਨਾ ਕੇਵਲ ਨਿਰਵਾਣ ਪ੍ਰਾਪਤੀ ਹੀ ਕਰਨੀ ਹੈ ਸਗੋਂ ਉਸਦਾ ਆਨੰਦ ਉਦੋਂ ਤਕ ਪੂਰਾ ਨਹੀਂ ਹੁੰਦਾ ਜਦੋਂ ਤਕ ਸਾਰੇ ਮਨੁੱਖ ਮੁਕਤ ਨਹੀਂ ਹੋ ਜਾਂਦੇ । ਨਿਰਵਾਣ ਪੂਰਣਤਾ ਦੀ ਅਜਿਹੀ ਸਥਿਤੀ ਹੈ ਜੋ ਵਰਣਨ ਅਤੀਤ ਹੈ ।[3]

---

1. ਸ਼ਾਂਤੀ ਨਾਥ ਗੁਪਤਾ (ਡਾ.) ਭਾਰਤੀ ਦਰਸ਼ਨ ਪੰ. 113
2. ਸਯੁੰਤਾਨਿਕਾਯ. 3-109, ਉਧਰਿਤ ਭਾਰਤੀ ਦਰਸ਼ਨ ਪੰ. 115
3. ਰਾਧਾ ਕ੍ਰਿਸ਼ਨਨ ਇੰਡੀਅਨ ਫਿਲਾਸਫੀ ਭਾਗ—1, ਪੰ. 453

## ਇਸਾਈਮਤ ਤੇ ਜੀਵਨ ਆਦਰਸ਼ :—

ਇਸਾਈ ਮਤ ਵਿਚ ਮਨੁੱਖ ਦੇ ਜੀਵਨ ਆਦਰਸ਼ ਪ੍ਰਤੀ ਬੜੀ ਸਪਸ਼ਟਤਾ ਨਾਲ ਵਰਣਨ ਕੀਤਾ ਮਿਲਦਾ ਹੈ। ਮਨੁੱਖ ਦੀ ਘਾੜਤ ਪ੍ਰਭੂ ਨੇ ਆਪਣੇ ਆਤਮਕ ਆਪੇ ਵਿਚੋਂ ਕੀਤੀ ਹੈ।[1] ਮਨੁੱਖ ਨੂੰ ਸਭ ਜੀਵਾਂ ਤੋਂ ਸਰੇਸ਼ਟ ਬਣਾਇਆ। ਮਨੁੱਖ ਅੰਦਰ ਪ੍ਰਭੂ ਨੇ ਆਪਣੇ ਗੁਣਾਂ ਨੂੰ ਵਰਣਨ ਕਰਨਾ ਚਾਹਿਆ। ਮਨੁੱਖ ਨੇ ਮੁੜ ਪ੍ਰਭੂ ਦੇ ਗੁਣਾਂ ਨੂੰ ਧਾਰਨ ਕਰਕੇ ਪ੍ਰਭੂ ਵਰਗਾ ਬਣਨਾ ਹੈ। ਪ੍ਰਭੂ ਨੇ ਮਨੁੱਖ ਅੰਦਰ ਆਪਣਾ ਅਕਸ ਹੀ ਨਹੀਂ ਦਿਤਾ ਸਗੋਂ ਆਪਣੇ ਗੁਣ ਵੀ ਬਖਸ਼ੇ ਹਨ।

ਮਨੁੱਖ ਪ੍ਰਭੂ ਦੀ ਅੰਸ਼ ਹੈ ਉਸਦਾ ਅੰਤਮ ਪੜਾ ਪ੍ਰਭੂ ਵਿਚ ਜਾ ਕੇ ਸਮਾਪਤ ਹੁੰਦਾ ਹੈ। ਉਸਨੂੰ ਸਚੇ ਤੇ ਧਰਮੀ ਪੁਤਰ ਦੇ ਨਾਤੇ ਪ੍ਰਭੂ ਪਿਤਾ ਨੂੰ ਪਿਆਰ ਕਰਨਾ ਚਾਹੀਦਾ ਹੈ। ਉਸਦਾ ਆਦਰਸ਼ ਪ੍ਰਭੂ ਵਿਚ ਅਭੇਦਤਾ ਨਹੀਂ ਪ੍ਰਭੂ ਨਾਲ ਨੇੜਤਾ ਪ੍ਰਾਪਤ ਕਰਨੀ ਹੈ।

ਯਸੂ ਨੇ ਸ਼ਰਧਾਲੂਆਂ ਨੂੰ ਵਿਸ਼ਵਾਸ਼ ਦੁਆਇਆ ਕਿ ਅਸੀਂ ਹੁਣ ਪਰਮੇਸ਼ਰ ਦੇ ਬਾਲਕ ਹਾਂ। ਇਕੋ ਪਿਤਾ ਦੀ ਸੰਤਾਨ ਹਾਂ। ਇਕੋ ਪ੍ਰਭੂ ਹੈ ਇਕੋ ਆਸ ਹੈ। ਇਕੋ ਪਰਮੇਸ਼ਰ ਸਭਨਾਂ ਦਾ ਹੈ। ਉਹ ਸਭਨਾਂ ਦੇ ਅੰਦਰ ਹੈ ਅਤੇ ਸਭਨਾਂ ਦੇ ਬਾਹਰ ਹੈ।[2] ਅਜੇ ਪ੍ਰਗਟ ਨਹੀਂ ਹੋਇਆ ਕਿ ਅਸੀਂ ਕੀ ਕੁਝ ਹੋਵਾਂਗੇ। ਇਹੀ ਆਦਰਸ਼ ਹੈ ਕਿ ਜਦੋਂ ਉਹ ਪ੍ਰਗਟ ਹੋਵੇਗਾ ਅਸੀਂ ਉਸ ਵਰਗੇ ਹੀ ਹੋਵਾਂਗੇ। ਉਸ ਪ੍ਰਭੂ ਤੇ ਆਸ ਤੇ ਵਿਸ਼ਵਾਸ ਲਿਆਉਣ ਵਾਲਾ ਉਸ ਵਰਗਾ ਹੀ ਪਵਿਤਰ ਹੋ ਜਾਂਦਾ ਹੈ।[3] ਇਹ ਪਵਿਤਰਤਾ ਦੀ ਸਚਿਆਈ ਤੇ ਧਰਮ ਵਿਚੋਂ ਉਤਪੰਨ ਹੋਈ।[4]

ਇਸਾਈ ਮਤ ਅਨੁਸਾਰ ਆਦਰਸ਼ ਆਪੇ ਦੀ ਕੁਰਬਾਨੀ ਮੰਗਦਾ ਹੈ। ਸੀਮਤ ਹੱਦਾਂ ਤੋਂ ਉਪਰ ਉਠ ਕੇ ਅਸੀਮਤ ਹੋਣਾ ਪੈਂਦਾ ਹੈ। ਆਪਣੇ ਆਪੇ ਦੀ ਕੁਰਬਾਨੀ ਕਰਨ ਵਾਲਾ ਹੀ ਅਮਰਤਾ ਪ੍ਰਾਪਤ ਕਰਦਾ ਹੈ।[5] ਕੁਰਬਾਨੀ ਤੋਂ ਭਾਵ ਪੁਰਾਣੇ ਪਿਛਾਂਹ ਖਿਚੂ ਖਿਆਲਾਂ ਨੂੰ ਤਿਆਗਣ ਦੀ ਲੋੜ ਹੈ। ਯਸੂ ਦੇ ਆਉਣ ਦਾ ਮੰਤਵ ਸਮੂਹ ਰੂਪ ਵਿਚ ਮਨੁੱਖਤਾ ਨੂੰ ਮੁਕਤੀ ਦਿਵਾਉਣਾ ਸੀ।[6]

## ਇਸਲਾਮ ਤੇ ਜੀਵਨ ਆਦਰਸ਼ :—

ਇਸਲਾਮ ਧਰਮ ਅਨੁਸਾਰ ਮਨੁੱਖ ਦਾ ਜੀਵਨ ਆਦਰਸ਼ ਖੁਦਾ ਦੀ ਨੇੜਤਾ ਪ੍ਰਾਪਤ ਕਰਨਾ ਹੈ। ਇਸਲਾਮ ਇਕ ਜੀਵਨ ਜਾਂਚ ਹੈ ਜੋ ਅਲਾਹ ਨੂੰ ਆਤਮ ਸਮਰਪਣ ਕਰਨ ਦਾ

1. ਬਾਈਬਲ, ਉਤਪਤ 1-3
2. ਉਹੀ ਅਫ਼ਸੀਆ, 4 : 13
3. ਉਹੀ ਯਹੂਨਾ ਦੀ ਪਹਿਲੀ ਪੱਤਰੀ, 3 : 2
4. ਉਹੀ ਅਫਸੀਆ ਨੂੰ 4 : 24
5. ਉਹੀ ਯਹੂਨਾ 12; 23-24
6. James M, Gustafson, Theology and Ethics. p. 247.

ਉਪਦੇਸ਼ ਦਿੰਦਾ ਹੈ ।[1] ਇਸਲਾਮ ਦੇ ਵਿਦਵਾਨਾਂ ਅਨੁਸਾਰ ਵਿਅਕਤੀਗਤ ਅਤੇ ਸਮੁੱਚੇ ਰੂਪ ਵਿਚ ਸ਼ਾਂਤੀ ਪ੍ਰਦਾਨ ਕਰ ਸਕਦਾ ਹੈ । ਖ਼ੁਦਾ ਦੇ ਇਲਹਾਮ ਨੂੰ ਅਮਲੀ ਜਾਮਾ ਪਹਿਨਾਉਣਾ ਇਸ ਧਰਮ ਦੇ ਬੁਨਿਆਦੀ ਅਸੂਲਾਂ ਵਿਚੋਂ ਇੱਕ ਹੈ । ਇਸਲਾਮ ਤੇ ਵਿਸ਼ਵਾਸ਼ ਲਿਆਉਣ ਵਾਲੇ ਵਿਅਕਤੀ ਲਈ ਅਲਾਹ ਵਲੋਂ ਰਹਿਮਤ ਹੁੰਦੀ ਹੈ। ਅਲਾਹ ਦਿਆਲੂ ਤੇ ਕਿਰਪਾਲੂ ਹੈ ।

ਇਸਲਾਮ ਅੰਦਰ ਮਨੁੱਖ ਦਾ ਸੰਕਲਪ ਮਨੁੱਖ ਦੇ ਇਤਿਹਾਸ ਜਿਤਨਾ ਹੀ ਪੁਰਾਣਾ ਹੈ । ਇਸਲਾਮ ਅਨੁਸਾਰ ਮਨੁੱਖ ਨੂੰ ਮੁੱਢ ਕਦੀਮ ਤੋਂ ਹੀ ਆਪਣੀ ਵਖਰੀ ਹੋਂਦ ਦਾ ਅਹਿਸਾਸ ਹੈ ਮਨੁੱਖ ਦਾ ਆਦਰਸ਼ ਉਸਦੀਆਂ ਕਦਰਾਂ ਕੀਮਤਾਂ ਨਾਲ ਨੇੜੇ ਦਾ ਸਬੰਧ ਰਖਦਾ ਹੈ। ਇਸਲਾਮ ਅੰਦਰ ਮਨੁੱਖ ਨੂੰ ਇਸ ਧਰਤੀ ਉਤੇ ਅਲਾਹ ਦਾ ਪ੍ਰਤਿਨਿਧ ਮੰਨਿਆ ਗਿਆ ਹੈ । ਮਨੁੱਖ ਦੀ ਉਚ ਜਾਤੀ ਨਸਲ, ਰੰਗ ਜਾਂ ਕਬੀਲੇ ਦੇ ਆਧਾਰ ਉਤੇ ਕਿਸੇ ਕਿਸਮ ਦੀ ਵੰਡ ਨਹੀਂ ਸਵੀਕਾਰੀ ਗਈ। ਸੂਰਾ ਨੰਬਰ 76 ਅਤੇ 114 ਵਿਚ ਉਚੇਚੇ ਤੌਰ ਤੇ ਮਨੁੱਖ ਦਾ ਵਰਣਨ ਕੀਤਾ ਗਿਆ ਹੈ ।[2]

ਇਸਲਾਮ ਅਨੁਸਾਰ ਮਨੁੱਖ ਜਨਮ ਤੋਂ ਹੀ ਪਾਪੀ ਨਹੀਂ । ਭੈੜੇ ਕਰਮਾਂ ਕਰਕੇ ਪਾਪੀ ਹੋ ਸਕਦਾ ਹੈ । ਮਨੁੱਖ ਤਾਂ ਪੂਰਨਤਾ ਪ੍ਰਾਪਤ ਕਰਨ ਲਈ ਸਾਜਿਆ ਗਿਆ ਹੈ ।[3] ਉਸਨੂੰ ਐਡੇ ਸੋਹਣੇ ਮਸਾਲੇ ਤੋਂ ਘੜ ਕੇ ਉਸ ਅੰਦਰ ਰੂਹ ਫੂਕੀ ਗਈ ।[4] ਅਲਾਹ ਮਨੁੱਖ ਨੂੰ ਪੈਦਾ ਹੀ ਨਹੀਂ ਕਰਦਾ ਸਗੋਂ ਉਸਨੂੰ ਪੂਰਨਤਾ ਵਲ ਲਿਜਾਣ ਲਈ ਸਾਧਨ ਵੀ ਪੈਦਾ ਕਰਦਾ ਹੈ ।[5] ਸੱਚਾ ਮੁਸਲਮਾਨ ਅਲਾਹ ਦੇ ਗੁਣਾਂ ਨੂੰ ਧਾਰਨ ਕਰੇ ਇਹੋ ਹੀ ਅਦਰਸ਼ਕ ਮਨੁੱਖ ਦੀ ਮਰਯਾਦਾ ਹੈ ।

ਅਲਾਹ ਆਪਣਾ ਸੁਨੇਹਾ ਆਪਣੇ ਰਸੂਲ ਰਾਹੀਂ ਮਨੁੱਖ ਦੇ ਪੂਰਨ ਬਣਨ ਲਈ ਭੇਜਦਾ ਹੈ । ਡਾ. ਰਾਧਾ ਕ੍ਰਿਸ਼ਨਨ ਅਨੁਸਾਰ ਇਸਲਾਮ ਦਾ ਆਦਰਸ਼ਕ ਮਨੁੱਖ ਰੱਬੀ ਗੁਣਾਂ ਦੀ ਪ੍ਰਤਿਨਿਧਤਾ ਕਰਦਾ ਹੈ । ਇਕ ਆਦਰਸ਼ਕ ਮੁਸਲਮਾਨ ਅਲਾਹ ਦਾ ਖੌਫ ਖਾਂਦਾ ਹੈ । ਆਦਰਸ਼ਕ ਮਨੁੱਖ ਅਲਾਹ ਦੇ ਪੈਗ਼ਾਮ ਅਨੁਸਾਰ ਆਪਣਾ ਜੀਵਨ ਜੀਉਂਦਾ ਹੈ ਅਤੇ ਅਲਾਹ ਦੀ ਉਮਤ ਲਈ ਇਕ ਮਿਸਾਲ ਪੇਸ਼ ਕਰਦਾ ਹੈ । ਉਹ ਅਲਾਹ ਨਾਲ ਜੁੜਿਆ ਹੋਇਆ ਵੀ ਦੁਨੀਆਂ ਵਿਚ ਵਿਚਰਦਾ ਹੈ ।

ਇਸਲਾਮ ਦਾ ਸਰੇਸ਼ਟ ਮਨੁਖ ਇਕ ਅਲਾਹ ਉਤੇ, ਉਸਦੇ ਰਸੂਲ ਉਤੇ, ਇਲਹਾਮ ਅਹਿਲੇ ਕਿਤਾਬ ਪਵਿਤਰ ਕੁਰਾਨ ਅਤੇ ਕਿਆਮਤ ਉਤੇ ਵਿਸ਼ਵਾਸ਼ ਰਖਦਾ ਹੈ। ਇਸਲਾਮ

1. ਕੁਰਾਨ ਸੂਰਾ 4-126
2. ਪੀ.ਟੀ. ਰਾਜੂ, ਦੀ ਕਨਸੈਪਟ ਆਫ ਮੈਨ ਪੰ. 453
3. ਕੁਰਾਨ ਸੂਰਾ 95-4
4. ਗਾਸਪਲ ਆਫ਼ ਇਸਲਾਮ. ਪੰ. 14
5. ਰਾਧਾਕ੍ਰਿਸ਼ਨਨ ਰੀਕਵਰੀ ਆਫ ਫੇਥ, ਪੰ. 178

ਵਿਚ ਮਨੁੱਖੀ ਜੀਵਨ ਦੇ ਹਰ ਪਹਿਲੂ ਨੂੰ ਬੜੇ ਮਹੱਤਵਪੂਰਨ ਤਰੀਕੇ ਨਾਲ ਉਲੀਕਿਆ ਗਿਆ ਹੈ। ਮਨੁੱਖ ਦਾ ਵਿਸ਼ਵਾਸ਼ ਪੂਜਾ ਪਾਠ ਦਾ ਢੰਗ, ਜੀਵਨ ਦੀਆਂ ਬੁਨਿਆਦੀ ਕਦਰਾਂ-ਕੀਮਤਾਂ, ਵਿਵਹਾਰਕ ਤੇ ਸਮਾਜਕ ਜੀਵਨ ਲਈ ਅਸੂਲ, ਆਦਿ ਸਭ ਉਲੀਕੇ ਗਏ ਹਨ।

ਹਰ ਸੱਚਾ ਤੇ ਸੁੱਚਾ ਮੁਸਲਮਾਨ ਅਲਾਹ ਦਾ ਅਕਸ ਹੈ। ਖੁਦ ਪਾਦਰੀ ਹੈ। ਰਸੂਲ ਦੇ ਨਾਤੇ ਅਲਾਹ ਦਾ ਪ੍ਰਤੀਨਿਧ ਧਰਤੀ ਉਤੇ ਵਿਚਰਦਾ ਹੈ। ਮਨੁੱਖ ਦੇ ਤਿੰਨ ਪੱਖ ਇਸ ਪ੍ਰਕਾਰ ਹਨ :

1. ਮਨੁੱਖ ਅਲਾਹ ਦਾ ਚੁਣਿਆ ਹੋਇਆ ਜੀਵ ਹੈ।
2. ਮਨੁੱਖ ਧਰਤੀ ਉਤੇ ਅਲਾਹ ਦਾ ਪ੍ਰਤਿਨਿਧ ਹੈ।
3. ਮਨੁੱਖ ਅਲਾਹ ਦੇ ਹੁਕਮ ਦਾ ਅਨੁਸਾਰੀ ਹੈ।
4. ਇਨਕਾਰੀ ਹੋਣ ਲਈ ਅਜ਼ਾਦ ਹੈ।[1]

ਮਨੁੱਖ ਅਲਾਹ ਦਾ ਚੁਣਿਆ ਹੋਇਆ ਹੈ।[2] ਉਸਨੂੰ ਇਕ ਬੂੰਦ ਤੋਂ ਸਾਜਿਆ। ਉਸਦੀ ਉਨਤੀ ਦਾ ਅੰਦਾਜ਼ਾ ਨੀਅਤ ਕੀਤਾ।[3] ਉਸਦੇ ਮਾਰਗ ਨੂੰ ਸੌਖਾ ਤੇ ਸਫਲ ਕਰਨ ਲਈ ਪਵਿਤਰ ਪੁਸਤਕ (ਕੁਰਾਨ) ਦੀ ਵਰਤੋਂ ਤੇ ਅਮਲ ਕਰਨ ਲਈ ਸਿਖਾਇਆ।[4]

ਜੀਵਨ ਆਦਰਸ਼ ਕੀ ਹੈ ਅਲਾਹ ਦੀ ਮਿਹਰ ਪ੍ਰਾਪਤ ਕਰਨਾ, ਨੈਤਿਕ ਗੁਣਾਂ ਨੂੰ ਧਾਰਨ ਕਰਨਾ। ਸਿਖਰ ਤੇ ਪੁਜਣ ਲਈ ਕਿਸੇ ਨੂੰ ਗੁਲਾਮ ਨਾ ਰਖਣਾ ਵੀ ਇਕ ਸਰੇਸ਼ਟ ਕਰਮ ਹੈ।[5] ਕਾਲ ਸਮੇਂ ਭੁਖਿਆਂ ਨੂੰ ਭੋਜਨ ਛਕਾਉਣਾ[6], ਨਿਰਧਨਾਂ ਦੀ ਮਦਦ ਕਰਨਾ, ਅਨਾਥਾਂ ਦਾ ਨਜ਼ਦੀਕੀ ਹੋਵੇ। ਇਸਲਾਮ ਅਨੁਸਾਰ ਆਤਮਕ ਉਨਤੀ ਤਦੇ ਹੀ ਸੰਭਵ ਹੈ ਜਦੋਂ ਜਗ ਦੀ ਗੁਲਾਮੀ ਮਿਟਾ ਦੇਵੇ, ਗਰੀਬੀ ਦੂਰ ਕਰ ਦੇਵੇ, ਅਨਾਥਾਂ ਦੀ ਸੇਵਾ ਸੰਭਾਲ ਕਰੇ।

## ਸਿੱਖ ਧਰਮ ਅਨੁਸਾਰ ਜੀਵਨ ਆਦਰਸ਼ :—

ਸਿੱਖ ਧਰਮ ਅਨੁਸਾਰ ਮਨੁੱਖ ਦੀ ਸਰੇਸ਼ਟਤਾ ਤੇ ਵਿਲੱਖਣਤਾ ਬਾਰੇ ਗੁਰਬਾਣੀ ਵਿਚ ਵਿਸਥਾਰ ਪੂਰਬਕ ਵਰਣਨ ਮਿਲਦਾ ਹੈ। ਗੁਰਬਾਣੀ ਦਾ ਕੇਂਦਰੀ ਬਿੰਦੂ ਹੀ ਮਨੁੱਖ ਹੈ। ਸੰਸਾਰ ਦੇ ਬਾਕੀ ਸਾਰੇ ਜੀਵਾਂ ਨਾਲੋਂ ਮਨੁੱਖ ਨੂੰ ਸਰੇਸ਼ਟ ਗਿਣਿਆ ਗਿਆ ਹੈ। ਇਹ ਸਰੇਸ਼ਟਤਾ ਉਸਦੀ ਵੱਧ ਵਿਵੇਕਤਾ ਕਾਰਨ ਹੈ। ਇਸ ਗਿਆਨ ਕਾਰਨ ਹੀ ਉਹ ਧਰਤੀ ਦੇ

---

1. ਮੁਹੰਮਦ ਇਕਬਾਲ, ਰੀਕੰਨਸਟਰਕਸ਼ਨ ਆਫ਼ ਇਸਲਾਮ, ਪੰ. 133, ਹੋਰ ਦੇਖੋ, ਕੁਰਾਨ, 2.114, 2,28, 6.165.
2. ਉਹੀ—ਪੰ. 95.
3. ਕੁਰਾਨ—80.20.
4. ਉਹੀ—80.21.
5. ਉਹੀ—90.14—ਮੁਹੰਮਦ ਸਾਹਿਬ ਨੇ ਆਪਣੇ ਜੱਦੀ ਗੁਲਾਮ ਜ਼ੈਦ ਨੂੰ ਆਜ਼ਾਦ ਕਰਵਾਇਆ।
6. ਉਹੀ—90.15.

ਜੀਵਾਂ ਦਾ ਸ਼੍ਰੋਮਣੀ ਸਰਦਾਰ ਮੰਨਿਆ ਗਿਆ ਹੈ।

ਅਵਰ ਜੋਨ ਤੇਰੀ ਪਨਿਹਾਰੀ
ਇਸ ਧਰਤੀ ਮਹਿ ਤੇਰੀ ਸਿਕਦਾਰੀ।[1]

ਮਨੁੱਖ ਦੀ ਸਰੇਸ਼ਟਤਾ ਫਿਰ ਇਸੇ ਵਿਚ ਹੈ ਕਿ ਉਹ ਇਸ ਸਰੇਸ਼ਟਤਾ ਨੂੰ ਪਛਾਣੇ ਤੇ ਅਮਲ ਵਿਚ ਲਿਆਵੇ। ਜੇਕਰ ਉਸਦੀਆਂ ਕਰਤੂਤਾਂ ਫਿਰ ਵੀ ਪਸ਼ੂਆਂ ਵਰਗੀਆਂ ਹਨ[2] ਤਾਂ ਫਿਰ ਉਹ ਆਪਣੇ ਆਦਰਸ਼ ਤੋਂ ਅਗਿਆਤ ਹੀ ਨਹੀਂ ਸਗੋਂ ਪ੍ਰਾਪਤ ਵੀ ਨਹੀਂ ਕਰ ਸਕਦਾ। ਗੁਰਮਤਿ ਵਿਚ ਮਨੁੱਖ ਨੂੰ ਉਸਦੀ ਦੈਵੀ ਸ਼ਕਤੀ ਜੋ ਅੰਦਰ ਹੈ ਬਾਰੇ ਸੁਚੇਤ ਕੀਤਾ ਗਿਆ ਤਾਂ ਕਿ ਉਹ ਆਪਣਾ ਮੂਲ (ਸ੍ਰੋਤ) ਪਛਾਣ ਕੇ ਉਸ ਨਾਲ ਇਕ ਮਿਕ ਹੋ ਸਕੇ[3] ਇਹੀ ਉਸਦਾ ਆਦਰਸ਼ ਹੈ।

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਗੁ. ਗ੍ਰੰ. ਪੰ. 441.

ਦੂਸਰੇ ਪਾਸੇ ਮਨੁੱਖ ਨੂੰ ਉਸਦੀ ਥੋੜ ਚਿਰੀ ਹੋਂਦ ਦਰਸਾ ਕੇ ਵੀ ਚੇਤਾਵਨੀ ਦਿੱਤੀ ਗਈ ਹੈ ਕਿ ਤੇਰਾ ਸਰੀਰ ਇਕ ਕਾਗਜ਼ ਦੇ ਟੁਕੜੇ ਸਮਾਨ ਹੈ। ਪਾਣੀ ਦੀ ਇਕ ਬੂੰਦ ਨਾਲ ਗਲ ਜਾਣ ਵਾਲਾ ਹੈ।[4] ਉਹ ਇਕ ਐਸੇ ਕੱਚੇ ਭਾਂਡੇ ਦੀ ਤਰ੍ਹਾਂ ਹੈ ਜਿਸਨੂੰ ਇਕ ਵਾਰ ਠੋਕਰ ਲਗ ਜਾਣ ਤੇ ਮੁੜ ਇਸਦੀ ਘਾੜਤ ਨਹੀਂ ਘੜੀ ਜਾਣੀ।[5] ਮਨੁੱਖ ਦਾ ਜੀਵਨ ਮੰਤਵ ਖਾਣਾ, ਪੀਣਾ ਸਾਉਣਾ ਹੀ ਨਹੀਂ ਸਗੋਂ ਇਸ ਸਰੀਰ ਨੂੰ ਇਕ ਸਾਧਨ ਬਣਾ ਕੇ ਇਸਦੀਆਂ ਸੀਮਤ ਸੀਮਾਵਾਂ ਤੋਂ ਉਪਰ ਉਠ ਕੇ 'ਸਚੀ ਲਿਵ' ਰਾਹੀਂ ਪਰਮਾਤਮਾ ਨੂੰ ਚੀਨਣਾ ਹੈ।[6] ਸੱਚੀ ਲਿਵ ਹੀ ਪੂਰਣਤਾ ਹੈ। ਜਿਸਤੋਂ ਬਿਨਾਂ ਜੀਵਨ ਵਿਅਰਥ ਤੇ ਮਨੋਰਥਹੀਨ ਹੈ।[7]

ਜੇਕਰ ਮਨੁੱਖ ਖਾਣ, ਪੀਣ, ਸਾਉਣ ਭਾਵ ਸਰੀਰਕ ਲੋੜਾਂ ਤਕ ਹੀ ਆਪਣੇ ਆਪ ਨੂੰ ਸੀਮਤ ਰਖਦਾ ਹੈ ਤਾਂ ਫਿਰ ਉਸ ਅਤੇ ਪਸ਼ੂਆਂ ਜਾਂ ਬਾਕੀ ਜੀਵ ਜੰਤੂਆਂ ਵਿੱਚ ਕੋਈ ਅੰਤਰ ਨਹੀਂ ਹੈ। ਇਹ ਲੋੜਾਂ ਤਾਂ ਪਸ਼ੂ ਵੀ ਪੂਰੀਆਂ ਕਰਦੇ ਹਨ ਮਨੁੱਖ ਦਾ ਮਨੋਰਥ ਇਨਾਂ ਜੀਵ ਜੰਤੂਆਂ ਤੋਂ ਸਰੇਸ਼ਟ ਹੈ:

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ
ਖਸਮ ਵਿਸਾਰਿ ਖੁਆਰੀ ਕੀਨੀ ਧ੍ਰਿਗ ਜੀਵਣ ਨਹੀਂ ਰਹਣਾ ॥...
ਪ੍ਰਾਣੀ ਏਕੋ ਨਾਮ ਧਿਆਵਹੁ ਅਪਨੀ ਪਤਿ ਸੇਤੀ ਘਰਿ ਜਾਵਹੁ ॥[8]

---

1. ਗੁਰੂ ਗ੍ਰੰਥ ਆਸਾ ਮ. 5 ਪੰ. 374.
2. ਉਹੀ, ਗਉੜੀ ਸੁਖਮਨੀ ਮ. 5. ਕਰਤੂਤ ਪਸ਼ੂ ਦੀ ਮਾਨਸ ਜਾਤ।
3. ਉਹੀ ਆਸਾ ਮ. 5 ਪੰ. 441.
4. ਉਹੀ
5. ਉਹੀ, ਵਾਰ ਮਾਝ ਮ. 1, ਪੰ. 138.
6. ਉਹੀ, ਮਾਰੂ ਮ. 1 ਪੰਨਾ, 1030 ਆਤਮੁ ਚੀਨਿ ਪਰਾਤਮੁ ਚੀਨਹੁ।
7. ਉਹੀ, ਰਾਮਕਲੀ ਮ. 1 ਅਨੰਦ ਪੰ. 917.
8. ਉਹੀ,—ਮਲਾਰ ਮ. ੧ ਪੰਨਾ-1254.

ਮਨੁੱਖ ਦੇ ਸਰੇਸ਼ਟ ਤੇ ਉਤਮ ਜਨਮ ਦੀ ਪੂਰਣਤਾ ਤੇ ਪ੍ਰਮਾਣਕਤਾ ਇਸੇ ਵਿਚ ਹੈ ਕਿ ਉਹ ਸਚੇ (ਆਪਣੇ ਮੂਲ ਸਰੋਤ) ਵਾਹਿਗੁਰੂ ਨਾਲ ਚਿਤ ਲਾਵੇ[1] ਚੇਤੇ ਕਰੇ, ਉਸਦੀਆਂ ਦਿਤੀਆਂ ਦਾਤਾਂ ਦਾ ਸ਼ੁਕਰਾਨਾ ਕਰੇ। ਇਕ ਪਾਸੇ ਪ੍ਰਭੂ ਦੀ ਅਮਰਤਾ ਦੇ ਤੁਲ ਮਨੁੱਖ ਦੀ ਨਾਸ਼ਵਾਨਤਾ ਦਰਸਾ ਕੇ ਉਸਨੂੰ ਸੁਚੇਤ ਕੀਤਾ ਹੈ ਕਿ ਤੇਰੀ ਹੋਂਦ ਸਦੀਵੀ ਨਹੀਂ ਭਾਵ ਥੋੜ ਚਿਰੀ ਹੈ। ਮਨੁੱਖ ਨੂੰ ਇਸ ਜਨਮ ਨੂੰ ਐਵੇਂ ਗਵਾਉਣਾ ਨਹੀਂ ਚਾਹੀਦਾ। ਦੂਸਰਾ ਮੁਖ ਪੱਖ ਇਹ ਵੀ ਦਰਸਾਇਆ ਗਿਆ ਹੈ ਕਿ ਪ੍ਰਭੂ ਪ੍ਰਾਪਤੀ ਕੇਵਲ ਮਨੁੱਖਾ ਜਨਮ ਅੰਦਰ ਹੀ ਸੰਭਵ ਹੈ। ਮਨੁੱਖ ਇਸ ਕਾਇਨਾਤ ਦੀ ਪਉੜੀ ਦੇ ਉਪਰਲੇ ਡੰਡੇ ਉਤੇ ਖੜਾ ਹੈ। ਇਸਤੋਂ ਅਗੇ ਪ੍ਰਭੂ ਦਾ ਦੇਸ਼ ਹੈ ਇਸਤੋਂ ਪਿਛੇ ਚੌਰਾਸੀ ਦਾ ਆਵਾਗਵਨ ਹੈ। ਜੇਕਰ ਮਨੁੱਖ ਨੇ ਇਸ ਸਿਖਰ ਉਤੇ ਵੀ ਪਹੁੰਚ ਕੇ ਪਰਮਾਤਮਾ ਨੂੰ ਨਾ ਸਿਮਰਿਆ ਤਾਂ ਫਿਰ ਉਸਦੇ ਪੱਲੇ ਪਛਤਾਵਾ ਹੀ ਰਹਿ ਜਾਏਗਾ ਭਾਵ ਮੁੜ ਜਨਮ-ਮਰਨ ਦੇ ਗੇੜ ਵਿਚ ਚੱਕਰ ਕੱਟਦਾ ਰਹੇਗਾ।

ਲਖ ਚਉਰਾਸੀਹ ਜੋਨਿ ਸਬਾਈ॥
ਮਾਣਸ ਕਉ ਪ੍ਰਭਿ ਦੀਈ ਵਡਿਆਈ॥
ਇਸੁ ਪਉੜੀ ਤੇ ਜੋ ਨਰ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥[2]

ਗੁਰਬਾਣੀ ਵਿਚ ਮਨੁੱਖ ਦੇ ਜੀਵਨ ਨੂੰ ਗੁਣਵਾਨ ਕਹਿ ਕੇ ਹੀਰੇ ਨਾਲ ਤੁਲਨਾ ਦਿਤੀ ਹੈ। ਇਸ ਦੀ ਕੀਮਤ ਤਦ ਹੀ ਹੈ ਜੇਕਰ ਆਪਣੇ ਆਦਰਸ਼ ਪ੍ਰਤਿ ਸੁਚੇਤ ਹੋ ਕੇ ਪ੍ਰਾਪਤੀ ਦੇ ਮਾਰਗ ਤੇ ਚਲਦਾ ਹੈ ਨਹੀਂ ਤਾਂ ਫਿਰ ਉਹ ਕੌਡੀਓਂ ਖੋਟਾ ਤੇ ਵਿਅਰਥ ਹੈ ਉਸਦੀ ਕੋਈ ਕੀਮਤ ਨਹੀਂ ਹੈ।[3]

ਉਪਰੋਕਤ ਵਿਵਰਨ ਤੋਂ ਇਹ ਗਲ ਸਪਸ਼ਟ ਹੁੰਦੀ ਹੈ ਕਿ ਮਨੁੱਖ ਹੀ ਸਾਰੇ ਜੀਵਾਂ ਨਾਲੋਂ ਸਰੇਸ਼ਟ ਹੈ। ਉਹ ਸੁਚੇਤ ਹੋਣ ਕਰਕੇ ਹੀ ਇਨਾ ਪਦਾਰਥਾਂ ਦਾ ਅਧਿਕਾਰੀ ਹੈ। ਗੁਰਮਤਿ ਦਾ ਕਥਨ ਹੈ ਕਿ ਮਨੁੱਖ ਇਹ ਚਾਰੇ ਪਦਾਰਥ ਜਨਮ ਸਮੇਂ ਹੀ ਨਾਲ ਲੈ ਕੇ ਆਇਆ।[4] ਇਨਾਂ ਪਦਾਰਥਾਂ ਦੀ ਸਹੀ ਵਰਤੋਂ ਦੀ ਜਾਂਚ ਸਚੇ ਗੁਰੂ ਤੋਂ ਬਿਨਾਂ ਨਹੀਂ ਆਉਂਦੀ। ਚੋਹਾਂ ਪਦਾਰਥਾਂ ਵਿਚੋਂ ਪਹਿਲੇ (ਧਰਮ) ਤੇ ਚੌਥੇ (ਮੋਖ) ਹਨ। ਅਰਥ ਤੇ ਕਾਮ ਜੋ ਇਸ ਦੁਨੀਆਂ ਨਾਲ ਸੰਬੰਧਿਤ ਹਨ ਨੂੰ ਸੰਤੁਲਨ ਵਿਚ ਰਖਦੇ ਹਨ। ਗੁਰੂ ਆਪਣੇ ਸਿਖਾਂ ਦਾ ਪਹਿਲੇ ਤਿਨਾਂ ਨੂੰ ਸਾਧਨ ਬਣਾ ਕੇ ਚੌਥੇ ਵਲ ਧਿਆਨ ਕੇਂਦਰਤ ਕਰਾਉਂਦਾ ਹੈ।

ਸਤਿਗੁਰ ਕੈ ਵਸਿ ਚਾਰਿ ਪਦਾਰਥ
ਤੀਨਿ ਸਮਾਏ ਏਕ ਕ੍ਰਿਤਾਰਥ॥[5]

---

1, ਗੁਰੂ ਗ੍ਰੰਥ ਸਾਹਿਬ—ਰਾਮਕਲੀ ਮ. 3 ਪੰਨਾ-922
2. " " " —ਮਾਰੂ ਸੋਲਹੇ ਮ. 5 ਪੰਨਾ-1075
3. " " " —ਸਲੋਕ ਫਰੀਦ
4. " " " —ਮਾਰੂ ਮ. ੧ ਪੰਨਾ-1014
5. " " " —ਪ੍ਰਭਾਤੀ ਮ. ੧, ਪੰਨਾ 1345

ਚੋਥੇ ਪਦਾਰਥ ਮੁਕਤੀ ਪ੍ਰਤੀ ਗੁਰਮਤਿ ਦਾ ਨਜ਼ਰੀਆ ਵਿਲੱਖਣ ਹੈ । ਗੁਰਮਤਿ ਮਰਨ ਤੋਂ ਬਾਦ ਪ੍ਰਾਪਤ ਹੋਣ ਵਾਲੀ ਮੁਕਤੀ ਦੇ ਬਹੁਤਾ ਲਾਲਚ ਵਿਚ ਨਹੀਂ ਹੈ । ਅਜਿਹੀ ਮੁਕਤੀ ਦਾ ਲਾਭ ਤਾਂ ਕੇਵਲ ਮੁਕਤੇ ਤਕ ਹੀ ਸੀਮਤ ਰਹੇਗਾ ਜਦ ਕਿ ਗੁਰਮਤਿ 'ਆਪ ਤਰੇ ਸਗਲੇ ਕੁਲ ਤਾਰੇ' ਦੀ ਭਾਵਨਾ ਨਾਲ ਦੂਸਰਿਆਂ ਪ੍ਰਤੀ ਪਰਉਪਕਾਰ ਦੀ ਭਾਵਨਾ ਵੀ ਰਖਦਾ ਹੈ । ਦੂਸਰਾ ਖਿਆਲ ਜੋ ਗੁਰਮਤਿ ਨੇ ਸਪਸ਼ਟ ਕੀਤਾ ਹੈ ਉਹ ਇਹ ਹੈ ਕਿ ਜੋ ਜੀਵ ਇਥੇ ਹਲਤ ਵਿੱਚ ਪਰਵਾਣ ਹੈ ਉਹੀ ਅਗੇ ਪਲਤ ਵਿਚ ਪਰਵਾਣ ਹੋਵੇਗਾ ।

ਏਥੈ ਜਾਣੈ ਸੁ ਜਾਇ ਸਿਞਾਣੈ ॥[1]

ਚੌਥਾ ਪਦਾਰਥ ਮੁਕਤੀ ਦਾ ਚਰਚਾ ਪੰਡਤ, ਸਾਸ਼ਤ੍ਰ ਤੇ ਸਿਮਰਤੀਆਂ ਸਭ ਕਰਦੀਆਂ ਹਨ । ਪ੍ਰੰਤੂ ਹਰੀ ਭਗਤੀ ਤੋਂ ਬਿਨਾਂ ਇਸਦੀ ਪ੍ਰਾਪਤੀ ਨਹੀਂ ਹੁੰਦੀ । ਹਰੀ ਭਗਤੀ ਦਾ ਵਿਚਾਰ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ ।[2] ਇਹ ਚਾਰੇ ਪਦਾਰਥ ਮਨੁੱਖ ਵਾਸਤੇ ਹੀ ਬਣੇ ਹਨ । ਮਨੁੱਖ ਹੀ ਇਨਾਂ ਨੂੰ ਮਾਨਣ ਦਾ ਅਧਿਕਾਰੀ ਹੈ ।

ਪ੍ਰਭੁ ਅਬਿਨਾਸੀ ਹਉ ਤਿਸਕੀ ਦਾਸੀ ਮਰੈ ਨਾ ਆਵੈ ਜਾਏ ॥
ਧਰਮ ਅਰਥ ਕਾਮ ਸਭਿ ਪੂਰਨ ਮਨਿ ਚਿੰਦੀ ਇਛ ਪੁਜਾਏ ॥[3]

ਚਾਰੇ ਪਦਾਰਥ ਮਨੁੱਖ ਦੇ ਜੀਵਨ ਆਦਰਸ਼ ਪ੍ਰਾਪਤੀ ਨਾਲ ਸਬੰਧਿਤ ਹਨ । ਇਨ੍ਹਾਂ ਚੋਹਾਂ ਪਦਾਰਥਾਂ ਵਿਚੋਂ ਪਹਿਲੇ ਤਿੰਨ, ਚੌਥੇ ਮੁਕਤੀ 'ਦੀ ਪ੍ਰਾਪਤੀ ਦੇ ਸਾਧਨ ਮੰਨੇ ਗਏ ਹਨ । ਧਰਮ ਅਰਥ ਤੇ ਕਾਮ ਆਪਣੇ ਅਸਲ ਰੂਪ ਵਿਚ ਨਿਰਦੋਸ਼ ਤੇ ਨਿਰਮਲ ਹਨ । ਮਨੁੱਖ ਦਾ ਵਿਸ਼ਿਆਂ ਵਿਚ ਲਗਾਉ ਹੋਣ ਕਾਰਨ ਇਹ ਦੋਸ਼ ਪੂਰਤਿ ਤੇ ਮੈਲੇ ਹੋ ਜਾਂਦੇ ਹਨ । ਮਨੁੱਖ ਦੇ ਮਨ ਵਿਚ ਵਿਕਾਰ ਆ ਜਾਣ ਕਾਰਨ ਇਨ੍ਹਾਂ ਦਾ ਅਸਲ ਸਰੂਪ ਵਿਗੜ ਜਾਂਦਾ ਹੈ ।

ਧਰਮ ਵਿਚ ਫਲ ਦੀ ਅਭਿਲਾਸ਼ਾ ਇਸਦੇ ਅਸਲ ਤੱਤ ਨੂੰ ਧੁੰਦਲਾ ਕਰ ਦਿੰਦੀ ਹੈ । ਧਰਮ ਦਇਆ ਦਾ ਪੁਤਰ ਹੈ ਇਸ ਅਧੀਨ ਮਨੁੱਖ ਜੀਵ ਨਿਰਮਲ ਕਰਮ ਅਤੇ ਪ੍ਰਭੂ ਨਾਮ ਸਿਮਰਨ ਵਲ ਪ੍ਰੇਰਤ ਹੁੰਦਾ ਹੈ ।[4]

ਅਰਥ ਦੇ ਖੇਤਰ ਵਿਚ ਜਦੋਂ ਅਸੀਂ ਦਾਨ ਨਹੀਂ ਕਰਦੇ ਤੇ ਧਨ ਜੋੜਨ ਲਗ ਪੈਂਦੇ ਹਾਂ ਤਾਂ ਅਰਥ ਦਾ ਅਸਲ ਮੰਤਵ ਲੋਪ ਹੋ ਜਾਂਦਾ ਹੈ ਅਤੇ ਜੀਵਨ ਆਦਰਸ਼ ਦੀ ਪ੍ਰਾਪਤੀ ਲਈ ਸਹਾਈ ਨਹੀਂ ਹੁੰਦਾ । ਇਸੇ ਤਰ੍ਹਾਂ ਕਾਮ (ਕਾਮਨਾ) ਦੇ ਖੇਤਰ ਵਿਚ ਜਦੋਂ ਅਸੀਂ ਮੋਹ ਅਧੀਨ ਸਭ ਕੁਝ ਆਪਣੇ ਤੱਕ ਹੀ ਸੀਮਤ ਕਰਨ ਦਾ ਯਤਨ ਕਰਦੇ ਹਾਂ ਤਾਂ ਇਹ ਲਾਲਸਾ ਸਾਡੇ ਜੀਵਨ ਦਾ ਸੰਤੁਲਨ ਵਿਗਾੜ ਦਿੰਦੀ ਹੈ । ਲਿਵ ਤੇ ਧਾਤ ਦੋਨਾਂ ਰਾਹਾਂ ਵਿਚੋਂ ਜਦੋਂ ਅਸੀਂ ਪਦਾਰਥਵਾਦੀ ਰੁਚੀ ਅਧੀਨ ਵਿਚਰਦੇ ਹਾਂ ਤਾਂ ਸਾਡੀ ਲਿਵ ਪ੍ਰਭੂ

1. ਗੁਰੂ ਗ੍ਰੰਥ ਸਾਹਿਬ—ਰਾਮਕਲੀ ਵਾਰ ਮ. 3 ਪੰਨਾ—952
2. ,, ,, ,, —ਗਉੜੀ ਮ. 1 ਪੰਨਾ—154
3. ,, ,, ,, —ਸੂਹੀ ਮ. 5 ਪੰਨਾ—785 (ਚਾਰ ਪਦਾਰਥ ਕਹੈ ਸਭ ਕੋਈ
4. ,, ,, ਗਉੜੀ ਸੁਖਮਨੀ ਮ. 5 ਪੰਨਾ—266 ਸਿਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ

ਨਾਲੋਂ ਟੁੱਟ ਜਾਂਦੀ ਹੈ ।[1] ਅਸੀਂ ਮੋਹ ਮਾਇਆ ਦਾ ਇਕ ਝੂਠਾ ਸੰਸਾਰ ਉਸਾਰ ਲੈਂਦੇ ਹਾਂ ਇਹ ਸਭ, ਆਦਰਸ਼ ਪ੍ਰਾਪਤੀ ਦੇ ਰਾਹ ਵਿਚ ਰੁਕਾਵਟ ਬਣਦੇ ਹਨ ।

ਇਨਾਂ ਪਦਾਰਥਾਂ ਦੀ ਸਹੀ ਵਰਤੋਂ ਕਿਸ ਤਰਾਂ ਕੀਤੀ ਜਾਵੇ ਤਾਂ ਜੋ ਜੀਵਨ ਦੀ ਸਫਲਤਾ ਲਈ ਸਹਾਈ ਹੋਣ । ਇਸ ਦਾ ਜਿਕਰ ਅਸੀਂ ਪਹਿਲਾਂ ਸੰਕੇਤ ਮਾਤਰ ਕਰ ਵੀ ਆਏ ਹਾਂ । ਧਰਮ ਦਾ ਪਾਲਣ ਨਿਸ਼ਕਾਮ ਭਾਵਨਾ ਨਾਲ ਕਰਦੇ ਰਹਿਣਾ ਜ਼ਰੂਰੀ ਹੈ । ਅਰਥ ਦਾ ਪਾਲਨ ਤਿਆਗ ਭਾਵਨਾ ਨਾਲ ਕਰਨਾ ਜ਼ਰੂਰੀ ਹੈ । ਕਾਮ ਦੇ ਖੇਤਰ ਵਿਚ ਪਦਾਰਥ ਦਾ ਮੋਹ ਵਧ ਤੋਂ ਵਧ ਓਨਾਂ ਹੀ ਚਾਹੀਦਾ ਹੈ ਜਿਨਾ ਬਿਲਕੁਲ ਜਰੂਰੀ ਹੋਵੇ । ਪਦਾਰਥਾਂ ਨੂੰ ਸਾਧਨ ਸਮਝ ਕੇ ਅਪਨਾਉਣਾ ਜ਼ਰੂਰੀ ਹੈ ਤਦ ਹੀ ਇਹ ਤਿੰਨੇ ਪਦਾਰਥ ਚੌਥੇ ਪਦਾਰਥ 'ਮੋਖ' ਦੀ ਪ੍ਰਾਪਤੀ ਲਈ ਸਹਾਈ ਸਿਧ ਹੋ ਸਕਦੇ ਹਨ । ਤਿਨਾਂ ਪਦਾਰਥਾਂ ਦੀ ਸ਼ੁਧ ਰੂਪ ਵਿਚ ਵਰਤੋਂ ਚੌਥੇ ਲਈ ਸਾਧਨ ਦਾ ਕੰਮ ਦਿੰਦੀ ਹੈ । ਗੁਰਮਤਿ ਨੇ ਇਨਾਂ ਪਦਾਰਥਾਂ ਦੀ ਪ੍ਰਾਪਤੀ ਦਾ ਆਧਾਰ ਹਰੀ ਭਜਨ ਭਾਵ ਨਾਮ ਸਿਮਰਨ ਨੂੰ ਮੁਖ ਰਖਿਆ ਹੈ । ਨਾਮ ਸਿਮਰਨ ਨਾਲ ਹੀ ਹਿਰਦਾ ਸੁਧ ਹੁੰਦਾ ਹੈ ਵਿਕਾਰਾਂ ਦੀ ਮੈਲ ਉਤਰ ਜਾਂਦੀ ਹੈ ਤਾਂ ਮਨੁੱਖ ਇਨ੍ਹਾਂ ਪਦਾਰਥਾਂ ਦੀ ਵਰਤੋਂ ਦੋਸ਼ ਰਹਿਤ ਕਰਦਾ ਹੈ । ਚੌਥੇ ਗੁਰੂ, ਗੁਰੂ ਰਾਮ ਦਾਸ ਜੀ ਲਿਖਦੇ ਹਨ ।

ਚਾਰ ਪਦਾਰਥ ਚਾਰੇ ਪਾਏ ॥
ਗੁਰਮਤਿ ਨਾਨਕ ਹਰਿ ਭਜਹੁ ॥[2]

ਕੁਝ ਵਿਦਵਾਨਾਂ ਨੇ ਕਾਮ ਤੇ ਮੋਖ ਨੂੰ ਦੋ ਇਛਤ ਫਲ ਅਤੇ ਧਰਮ ਤੇ ਅਰਥ ਨੂੰ ਇਨ੍ਹਾਂ ਦੀ ਪ੍ਰਾਪਤੀ ਦਾ ਸਾਧਨ ਮੰਨਿਆ ਹੈ । ਧਰਮ ਸਮਾਜ ਵਿਚ ਰਹਿੰਦਿਆਂ ਮਨੁੱਖ ਨੂੰ ਆਪਣੇ ਸਦ ਕਰਮਾਂ ਨੂੰ ਇਕ ਨਿਯਮਬਧ ਢੰਗ ਨਾਲ ਕਰਨ ਦੀ ਜਾਂਚ ਸਿਖਾਉਂਦਾ ਹੈ । ਨੈਤਿਕ ਨਿਯਮਾਂ ਅਧੀਨ ਮਨੁੱਖ ਕਰਮ ਕਰਕੇ ਅਰਥ ਦੀ ਪ੍ਰਾਪਤੀ ਕਰਦਾ ਹੈ । ਧਰਮ ਦੇ ਨਿਯਮ ਅਤੇ ਅਰਥ ਦੀ ਪ੍ਰਾਪਤੀ ਹੀ ਕਾਮਨਾ ਦੀ ਪੂਰਨਤਾ ਦੇ ਕਾਰਨ ਬਣਦੇ ਹਨ । ਨਿਯਮਬਧ ਕਾਮਨਾ ਹੀ ਮੋਖ ਲਈ ਸਹਾਈ ਹੁੰਦੀ ਹੈ । ਇਕ ਹੋਰ ਖਿਆਲ ਪ੍ਰਚਲਤ ਹੈ ਕਿ ਧਰਮ ਤੇ ਮੋਖ ਪਹਿਲਾ ਤੇ ਆਖਰੀ ਪੁਰਸ਼ਾਰਥ ਹਨ ਜੋ ਅਰਥ ਤੇ ਕਾਮ ਦੋਹਾਂ ਨੂੰ ਆਪਣੇ ਵਿਚਕਾਰ ਸੰਤੁਲਨ ਵਿਚ ਰਖਦੇ ਹਨ । ਮਨੁੱਖੀ ਸ਼ਰੀਰ ਤੇ ਧਰਤੀ ਧਰਮ ਕਮਾਉਣ ਲਈ ਹਨ । ਜਿਸ ਵਿਚ ਕੋਈ ਸੁਚੱਜਾ ਮਨੁੱਖ (ਗੁਰਮੁਖ) ਪ੍ਰਭੂ ਜੋਤ ਨੂੰ ਆਪਣੇ ਅੰਦਰ ਤੇ ਸੰਸਾਰ ਦੇ ਜੀਵਾਂ ਅੰਦਰ ਦੇਖਦਾ ਹੈ । ਗੁਰਮਤਿ ਅਨੁਸਾਰ ਜੀਵਨ ਮੁਕਤ ਦਾ ਸਿਧਾਂਤ ਦ੍ਰਿੜ੍ਹ ਕਰਾਇਆ ਗਿਆ ਹੈ। ਜੀਵਨ ਮੁਕਤਿ ਇਕ ਸਹਜ ਭਰਪੂਰ ਅਵਸਥਾ ਹੈ ਇਹ ਸਬਰ ਸੰਤੋਖ

---

1. ਗੁਰੂ ਗਰੰਥ ਰਾਮਕਲੀ ਮ. 3, ਪੰਨਾ 921 ਬਿਨ ਗੁਰ ਅਰਥ ਬੀਚਾਰੁ ਨ ਪਾਇਆ ਮੁਕਤਿ ਪਦਾਰਥ ਭਗਤਿ ਹਰਿ ਪਾਇਆ ॥)

2. ਉਹੀ, —ਗਉੜੀ ਦੀ ਵਾਰ ਮ. 4, ਪੰਨਾ 303

ਤੇ ਵੈਰਾਗ ਅਵਸਥਾ ਦੀ ਲਖਾਇਕ ਹੈ ਪਰਵਿਰਤੀ ਵਿਚ ਨਿਰਵਿਰਤੀ ਕਰਮ ਹੈ।

ਪਰਵਿਰਤਿ ਨਰਵਿਰਤਿ ਹਾਠਾ ਦੋਵੈ
ਵਿਚਿ ਧਰਮੁ ਫਿਰੈ ਰੈਬਾਰਿਆ ॥[1]

ਮੁਕਤੀ ਮਨੁੱਖੀ ਜੀਵਨ ਦੀ ਇਕ ਸਰੇਸ਼ਟ ਪ੍ਰਾਪਤੀ ਹੈ। ਹੁਣ ਤਕ ਵਰਣਨ ਕੀਤੀ ਗਈ ਵਿਚਾਰਧਾਰਾ ਅਨੁਸਾਰ ਇਹੀ ਕਿਹਾ ਜਾ ਸਕਦਾ ਹੈ ਕਿ ਚੌਥੇ ਪੁਰਸ਼ਾਰਥ ਦੀ ਪ੍ਰਾਪਤੀ ਲਈ ਪਹਿਲੇ ਤਿਨਾਂ ਪੁਰਸ਼ਾਰਥਾਂ ਦੀ ਸਹੀ ਵਰਤੋਂ ਅਤੀ ਜਰੂਰੀ ਹੈ। ਜਿਸ ਤਰ੍ਹਾਂ ਕੋਈ ਵਿਅਕਤੀ ਆਪਣੇ ਹੱਥਲੇ ਦਾਣੇ ਨੂੰ ਭਵਿਸ਼ ਵਿਚ ਬਹੁਤ ਅਨਾਜ ਹੋਣ ਦੀ ਲਾਲਸਾ ਅਧੀਨ ਤਿਆਗ ਦਿੰਦਾ ਹੈ ਭਾਵ ਬੀਜ ਦਿੰਦਾ ਹੈ ਇਸੇ ਤਰਾਂ ਮਨੁੱਖ ਨੂੰ ਮੁਕਤੀ ਦੀ ਪ੍ਰਾਪਤੀ ਲਈ ਪਹਿਲੇ ਤਿੰਨ ਪੁਰਸ਼ਾਰਥਾਂ ਦਾ ਤਿਆਗ ਕਰ ਦੇਣਾ ਚਾਹੀਦਾ ਹੈ। ਇਨਾਂ ਦੇ ਤਿਆਗ ਕਰਨ ਨਾਲ ਸਦੀਵੀ ਸੁਖ ਮਿਲਦਾ ਹੈ ਇਸਨੂੰ ਪਰਮ ਸੁਖ ਤੇ ਮਹਾ ਸੁਖ ਵੀ ਕਿਹਾ ਗਿਆ ਹੈ। ਗੁਰਮਤਿ ਵਿਚ ਇਸ ਖਿਆਲ ਨੂੰ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਗੁਰੂ ਆਪਣੇ ਸਿੱਖਾਂ ਦਾ ਧਿਆਨ ਚੌਥੇ ਪਦਾਰਥ ਪੁਰਸਾਰਥ ਮੁਕਤੀ ਉਤੇ ਦ੍ਰਿੜ ਕਰਾਉਂਦਾ ਹੈ ਅਤੇ ਪਹਿਲੇ ਤਿਨਾ ਦੀ ਸਾਧਨ ਮਾਤਰ ਵਰਤੋਂ ਸਿਖਾਉਂਦਾ ਹੈ।[2]

ਗੁਰਮਤਿ ਅਨੁਸਾਰ ਚੋਹਾਂ ਪਦਾਰਥ ਦਾ ਸ੍ਰੋਤ ਇਕ ਪ੍ਰਭੂ ਹੈ ਅਤੇ ਸਾਧਨ ਵਿਚ ਪ੍ਰਭੂ ਨਾਮ ਹੀ ਦੱਸਿਆ ਗਿਆ ਹੈ।

ਪ੍ਰਭੁ ਅਬਿਨਾਸੀ ਹਉ ਤਿਸਕੀ ਦਾਸੀ ਮਰੈ ਨ ਆਵੈ ਜਾਏ ॥
ਧਰਮ ਅਰਥ ਕਾਮ ਸਭਿ ਪੂਰਨ ਮਨਿ ਚਿੰਦੀ ਇਛ ਪੁਜਾਏ ॥[3]

ਗੁਰਮਤਿ ਇਸ ਖਿਆਲ ਦੀ ਵੀ ਹਾਮੀ ਭਰਦੀ ਹੈ ਕਿ ਮਨੁੱਖ ਆਪਣੇ ਜਨਮ ਸਮੇਂ ਹੀ ਚਾਰ ਪਦਾਰਥ ਲੈ ਕੇ ਜਗ ਵਿਚ ਆਇਆ। ਜੀਵ ਦਾ ਮਾਇਆ ਦੇ ਮੋਹ ਵਿਚ ਪੈਣ ਕਾਰਨ ਇਹ ਪਦਾਰਥ ਖੜੇ ਹੀ ਗੁਆਚ ਗਏ। ਅਸੀਂ ਪਹਿਲਾਂ ਵੀ ਜਿਕਰ ਕੀਤਾ ਹੈ ਕਿ ਕਿਸੇ ਪਦਾਰਥ ਵਿਚ ਜਦੋਂ ਵਿਕਾਰ ਆ ਜਾਂਦਾ ਹੈ ਤਾਂ ਇਸਦਾ ਫਲ ਸਹੀ ਪ੍ਰਾਪਤ ਨਹੀਂ ਹੁੰਦਾ।

ਚਾਰਿ ਪਦਾਰਥ ਲੈ ਜਗਿ ਜਨਮਿਆ ॥
ਸਿਵ ਸਕਤੀ ਘਰਿ ਵਾਸੁ ਧਰੇ ॥
ਲਾਗੀ ਭੂਖ ਮਾਇਆ ਮਗੁ ਜੋਹੈ।
ਮੁਕਤਿ ਪਦਾਰਥੁ ਮੋਹਿ ਖਰੇ ॥[4]

ਮਨੁੱਖ ਇਕ ਪ੍ਰਭੂ ਨੂੰ ਵਿਸਾਰ ਕੇ ਸੰਸਾਰ ਦੀ ਖੇਡ ਹਾਰ ਜਾਂਦਾ ਹੈ ਚਾਰ ਪਦਾਰਥ

1. ਗੁਰੂ ਗ੍ਰੰਥ ਸਾਹਿਬ—ਮਲਾਰ ਮ. 1, ਪੰਨਾ —1280
2. ,, ,, ,, —ਪ੍ਰਭਾਤੀ ਮ. 1, ਪੰਨਾ-1345
3. ,, ,, ,, —ਸੂਹੀ ਮ. 5, ਪੰਨਾ-785
4. ,, ,, ,, —ਮਾਰੂ ਮ. 1, ਪੰਨਾ-1014

ਤਾਂ ਜੀਵਨ ਸਫਲਤਾ ਲਈ ਹਨ ਪ੍ਰੰਤੂ ਇਨ੍ਹਾਂ ਵਿਚ ਮੋਹ ਕਾਰਨ ਅਸਲ ਮਨੋਰਥ ਨੂੰ ਭੁਲ ਕੇ ਜੀਵਨ ਦੀ ਬਾਜੀ ਹਾਰ ਜਾਂਦਾ ਹੈ। ਇਹ ਸਭ ਮੋਹ ਦੀ ਅਗਿਆਨਤਾ ਕਾਰਨ ਹੁੰਦਾ ਹੈ। ਮਨੁੱਖ ਅਗਿਆਨਤਾ ਦੇ ਅੰਧੇਰੇ ਵਿਚ ਨਾਮ ਨੂੰ ਵਿਜਾਰ ਦਿੰਦਾ ਹੈ। ਨਾਮੁ ਪ੍ਰਭੂ ਸ਼ਕਤੀ ਹੀ ਚੋਹਾਂ ਪਦਾਰਥਾਂ ਦੀ ਸਫਲਤਾ ਦਾ ਕਾਰਨ ਬਣਦੀ ਹੈ ਅਤੇ ਜਨਮ ਮਰਨ ਦਾ ਭੈ ਵੀ ਸਮਾਪਤ ਹੋ ਜਾਂਦਾ ਹੈ।

ਚਾਰ ਪਦਾਰਥ ਲੈ ਜਗ ਆਇਆ।
ਸਿਵ ਸਕਤੀ ਘਰਿ ਵਾਸਾ ਪਾਇਆ।
ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੇ ਨਾਮ ਵਿਸਾਹਾ ਹੇ।[1]

ਪ੍ਰਭੂ ਸਿਮਰਨ ਨਾਲ ਹੀ ਅਨੰਦ ਦੀ ਪ੍ਰਾਪਤੀ ਮੰਨੀ ਗਈ ਹੈ। ਨਾਮ ਸਿਮਰਨ ਨਾਲ ਹੀ ਚਾਰ ਪਦਾਰਥ ਤੇ ਨੌ ਨਿਧੀਆਂ ਪ੍ਰਾਪਤ ਹੁੰਦੀਆਂ ਹਨ ਅਤੇ ਫਿਰ ਕਿਸੇ ਪ੍ਰਕਾਰ ਦੀ ਤ੍ਰਿਸ਼ਨਾ ਬਾਕੀ ਨਹੀਂ ਰਹਿ ਜਾਂਦੀ। ਪ੍ਰਭੂ ਨਾਮ ਇਕ ਪਾਸੇ ਆਦਰਸ਼ ਹੈ ਤੇ ਦੂਸਰੇ ਪਾਸੇ ਸਾਧਨ ਹੈ। ਇਸਦਾ ਸ੍ਰੋਤ ਇਕੋ ਇਕ ਪ੍ਰਭੂ ਹੈ।[2]

ਗੁਰੂ ਸਾਹਿਬਾਨ ਤੋਂ ਪਹਿਲਾਂ ਧਾਰਮਕ ਖੇਤਰ ਵਿਚ ਮੁਖ ਰੂਪ ਵਿਚ ਦੋ ਧਾਰਾਵਾਂ ਪ੍ਰਚਲਤ ਸਨ। ਇਕ ਉਹ ਲੋਕ ਸਨ ਜੋ ਜੀਵਨ ਆਦਰਸ਼ ਦੀ ਪ੍ਰਾਪਤੀ ਲਈ ਬਾਹਰਮੁਖੀ ਸਨ। ਬਾਹਰਮੁਖੀ ਤੋਂ ਭਾਵ ਕਰਮ ਕਾਂਡ ਵਿਚ ਵਿਸ਼ਵਾਸ਼ ਰਖਦੇ ਸਨ। ਜਿਨ੍ਹਾਂ ਵਿਚ ਵੈਸ਼ਨਵ ਸਰੇਵੜੇ ਆਦਿ। ਦੂਸਰੇ ਉਹ ਲੋਕ ਸਨ ਜੋ ਕੇਵਲ ਅੰਤਰਮੁਖੀ ਸਾਧਨਾ ਉਤੇ ਹੀ ਨਿਰਭਰ ਰਹਿੰਦੇ ਸਨ। ਇਹ ਲੋਕ ਗ੍ਰਹਿਸਤ ਤੇ ਸੰਸਾਰ ਨੂੰ ਤਿਆਗ ਕੇ ਜੰਗਲਾਂ ਵਿਚ ਯੋਗੀ ਹੋ ਕੇ ਵਿਚਰਦੇ ਸਨ। ਸਮਾਧੀਆਂ ਲਾ ਕੇ ਕਠਨ ਤਪ ਕਰਕੇ ਸਿਧੀਆਂ ਆਦਿ ਪ੍ਰਾਪਤ ਕਰਨਾ ਇਨ੍ਹਾ ਦਾ ਕਰਤਵ ਸੀ। ਇਹ ਲੋਕ ਪੇਟ ਦੀ ਪੂਰਤੀ ਖਾਤਰ ਫਿਰ ਗ੍ਰਹਿਸਤੀਆਂ ਪਾਸ ਹੀ ਮੰਗਣ ਜਾਂਦੇ ਸਨ। ਸਚ ਤਾਂ ਅੰਦਰ ਸੀ ਪ੍ਰੰਤੂ ਇਨਾਂ ਦੇ ਖੋਜਣ ਦਾ ਤਰੀਕਾ ਗਲਤ ਸੀ। ਸਚੇ ਗੁਰੂ ਦੀ ਅਗਵਾਈ ਤੋਂ ਬਿਨ੍ਹਾਂ ਇਹ ਲੋਕ ਭਟਕੇ ਹੋਏ ਸਨ। ਗੁਰੂ ਜੀ ਨੇ ਇਨ੍ਹਾਂ ਨੂੰ ਸੰਬੋਧਨ ਕਰਦਿਆਂ ਹੋਇਆਂ 'ਰਾਮਕਲੀ ਰਾਗ' ਵਿਚ ਕਿਹਾ ਹੈ:

ਕਿਆ ਭਵੀਐ ਸਚ ਸੂਚਾ ਹੋਇ ॥
ਸਾਚ ਸਬਦ ਬਿਨ ਮੁਕਤਿ ਨ ਕੋਇ ॥[3]

ਗੁਰਮਤਿ ਦਾ ਮਾਰਗ ਇਨ੍ਹਾਂ ਦੋਨਾਂ ਮਾਰਗਾਂ ਤੋਂ ਵਖਰਾ ਸੀ। ਇਸ ਵਿਚ ਗਿਆਨ ਮਾਰਗ, ਭਗਤੀ ਮਾਰਗ ਤੇ ਕਰਮ ਮਾਰਗ ਦਾ ਸੁਮੇਲ ਹੈ। ਇਸ ਮਾਰਗ ਨੂੰ ਅਸੀਂ ਪਹਿਲਾਂ ਵਰਣਨ ਕੀਤਾ ਹੈ। ਇਸਨੂੰ ਨਾਮ ਮਾਰਗ ਕਹੋ ਜਾਂ ਸਹਜ ਮਾਰਗ। ਇਸ਼ ਮਾਰਗ ਵਿਚ ਗਿਆਨ ਕੇਵਲ ਕੋਰਾ ਗਿਆਨ ਨਹੀਂ ਇਸ ਨਾਲ ਸਰਧਾ ਤੇ ਵਿਸਵਾਸ਼ ਜੁੜਿਆ

---

1. ਗੁਰੂ ਗ੍ਰੰਥ ਸਾਹਿਬ—ਮਾਰੂ ਮ. 1 ਪੰਨਾ-1024
2. ਉਹੀ, ਬਿਲਾਵਲ ਮ. 5 "ਅਰਥ ਧਰਮ ਕਾਮ ਮੋਖ ਦਾ ਦਾਤਾ" ਪੰ. 805
3. ਉਹੀ, ਰਾਮਕਲੀ ਮ. 1 ਪੰ, 938

ਹੋਇਆ ਹੈ ਕਰਮ ਮਾਰਗ ਵਿਚ ਨਿਸ਼ਕਾਮਤਾ ਹੈ ਤ ਭਗਤੀ ਮਾਰਗ ਵਿਚ ਨਿਰਾ ਅੰਧ ਵਿਸ਼ਵਾਸ਼ ਨਹੀਂ ਹੈ। ਪ੍ਰਭੂ ਦੀ ਸੇਵਾ ਜਾਂ ਸਾਧ ਗੁਰੂ ਵਿਅਕਤੀ ਦੀ ਸੇਵਾ ਵਿਚ ਹੀ ਚੌਹਾਂ ਪਦਾਰਥਾਂ ਦੀ ਪ੍ਰਾਪਤੀ ਹੋ ਜਾਂਦੀ ਦੱਸੀ ਹੈ।[1]

ਗੁਰਮਤਿ ਮਾਰਗ ਇਕ ਸਹਿਜ ਮਾਰਗ ਹੈ। ਇਸ ਵਿਚ ਨਾ ਤਾਂ ਕਠਨ ਤਪੱਸਿਆ ਰਾਹੀਂ ਸਰੀਰ ਦਾ ਨਾਸ ਹੀ ਕੀਤਾ ਜਾਂਦਾ ਹੈ ਤੇ ਨਾ ਹੀ ਭਾਵਨਾਵਾਂ ਦਾ ਕਤਲ। ਗੁਰਮਤਿ ਨਾ ਤਾਂ ਮਨੁੱਖ ਨੂੰ ਚੁਪ ਸਾਧਣ ਦਾ ਹੀ ਉਪਦੇਸ ਦਿੰਦਾ ਹੈ। ਅਤੇ ਨਾ ਹੀ ਬਾਹਰੀ ਕਰਮ ਕਾਂਡ ਵਿਚ ਕਿਸੇ ਪ੍ਰਕਾਰ ਦੇ ਆਦਰਸ਼ ਦੀ ਪੂਰਤੀ ਦੀ ਹਾਮੀ ਭਰਦਾ ਹੈ। ਮਨੁੱਖ ਦੇ ਅੰਦਰ ਪੰਜ ਕਮਾਦਕ ਅਤੇ ਦੂਈ ਦਵੈਤ ਮੋਹ ਆਦਿ ਕਮਜੋਰੀਆਂ ਹਨ। ਗੁਰਮਤਿ ਇਨ੍ਹਾਂ ਨੂੰ ਇਕ ਸੰਤੁਲਨ ਵਿਚ ਰਖ ਕੇ ਇਨਾਂ ਤੋਂ ਉਪਰ ਉਠਣ ਦੀ ਪ੍ਰੇਰਨਾ ਦਿੰਦਾ ਹੈ ਅਤੇ ਤ੍ਰਿਸਨਾ ਵਿਚ ਹੀ ਵੈਰਾਗ ਧਾਰਨ ਕਰਨ ਦਾ ਉਪਦੇਸ਼ ਦਿੰਦੀ ਹੈ। ਸੰਸਾਰ ਵਿਚ ਰਹਿੰਦਿਆਂ ਆਪਣਾ ਫਰਜ ਨਿਭਾਂਦਿਆਂ ਇਕ ਸੰਤੁਲਨ ਜੀਵਨ ਜੀਉਣ ਦਾ ਨਾਂ ਮੁਕਤੀ ਹੈ।[2] ਇਸ ਜੀਵਨ ਵਿਚ ਦੁਖ-ਸੁਖ ਇਕ ਬਰਾਬਰ ਹਨ। ਹਰਖ ਸੋਗ ਅਤੇ ਉਸਤਿਤ ਨਿੰਦਾ ਬਰਾਬਰ ਹੁੰਦੀ ਹੈ।

ਸ. ਕਪੂਰ ਸਿੰਘ ਗੁਰਮਤਿ ਦੇ ਮੁਕਤੀ ਸਿਧਾਂਤ ਨੂੰ ਇਸ ਤਰ੍ਹਾਂ ਵਰਣਨ ਕਰਦਾ ਹੈ :

"The Hinduism and Buddhism, mukti is just another name for its destruction in the whole of Hindu thought and attitude the individuality and personality has no value intrinsically; it has secondary signifiacnce only. The stress in Sikhism is shifted. The individual is not an evil mirage to the destroyed and disregarded out the very foundation on which the whole of human religious activity is to be built. It is liberation from its limitations and sickness and it is not its dissipation and destruction'.'[3]

ਗੁਰਮਤਿ ਅਨੁਸਾਰ ਮਨੁੱਖੀ ਜੀਵਨ ਦਾ ਆਦਰਸ਼ ਮੁਕਤੀ ਪਰੰਪਰਾਗਤ ਮੁਕਤੀ ਵਾਂਗ ਨਾ ਤਾਂ ਕਾਮਨਾਮਈ ਹੈ ਤੇ ਨਾ ਹੀ ਪਦਾਰਥਵਾਦੀ। ਇਸ ਮੁਕਤੀ ਵਿਚ ਤਾਂ ਅਗਿਆਨਤਾ, ਹਉਮੈ ਮਾਇਆ ਮੋਹ ਦੇ ਬੰਧਨਾਂ ਤੋਂ ਛੁਟਕਾਰਾ ਹੈ। ਜੀਵਨ ਪ੍ਰਤੀ ਤਿਆਗ ਨਹੀਂ ਸਗੋਂ ਵੈਰਾਗ ਭਾਵਨਾ ਦੀ ਪ੍ਰਧਾਨਤਾ ਹੈ। ਮੈਂ ਮੇਰੀ ਦਾ ਤਿਆਗ ਹੈ। ਅਗਿਆਨਤਾ ਤੇ ਹਉਮੈ ਕਾਰਨ ਹੀ ਆਵਾਗਵਨ ਦੀਆ ਜੰਜੀਰਾਂ ਪੱਕੀਆਂ ਹੁੰਦੀਆਂ ਹਨ। ਇਸ

---

1. ਗੁਰੂ ਗ੍ਰੰਥ ਸਾਹਿਬ, ਮਾਝ ਮ. 5 ਪੰਨਾ 108.
2. ਉਹੀ, ਸੂਹੀ ਮ. 5 ਪੰਨਾ 779
   ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ।......
   ਮੁਕਤਿ ਜੁਗਤਿ ਦਰੁ ਖੋਲਾ ॥
3. ਪ੍ਰੀਤਮ ਸਿੰਘ, ਗੁਰੂ ਨਾਨਕ ਵਿਚਾਰ ਅਧਿਐਨ, ਪੰ. 139

ਅਗਿਆਨਤਾ ਤੋਂ ਗੁਰੂ ਹੀ ਛੁਟਕਾਰਾ ਦੁਆ ਸਕਦਾ ਹੈ ।

ਮੇਰਾ ਤੇਰਾ ਜਾਨਤੇ ਤਬ ਹੀ ਤੇ ਬੰਧਾ ॥
ਗੁਰ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥[1]

ਗੁਰਮਤਿ ਅਨੁਸਾਰ ਜੀਵਨ ਆਦਰਸ਼ ਪ੍ਰਾਪਤੀ ਦਾ ਲਾਭ ਕੇਵਲ ਵਿਅਕਤੀ ਵਿਸ਼ੇਸ਼ ਨੂੰ ਨਹੀਂ ਸਗੋਂ ਜੀਵਨ ਮੁਕਤ ਜੀਵ ਆਪਣੇ ਸੰਗੀ ਸਾਥੀਆਂ ਨੂੰ ਵੀ ਤਾਰ ਲੈਂਦਾ ਹੈ ਦੂਸਰਿਆਂ ਨੂੰ ਵੀ ਜੀਵਨ ਆਦਰਸ਼ ਪ੍ਰਾਪਤੀ ਦੇ ਰਾਹ ਉਤੇ ਤੋਰਤਾ ਹੈ ।

ਆਪਿ ਤਰੈ ਸਗਲੈ ਕੁਲ ਤਾਰੇ ॥[2]
ਆਪ ਮੁਕਤ ਮੁਕਤੁ ਕਰੈ ਸੰਸਾਰ ॥[3]

ਗੁਰਮਤਿ ਦੀ ਮੁਕਤੀ ਦੀ ਵਿਚਾਰਧਾਰਾ ਜੋ ਜੀਵ ਦੇ ਸੰਸਾਰ ਛਡਣ ਉਪਰੰਤ ਹੈ। ਉਹ ਵੀ ਕੁਝ ਵਿਲੱਖਣ ਢੰਗ ਦੀ ਹੈ। ਗੁਰੂ ਦਾ ਸਿੱਖ ਮੁਕਤਿਆਂ ਦੇ ਦੇਸ਼ ਵਿਚ ਵਸ ਕੇ ਪ੍ਰਾਪਤ ਮੁਕਤੀ ਨਾਲੋਂ ਗੁਰੂ ਚਰਨਾ ਵਿਚ ਵਸਣ ਵਾਲੀ ਮੁਕਤੀ ਨੂੰ ਪ੍ਰਧਾਨਤਾ ਦਿੰਦਾ ਹੈ। ਮੁਕਤ ਦੇਸ ਦੀ ਖੁਸ਼ੀ ਨਾਲ ਗੁਰੂ ਚਰਨਾ ਦੀ ਪ੍ਰੀਤੀ ਦਾ ਅਨੰਦ ਕਿਤੇ ਜਿਆਦਾ ਦੱਸਿਆ ਗਿਆ ਹੈ—ਗੁਰਮਤਿ ਦਾ ਆਦਰਸ਼ਕ ਮਨੁੱਖ ਪ੍ਰਭੂ ਚਰਨਾ ਦੀ ਪ੍ਰੀਤੀ ਦੇ ਮੁਕਾਬਲੇ ਵਿਚ ਮੁਕਤੀ ਦਾ ਤਿਆਗ ਕਰ ਦਿੰਦਾ ਹੈ।

ਰਿਗਵੇਦ ਵਿਚ ਸੁਰਗ ਲੋਕ ਤੇ ਪਿਤਰ ਲੋਕ ਦਾ ਜਿਕਰ ਆਇਆ ਹੈ ਪੁੰਨ ਕਰਮ ਕਰਨ ਤੇ ਸੁਰਗ ਦੀ ਪ੍ਰਾਪਤੀ ਹੁੰਦੀ ਹੈ। ਸੁਭ ਕਰਮਾਂ ਦਾ ਫਲ ਖਤਮ ਹੋਣ ਤੇ ਮਨੁੱਖ ਨੂੰ ਫਿਰ ਮਾਤ ਲੋਕ ਵਿਚ ਆਉਣਾ ਪੈਂਦਾ ਹੈ।[4] ਗੁਰਮਤਿ ਵਿਚ ਅਜਿਹੀ ਮੁਕਤੀ ਦੀ ਵਿਚਾਰਧਾਰਾ ਪ੍ਰਵਾਨਤ ਨਹੀਂ ਹੈ। ਗੁਰੂ ਰਾਮ ਦਾਸ ਜੀ ਹਰੀ ਦੇ ਦਰਸ਼ਨਾ ਨੂੰ ਮੁਕਤੀ ਤੋਂ ਸਰੇਸ਼ਟ ਮੰਨਦੇ ਹਨ—

ਸੁਰਗ ਮੁਕਤ ਬੈਕੁੰਠ ਸਭ ਬਾਛਹਿ......
ਹਰਿ ਦਰਸਨਿ ਕੇ ਜਨ ਮੁਕਤ ਨ ਮਾਗਹਿ
ਮਿਲਿ ਦਰਸਨ ਤ੍ਰਿਪਤ ਮਨ ਧੀਜੈ ॥[5]

ਪ੍ਰਭੂ ਚਰਨਾ ਵਿਚ ਅਭੇਦਤਾ ਇਕ ਅਨੰਦਮਈ ਅਵਸਥਾ ਹੈ ਇਹ ਬਿਆਨ ਨਹੀਂ ਕੀਤੀ ਜਾ ਸਕਦੀ। ਇਸਦੀ ਪ੍ਰਾਪਤੀ ਉਪਰੰਤ ਪ੍ਰਭੂ ਜੋਤ ਦਾ ਪਸਾਰਾ ਹਰ ਥਾਂ ਦਿਸਦਾ ਹੈ ਕੋਈ ਵੈਰੀ ਨਹੀਂ ਦਿਸਦਾ ਸਭੇ ਆਪਣੇ ਹੀ ਮੀਤ ਪਿਆਰੇ ਲਗਦੇ ਹਨ। ਮੁਕਤ ਜੀਵ ਦਾ ਹਰ ਕਾਰਜ ਪ੍ਰਭੂ ਹੁਕਮ ਅੰਦਰ ਹੁੰਦਾ ਹੈ। ਪ੍ਰਭੂ ਪ੍ਰਤੀ ਪੂਰਨ ਸਮਰਪਣਤਾ ਹੁੰਦੀ ਹੈ।

1. ਗੁਰੂ ਗ੍ਰੰਥ ਆਸਾ ਮ. 5 ਪੰ. 400.
2. ਉਕਤ ਮਾਰੂ ਮ. 5 ਪੰ. 1076. ਹੋਰ ਦੇਖੋਂ ਰਾਮਕਲੀ ਮ. 1 ਪੰ. 877.
3. ਉਕਤ ਗਉੜੀ ਮ. 5 ਪੰ. 295.
4. ਰਿਗਵੇਦ—10.14.8.
5. ਗੁਰੂ ਗ੍ਰੰਥ ਸਾਹਿਬ—ਕਲਿਆਣ ਮ. 4 ਪੰ. 1327.

ਮੈਂ ਮੇਰੀ ਦੀ ਸਮਾਪਤੀ ਹੋ ਕੇ ਤੂੰ ਤੇਰਾ ਹੀ ਰਹਿ ਜਾਂਦਾ ਹੈ।

ਗੁਰਮਤਿ ਦਾ ਅਜਿਹਾ ਜੀਵਨ ਆਦਰਸ਼ ਨਾ ਤਾਂ ਕਿਤਿਉ ਬਾਹਰੋਂ ਪ੍ਰਾਪਤ ਹੁਦਾ ਹੈ ਅਤੇ ਨਾ ਹੀ ਉਤਪਨ ਹੁੰਦਾ ਹੈ। ਇਹ ਮਨੁੱਖੀ ਮਨ ਦੀ ਇਕ ਅਵਸਥਾ ਹੁੰਦੀ ਹੈ। ਮਨੁੱਖ ਸੰਸਾਰ ਵਿੱਚ ਵਿਚਰਦਿਆਂ ਨਿਰਲੇਪ ਰਹਿੰਦਾ ਹੈ ਦੂਸਰੇ ਪਾਸੇ ਉਸਦੀ ਲਿਵ ਪ੍ਰਭੂ ਨਾਲ ਜੁੜੀ ਹੋਈ ਹੁੰਦੀ ਹੈ। ਉਸਦਾ ਹਰ ਕਾਰਜ ਸਹਜ ਸੁਭਾ ਹੁੰਦਾ ਹੈ—

ਸਹਜੇ ਜਾਗੈ ਸਹਜੈ ਸੋਵੈ
ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥[1]

## (ii) ਮਨੁੱਖੀ ਆਦਰਸ਼/ਧਰਮ ਦਾ ਯੋਗਦਾਨ

ਧਰਮ ਇਕ ਅਮਲੀ (ਪ੍ਰੈਕਟੀਕਲ) ਜੀਵਨ ਜਾਂਚ ਹੈ। ਇਕ ਨਮੂਨੇ ਦੀ ਜਿੰਦਗੀ ਜਿਉਣ ਦਾ ਢੰਗ ਹੈ। ਆਪੇ ਦੀ ਸੋਝੀ ਹੈ। ਮਨੁੱਖੀ (ਜੋਤ) ਸੱਚ ਤੋਂ ਪੈਦਾ ਹੋਈ ਹੋਣ ਕਰਕੇ (ਧਰਮ) ਸੱਚ ਦੀ ਭਾਲ ਕਰਦੀ ਹੈ ਅਤੇ ਅੰਤ ਨੂੰ ਸੱਚ ਵਿਚ ਹੀ ਅਭੇਦ ਹੋ ਜਾਂਦੀ ਹੈ। ਧਰਮ ਇਕ ਉਹ ਆਤਮਕ ਸਾਧਨਾ ਹੈ ਜੋ ਸਾਡੀ ਜ਼ਮੀਰ ਨੂੰ ਟੁੰਬਦੀ ਹੈ ਅਤੇ ਇਖਲਾਕੀ ਸ਼ਕਤੀ ਪ੍ਰਦਾਨ ਕਰਤੀ ਹੈ।[2] ਪ੍ਰਿੰ. ਤੇਜਾ ਸਿੰਘ ਦੇ ਸ਼ਬਦਾਂ ਵਿਚ ਧਰਮ ਅਤੁੱਟ ਸ਼ਕਤੀ ਉਤੇ ਵਿਸ਼ਵਾਸ ਰੱਖਦਿਆਂ ਉਸ ਤਕ ਪਹੁੰਚਣ ਲਈ ਖਾਹਸ਼ ਅਧੀਨ ਕੁਝ ਵਿਸ਼ੇਸ਼ ਅਸੂਲਾਂ, ਸਰਧਾ, ਸਤਿਕਾਰ, ਭੈ ਤੇ ਭਾਉ ਦੀਆਂ ਮਿਲੀਆਂ ਜੁਲੀਆਂ ਭਾਵਨਾਵਾਂ ਨਾਲ ਅਮਲ ਕਰਨ ਦਾ ਨਾਂ ਹੈ।[3] ਧਰਮ ਦੇ ਯੋਗਦਾਨ ਤੋਂ ਪਹਿਲਾਂ ਧਰਮ ਕੀ ਹੈ ਸਮਝਣਾ ਜਰੂਰੀ ਹੈ।

ਧਰਮ ਇਕ ਐਸਾ ਸ਼ੀਸ਼ਾ ਹੈ ਜਿਸ ਵਿਚ ਅਸੀਂ ਆਪਣੀਆਂ ਨੈਤਿਕ ਕਿਰਿਆਵਾਂ ਵੇਖ ਸਕਦੇ ਹਾਂ। ਧਰਮ ਮਨੁੱਖ ਦੀ ਆਤਮਾ ਵਿਚੋਂ ਉਨ੍ਹਾਂ ਸਭ ਚੀਜਾਂ ਤੋਂ ਪਹਿਲਾਂ ਹੋਂਦ ਵਿਚ ਆਉਂਦਾ ਹੈ, ਫਲਦਾ ਫੁਲਦਾ ਹੈ, ਜਿਹੜੀਆਂ ਕਿ ਪਿੱਛੋਂ ਸ਼ਬਦਾਂ, ਕਰਮਾਂ ਜਾਂ ਰੀਤਾਂ ਤੇ ਰਸਮਾਂ ਵਿਚ ਪ੍ਰਗਟ ਹੁੰਦੀਆਂ ਹਨ।[4] ਮਨੁੱਖ ਦੇ ਅਧਿਆਤਮਕ ਖੇਤਰ ਵਿਚ ਪ੍ਰਭੂ ਸਤਾ ਉਤੇ ਬਹੁਤ ਸਾਰੇ ਵਿਸ਼ਵਾਸ ਸ਼ਾਮਲ ਹਨ। ਇਨ੍ਹਾਂ ਵਿਚੋਂ ਅਮਰ ਤੇ ਅਟੱਲ ਪ੍ਰਭੂ ਉਤੇ ਵਿਸ਼ਵਾਸ ਮਨੁੱਖ ਦੇ ਜਾਤੀ ਪੱਧਰ ਉਤੇ ਸੱਚ ਦਾ ਰੂਪ ਧਾਰਨ ਕਰਦਾ ਹੈ। ਸਮਾਜਕ ਪੱਧਰ ਉਤੇ ਨਿਯਮ ਤੇ ਕਾਨੂੰਨ ਰਾਹੀ ਪ੍ਰਗਟ ਹੁੰਦਾ ਹੈ ਅਤੇ ਵਿਸ਼ਵ ਪੱਧਰ ਉਤੇ ਪ੍ਰਭੂ ਦੀ ਸ਼ਕਤੀ ਜੋ ਸਾਰੇ ਸੰਸਾਰ ਨੂੰ ਥੰਮ ਕੇ ਰਖਦੀ ਹੈ ਤੇ ਚਲਾਂਦੀ ਹੈ, ਰਾਹੀ ਰੂਪਮਾਨ ਹੁੰਦੀ ਹੈ।

ਮੈਕਸ ਮੂਲਰ ਲਿਖਦਾ ਹੈ ਧਰਮ ਉਹ ਦਿਮਾਗੀ ਸ਼ਕਤੀ ਹੈ ਜਿਹੜੀ ਅਨੁਭਵ ਅਤੇ

---

1. ਗੁਰੂ ਗ੍ਰੰਥ ਸਾਹਿਬ—ਸੋਰਠਿ ਵਾਰ ਮਹਲਾ 4, ਸਲੋਕ ਮਹਲਾ 2 ਪੰਨਾ-646
2. ਡਾ. ਰਾਧਾ ਕ੍ਰਿਸ਼ਨਨ ਰੀਕਵਰੀ ਆਫ ਫੇਥ ਪੰਨਾ. 64.
3. ਪ੍ਰਿੰ. ਤੇਜਾ ਸਿੰਘ ਸਿਖਇਜ਼ਮ ਖਾਲਸਾ ਬ੍ਰਦਰਜ਼ 1970,
4. ਡਾ. ਸ਼ੇਰ ਸਿੰਘ ਗੁਰਮਤਿ ਦਰਸ਼ਨ, ਪੰਨਾ 1 ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿ: 1962.

ਬੁਧੀ ਤੋਂ ਸੁਤੰਤਰ ਰਹਿ ਕੇ ਸਗੋਂ ਇਨ੍ਹਾਂ ਦੇ ਬਾਵਜੂਦ ਮਨੁੱਖ ਨੂੰ ਅਸੀਮ ਦੀ ਸੋਝੀ ਭਿੰਨ ਨਾਮਾਂ ਤੇ ਰੂਪਾਂ ਵਿਚ ਪ੍ਰਾਪਤ ਕਰਨ ਦੇ ਸਮਰਥ ਕਰਦੀ ਹੈ। ਜੇ ਅਸੀਂ ਕੇਵਲ ਧਿਆਨ ਨਾਲ ਦੇਖੀਏ ਤੇ ਸੁਣੀਏ ਤਾਂ ਸਾਨੂੰ ਹਰ ਧਰਮ ਵਿਚ ਆਤਮਾਂ ਦੀ ਇਕ ਲਾਲਸਾ ਦਿਸੇਗੀ ਜਿਹੜੀ ਉਸਨੂੰ ਸਮਝਣ ਦਾ ਯਤਨ ਕਰ ਰਹੀ ਹੈ ਜੋ ਸਮਝ ਤੋਂ ਪਰੇ ਹੈ ਜਿਹੜੀ ਉਸ ਨੂੰ ਕਥਨ ਕਰਨ ਦਾ ਯਤਨ ਕਰ ਰਹੀ ਹੈ ਜੋ ਅਕੱਥ ਹੈ ਜਿਹੜੀ ਅਨੰਤ ਲਈ ਲਗਨ ਹੈ ਜਿਹੜੀ ਪ੍ਰਭੂ ਪ੍ਰੇਮ ਹੈ।[1]

ਪ੍ਰੇਮ ਜਿਥੇ ਇਕ ਸਾਧਨਾ ਮਾਰਗ ਹੈ ਉਥੇ ਲਕਸ਼ ਵੀ ਹੈ। ਮਨੁੱਖੀ ਚੇਤਨਾ ਨੇ ਪ੍ਰੇਮ ਤੇ ਸ਼ਰਧਾ ਨਾਲ ਹੀ ਪਰਮ ਚੇਤਨਾ ਪ੍ਰਾਪਤ ਕਰਨੀ ਹੈ।[2] ਬੂੰਦ ਨੇ ਸਾਗਰ ਵਿਚ ਮਿਲਣਾ ਹੈ। ਕਿਰਨ ਨੇ ਸੂਰਜ ਵਿਚ ਸਮਾਉਣਾ ਹੈ। ਚੰਗਿਆੜੀ ਨੇ ਅਗਨੀ ਵਿਚ ਮਿਲਣਾ ਹੈ। ਲਿਵ ਤੇ ਧਾਤ ਦੋ ਰਾਹ ਹਨ। ਲਿਵ ਦਾ ਰਾਹ ਪਰਮਾਰਥ ਦਾ ਹੈ ਇਸ ਦਾ ਮੂੰਹ ਪਰਮਾਤਮਾ ਵਲ ਹੈ। ਧਾਤ ਦਾ ਰਾਹ ਪਦਾਰਥ ਦਾ ਹੈ ਇਸ ਦਾ ਮੂੰਹ ਸੰਸਾਰ ਵਲ ਹੈ। ਆਤਮਾ ਦਾ ਪਰਮਾਤਮਾ ਨਾਲ ਮੇਲ ਹੀ ਜੀਵਨ ਆਦਰਸ਼ ਹੈ ਇਹ ਭੁਖ ਉਦੋਂ ਜਾਗਦੀ ਹੈ। ਜਿਸ ਵਕਤ ਮਨੁੱਖ ਗੁਰੂ ਦੇ ਸ਼ਬਦ ਉਤੇ ਧਿਆਨ ਕੇਂਦਰਿਤ ਕਰਕੇ ਅੰਤਰਮੁਖੀ ਹੁਦਾ ਹੈ, ਆਤਮਾ ਜੋਤ ਨਾਲ ਮਿਲਕੇ ਅਨੰਦ ਮਹਿਸੂਸ ਕਰਦੀ ਹੈ ਇਸਨੂੰ ਗੁਰਬਾਣੀ ਵਿਚ ਵਿਸਮਾਦ ਦਾ ਨਾਂ ਦਿਤਾ ਹੈ। ਜਦੋਂ ਮਨੁੱਖ ਬਾਹਰਮੁਖੀ ਹੋ ਕੇ ਵਿਵਹਾਰਕ ਜੀਵਨ ਦੇ ਸੰਬੰਧ ਵਿਚ ਸੰਸਾਰ ਵਿਚ ਵਿਚਰਦਾ ਹੈ ਤਾਂ ਹਰ ਜੀਵ ਅੰਦਰ ਪ੍ਰਭੂ ਜੋਤ ਦਾ ਪਸਾਰਾ ਦੇਖ ਕੇ ਖੁਸ਼ ਹੁੰਦਾ ਹੈ ਅਤੇ ਪਿਆਰ ਕਰਦਾ ਹੈ।

ਹਉ ਬਿਸਮ ਭਈ ਦੇਖਿ ਗੁਣਾਂ ਅਨਹਦ ਸਬਦ ਅਗਾਜਾ ਰਾਮ ॥

ਧਰਮ ਦੀ ਪਰਿਭਾਸ਼ਾ ਦਿੰਦਿਆਂ ਭਾਈ ਕਾਨ੍ਹ ਸਿੰਘ ਲਿਖਦੇ ਹਨ ਕਿ ਜੋ ਸੰਸਾਰ ਨੂੰ ਧਾਰਨ ਕਰਦਾ ਹੈ ਜਿਸਦਾ ਅਧਾਰ ਵਿਸ਼ਵ ਹੈ ਉਹ ਧਰਮ ਹੈ।[3] ਧਰਮ ਸਬਦ ਦਾ ਨਿਕਾਸ ਸੰਸਕ੍ਰਿਤ ਧਾਤੂ ਧ੍ਰੀ ਤੋਂ ਹੋਇਆ ਮੰਨਿਆ ਜਾਂਦਾ ਹੈ ਜਿਸ ਦਾ ਅਰਥ ਹੈ ਧਾਰਨਯੋਗ ਕਰਤਵ।[4] ਇਸ ਦੇ ਪਿਛੋਕੜ ਵਿਚ 'ਰਿਤ' ਸ਼ਬਦ ਵਰਤਿਆ ਮਿਲਦਾ ਹੈ। ਡਾ. ਪੀ. ਬੀ. ਕਾਣੇ ਨੇ 'ਰਿਤ' ਨੂੰ ਧਰਮ ਦਾ ਬੀਜ ਮੰਨਿਆ ਹੈ। ਇਸਨੂੰ ਦੈਵੀ ਨਿਸਚਿਤ ਨਿਯਮਾਂ ਦੇ ਰੂਪ ਵਿਚ ਵਰਤਿਆ ਗਿਆ ਹੈ।[5] ਇਸੇ ਸ਼ਬਦ ਲਈ ਕਿਤੇ ਕਿਤੇ 'ਵ੍ਰਿਤ' ਦੀ ਵਰਤੋਂ ਮਿਲਦੀ ਹੈ।[5] ਜਿਸ ਤੋਂ ਭਾਵ ਸਰਬਵਿਆਪੀ ਨਿਯਮ ਹੈ। ਵਿਸ਼ਵ ਦੀ ਜਿਥੇ ਵੀ ਨਿਯਮਤੀ ਪ੍ਰਕਿਰਿਆ ਹੈ ਉਸਨੂੰ ਵ੍ਰਿਤ ਕਿਹਾ ਹੈ। ਇਸ ਉਪਰੋਕਤ ਪਰਿਭਾਸ਼ਾ ਤੋਂ ਇਹ ਸਪਸ਼ਟ

---

1. ਮੈਕਸ ਮੂਲਰ, ਧਰਮ ਦੀ ਉਤਪਤੀ ਤੇ ਵਿਕਾਸ, ਅਨੁਵਾਦਕ ਡਾ. ਤਾਰਨ ਸਿੰਘ ਪੰਨਾ. 16.
2. ਗੁਰੂ ਗ੍ਰੰਥ—ਧਨਾਸਰੀ ਮ. 1 ਪੰਨਾ—661.
3. ਉਹੀ,—ਰਾਮਕਲੀ ਮ. 1 ਪੰ. 878.
4. ,, ,, ,, —ਬਿਲਾਵਲ ਮ. 5 ਪੰ. 846.
5. ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰ. 662

ਹੁੰਦਾ ਹੈ ਕਿ ਧਰਮ ਇਕ ਉਹ ਸ਼ਕਤੀ ਹੈ ਜੋ ਸਾਰੇ ਸੰਸਾਰ ਦੀ ਕਿਰਿਆ ਨੂੰ ਚਲਾਂਦੀ ਹੈ ।

ਧਰਮ ਦਾ ਧਾਤੂਗਤ ਅਰਥ 'ਦ੍ਰਿੜ ਸਥਿਤੀ' ਹੈ । ਵੇਦਾਂ ਵਿਚ ਧਰਮ ਨੂੰ ਨਿਯਮ, ਨਿਜ਼ਾਮ ਤੇ ਰਿਵਾਜ ਦਾ ਨਾਂ ਦਿੱਤਾ ਗਿਆ ਹੈ ।[1] ਸ਼ਾਸ਼ਤ੍ਰਾਂ ਵਿਚ ਕਿਸੀ ਵਸਤੂ ਗੁਣ ਪ੍ਰਭੂ ਤਕ ਪੁਜੱਣ ਵਾਲੀ ਯੁਕਤੀ ਆਦਿ ਅਰਥ ਲਏ ਗਏ ਹਨ ।[2] ਨਿਆਏ ਕੋਸ਼ ਵਿਚ ਧਰਮ ਨੂੰ ਕਰਤਵ ਦੇ ਰੂਪ ਵਿਚ ਲਿਆ ਹੈ ।[3] ਹਿੰਦੀ ਪੰਜਾਬੀ ਕੋਸ਼ ਵਿਚ ਧਰਮ ਦੇ ਅਰਥ ਪੁੰਨ, ਸਚਿਆਈ, ਨੇਕੀ,ਮਤ, ਮਜਹਬ, ਈਮਾਨ ਨਿਆਉ ਮਰਯਾਦਾ, ਕਰਤਵ, ਰੀਤ, ਕਾਇਦਾ, ਕਾਨੂੰਨ ਆਦਿ ਲਏ ਗਏ ਹਨ ।[4] ਧਰਮ ਦੇ ਬਾਹਰ ਮੁਖੀ ਪਹਿਲੂ ਵਿਚ ਅਚਾਰ, ਅਚਾਰ ਸ਼ਾਸਤ੍ਰ, ਨੈਤਿਕਤਾ, ਐਥਿਕਸ, ਅਖ਼ਲਾਕ, ਆਚਰਣ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਹੈ ।[5]

ਧਰਮ ਇਕ ਪਾਸੇ ਕਰਤਵ ਹੈ ਦੂਸਰੇ ਪਾਸੇ ਅਧਿਕਾਰ, ਵੈਟੀ ਹੀਮਨ ਨੇ ਧਰਮ ਦੇ ਕਰਤਵ, ਅਧਿਕਾਰ, ਮਜਹਬੀ ਕਰਮ ਕਾਂਡ, ਅਖ਼ਲਾਕੀ ਫਰਜ਼ ਤੇ ਕੁਦਰਤੀ ਨੇਮ ਪੰਜ ਅਰਥ ਕੀਤੇ ਹਨ ।[6] ਧਰਮ ਮਨੁੱਖ ਦੇ ਨੈਤਿਕ ਅਤੇ ਅਧਿਆਤਮਕ ਜੀਵਨ ਨਾਲ ਸੰਬੰਧ੍ਰਤ ਹੋਰ ਪੱਖਾਂ ਦੇ ਸਮਾਨ ਇਕ ਅਤਿਅੰਤ ਹੀ ਜਟਲ ਪੱਖ ਹੈ । ਜਿਸਦੀ ਪਰਿਭਾਸ਼ਾ ਠੀਕ ਉਸੇ ਤਰ੍ਹਾਂ ਅਸੰਭਵ ਹੈ ਜਿਸ ਤਰ੍ਹਾਂ ਜੀਵਨ ਦੀ ਪਰਿਭਾਸ਼ਾ ।[7]

ਧਰਮ ਇਕ ਪ੍ਰਾਚੀਨ ਭਾਰਤੀ ਸ਼ਬਦ ਹੈ ਭਾਵੇਂ ਇਸ ਦੇ ਕੋਸ਼ਗਤ ਅਰਥ ਕਰਤਵ, ਕਾਰਜ, ਡਿਊਟੀ, ਫਰਜ਼ ਆਦਿ ਲਏ ਗਏ ਹਨ ਪ੍ਰੰਤੂ ਅਸਲੀ ਤੌਰ ਤੇ ਇਸਦਾ ਪ੍ਰਯੋਗ ਮਜ਼ਹਬੀ ਕ੍ਰਿਆਚਾਰਾਂ ਲਈ ਹੁੰਦਾ ਰਿਹਾ ਹੈ ।[8] ਰਿਗਵੇਦ ਵਿਚ ਯੱਗ ਕਾਰਜ ਅਤੇ ਨਿਯਮ ਦੇ ਅਰਥਾਂ ਵਿਚ ਤੇ[9] ਉਪਨਿਸ਼ਦਾਂ ਵਿਚ ਸਤ-ਚਿਤ ਆਤਮਾ ਲਈ ਵਰਤਿਆ ਗਿਆ ਹੈ । [10] ਗੀਤਾ ਅਨੁਸਾਰ ਕਰਤਵ ਹੀ ਧਰਮ ਹੈ[11] ਮਹਾ ਭਾਰਤ ਵਿਚ ਧਰਮ ਨੂੰ ਧਾਰਨ ਕਰਨ ਦੀ ਕਿਰਿਆ ਨਾਲ ਜੋੜਿਆ ਗਿਆ ਹੈ ।[12]

---

1. ਅਥਰਵ ਵੇਦ 9, 9:17.
2. ਨਾਨਕ ਪ੍ਰਕਾਸ਼ ਪਤ੍ਰਿਕਾ ਜੂਨ ਦਸੰਬਰ 1982, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
3. ਰਿਗਵੇਦ 4,53:3; 5.63:7;6.70:1;7,89:5.19.
4. ਜ਼ੈਮਨੀਯ ਸੂਤਰ, 1, 1:2.
5. ਨਿਆਏ ਕੋਸ਼ ਐਂਟਰੀ ਧਰਮ ।
6. ਹਿੰਦੀ ਪੰਜਾਬੀ ਕੋਸ਼ ਐਂਟਰੀ ਧਰਮ ।
7. ਪ੍ਰੇਮ ਪ੍ਰਕਾਸ਼ ਸਿੰਘ ਉਹੀ, ਪੰਨਾ 227.
8. **Betty Heimann, Indian and Western Philosophy. p. 68.**
9. ਧਰਮ ਦੀ ਉਤਪਤੀ ਤੇ ਵਿਕਾਸ ਉਹੀ ਪੰ. 4.
10. ਪ੍ਰੇਮ ਪ੍ਰਕਾਸ਼ ਸਿੰਘ, ਉਹੀ ਪੰ. 225.
11. ਰਿਗਵੇਦ. 1,187:1; 10,92:2,10.21:3; 1,22:18, 5:26:6.
12. ਤੈਤਰੀਯ ਉਪਨਿਸ਼ਦ, 2:23.

ਪਰਮਾਤਮਾ ਵਿਚ ਆਸਥਾ ਮਨੁੱਖ ਦੇ ਜੀਵਨ ਵਿਚ ਭਾਵਆਤਮਕ ਸਥਿਰਤਾ ਲਿਆਉਂਦੀ ਹੈ। ਇਸਨੂੰ ਮਨੁੱਖ ਪੂਜਾ ਤੇ ਸੇਵਾ ਰਾਹੀ ਪ੍ਰਗਟ ਕਰਦਾ ਹੈ। ਉਪਰੋਕਤ ਸਾਰੇ ਵਿਵਰਣ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਮਨੁੱਖ ਦੀ ਘਾੜਤ ਕੇਵਲ ਪਦਾਰਥਕ ਨਹੀਂ ਹੈ। ਇਸਦੀਆਂ ਬਹੁਤ ਸਾਰੀਆਂ ਇਛਾਵਾਂ ਭੌਤਿਕ ਸਰੀਰ ਤਕ ਹੀ ਸੀਮਿਤ ਨਹੀਂ ਹਨ। ਸਰੀਰ ਤੋਂ ਪਰੇ ਇਸ ਦੇ ਅੰਦਰ ਕੋਈ ਐਸਾ ਸਦੀਵੀ ਤੱਤ ਹੈ ਜਿਸਦੀ ਭੁਖ ਪਦਾਰਥਾਂ ਦੇ ਭੋਗ ਨਾਲ ਤ੍ਰਿਪਤ ਨਹੀਂ ਹੁੰਦੀ। ਮਨੁੱਖ ਅੰਦਰ ਬੋਧਕ, ਮਾਨਸਿਕ ਤੇ ਆਤਮਕ ਭੁਖਾਂ ਵਿਚ ਆਤਮਕ ਭੁਖ ਸਭ ਤੋਂ ਵਧ ਪਰਬਲ ਮੰਨੀ ਗਈ ਹੈ। ਇਹ ਭੁੱਖ ਧਰਮ ਨੂੰ ਅਸਲ ਰੂਪ ਵਿਚ ਸਮਝਣ ਤੇ ਮਾਨਣ ਨਾਲ ਹੀ ਪੂਰੀ ਹੋ ਸਕਦੀ ਹੈ। ਮਨੁੱਖ ਤੇ ਪਰਾ ਮਨੁੱਖੀ ਸ਼ਕਤੀ ਦੇ ਅੰਤਰ ਸੰਬੰਧ ਨੂੰ ਧਰਮ ਦਾ ਨਾਂ ਦਿਤਾ ਗਿਆ ਹੈ। ਧਰਮ ਦਾ ਸੰਬੰਧ ਪਹਿਲਾਂ ਮਨੁੱਖ ਦੇ ਅੰਤਹਕਰਨ ਨਾਲ ਹੁੰਦਾ ਹੈ। ਇਹੀ ਕਾਰਨ ਹੈ ਕਿ ਧਰਮ ਮਨੁੱਖੀ ਭਾਵਨਾਵਾਂ ਨਾਲ ਜੁੜਿਆ ਹੋਇਆ ਹੋਣ ਕਰਕੇ ਮਨੁੱਖ ਇਸ ਲਈ ਵੱਧ ਤੋਂ ਵੱਧ ਕੁਰਬਾਨੀ ਦੇਣ ਲਈ ਤਿਆਰ ਹੋ ਜਾਂਦਾ ਹੈ। ਧਰਮ ਮਨੁੱਖ ਨੂੰ ਸਭ ਚੀਜ਼ਾਂ ਤੋਂ ਵਧ ਪਿਆਰਾ ਹੁੰਦਾ ਹੈ। ਜਦੋਂ ਮਨੁੱਖ ਦੇ ਸਾਰੇ ਸਹਾਰੇ ਖਤਮ ਹੋ ਜਾਂਦੇ ਹਨ ਤਾਂ ਉਹ ਧਰਮ ਦਾ ਸਹਾਰਾ ਲੈਂਦਾ ਹੈ।

ਧਰਮ ਮਨੁੱਖੀ ਜੀਵਨ ਨੂੰ ਸਾਰਥਕ ਉਦੇਸ਼ਾਂ ਵਾਲਾ ਇਕ ਜੀਵਨ ਨਿਸ਼ਾਨਾ ਦਿੰਦਾ ਹੈ। ਇਸ ਦਾ ਕੇਂਦਰੀ ਧੁਰਾ ਇਕ ਦ੍ਰਿੜ ਵਿਸ਼ਵਾਸ ਹੁੰਦਾ ਹੈ, ਅੰਧ ਵਿਸ਼ਵਾਸ ਨਹੀਂ। ਇਸ ਵਿੱਚ ਬਿਬੇਕ ਨਾਲ ਭਰਪੂਰ ਗਿਆਨ, ਨਿਸ਼ਕਾਮ ਕਰਮ, ਸਰਧਾ ਤੇ ਪ੍ਰੇਮ ਯੁਕਤ ਭਗਤੀ ਦਾ ਸੁਮੇਲ ਹੁੰਦਾ ਹੈ। ਇਹ ਵਿਸ਼ਵਾਸ਼ ਜੋ ਰੂਪ ਤੇ ਕਿਰਿਆਵਾਂ ਰਾਹੀਂ ਪ੍ਰਗਟ ਹੁੰਦਾ ਹੈ ਮਨੁੱਖੀ ਜੀਵਨ ਲਈ ਉਸਾਰੂ ਤੇ ਅਧਾਰ ਭੂਤ ਹੁੰਦਾ ਹੈ। ਇਨ੍ਹਾਂ ਕਿਰਿਆਵਾਂ ਨੂੰ ਜੀਵਨ ਵਿਚ ਅਪਣਾ ਕੇ ਮਨੁੱਖ ਨੂੰ ਸਾਹਿਬ (ਪ੍ਰਭੂ) ਨਿਤ ਨਵਾਂ ਦਿਖਾਈ ਦਿੰਦਾ ਹੈ।

ਸਾਹਿਬ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥...
ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥[1]

ਧਰਮ ਦਾ ਨਿਸ਼ਾਨਾ ਕੇਵਲ ਸਮਾਧੀ ਲਾਉਣਾ ਨਹੀਂ ਜਾਂ ਮਸਤੀ ਪ੍ਰਾਪਤ ਕਰਨਾ ਨਹੀਂ ਬਲਕਿ ਜੀਵਨ ਰੌਅ ਦੇ ਨਾਲ ਨਾਲ ਆਪਣੇ ਆਪ ਨੂੰ ਸੰਬੰਧਿਤ ਕਰਨਾ ਹੈ। ਧਰਮ ਇਕ ਸ਼ਕਤੀਵਾਨ ਗਤੀ ਹੈ ਇਸ ਵਿਚ ਸਿਰਜਨ ਕਲਾ ਦਾ ਨਿਤਨਵਾਂ ਇਕ ਅਜਿਹਾ ਪ੍ਰੇਰਨਾ ਸ੍ਰੋਤ ਹੁੰਦਾ ਹੈ ਜਿਸਦਾ ਨਤੀਜਾ ਮਨੁੱਖੀ ਸ਼ਖਸੀਅਤ ਦੀ ਘਾੜਤ ਤੋਂ ਮਿਲ ਜਾਂਦਾ ਹੈ। ਮਨੁੱਖ, ਇਹ ਨਹੀਂ ਕਿ ਉਹ ਸੋਚਦਾ ਕੀ ਹੈ, ਤੇ ਕਰਦਾ ਕੀ ਹੈ ਇਸ ਵਿੱਚ ਹੈ ਕਿ ਉਹ ਬਣਦਾ ਕੀ ਹੈ। ਧਰਮ ਦੀ ਇਹ ਸ਼ਕਤੀ ਉਨ੍ਹਾਂ ਮਹਾ ਪੁਰਸ਼ਾਂ ਰਾਹੀ ਪ੍ਰਸਾਰਤ ਹੁੰਦੀ ਹੈ ਜਿਨ੍ਹਾਂ ਨੇ ਪ੍ਰਭੂ ਨਾਲ ਇਕਮਿਕਤਾ ਪ੍ਰਾਪਤ ਕੀਤੀ ਹੁੰਦੀ ਹੈ। ਇਹ ਸ਼ਕਤੀ ਮਨੁੱਖ

1. ਡਾ. ਰਾਧਾ ਕ੍ਰਿਸ਼ਨਨ, ਧਰਮ ਤੇ ਸਮਾਜ, ਉਹੀ ਪੰ. 96

ਜਾਤੀ ਨੂੰ ਇਕ ਨਵੀਂ ਘਾਟੀ ਵੱਲ ਲਿਜਾਂਦੀ ਹੈ।[1]

ਗੁਰਮਤਿ ਵਿਚ ਇਸ ਸ਼ਕਤੀ ਨੂੰ 'ਸ਼ਬਦ' 'ਹੁਕਮ' ਤੇ 'ਨਾਮ' ਕਿਹਾ ਗਿਆ ਹੈ। ਗੁਰੂ ਦੇ ਸ਼ਬਦ ਵਿੱਚ ਵਿਸਮਾਦੀ ਭੇਦ ਲੁਕਿਆ ਹੋਇਆ ਹੈ।[2] ਸ਼ਬਦ ਬ੍ਰਹਮ ਦਾ ਚਿੱਤ ਰੂਪ ਹੋਣ ਕਰਕੇ ਗਿਆਨ ਹੈ। ਸ਼ਬਦ ਆਤਮਾ ਦਾ ਜੀਵਨ ਹੈ—'ਜੀਆ ਅੰਦਰ ਜੀਉ ਸ਼ਬਦ ਹੈ।' ਬ੍ਰਹਮ ਆਪਣੀ ਸ਼ਬਦ ਸ਼ਕਤੀ ਰਾਹੀਂ ਹੁਕਮ ਰੂਪ ਹੋ ਕੇ ਪ੍ਰਗਟ ਹੁੰਦਾ ਹੈ। ਉਹ ਜੋਤ ਰੂਪ ਵਿੱਚ ਸਾਰੇ ਸੰਸਾਰ ਵਿਚ ਰਵਿਆ ਹੋਇਆ ਹੈ। ਚੌਹਾਂ ਜੁਗਾਂ ਵਿੱਚ ਸ਼ਬਦ ਨਾਮ ਨੇ ਹੀ ਜੀਵ ਦਾ ਨਿਸਤਾਰਾ ਕੀਤਾ :

ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲ ॥
ਸਭ ਮਹਿ ਸਬਦਿ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥[3]
ਏਕ ਨਾਮ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ ॥[4]

ਸ਼ਬਦ ਇੱਕ ਟਕਸਾਲ ਹੈ ਜੋ ਮਨੁੱਖੀ ਜੀਵਨ ਨੂੰ ਸੁਆਰਨ ਵਾਲੀ ਸ਼ਕਤੀ ਹੈ। ਸ਼ਬਦ ਟਕਸਾਲ ਉਤੇ ਘੜਿਆ ਹੋਇਆ ਮਨੁੱਖ ਰੂਪੀ ਸਿੱਕਾ ਹੀ ਰੱਬੀ ਖਜ਼ਾਨੇ ਵਿਚ ਪ੍ਰਵਾਨ ਹੁੰਦਾ ਹੈ। ਸ਼ਬਦ ਕੱਚ ਤੋਂ ਕੰਚਨ, ਬਿੱਖ ਤੋਂ ਅੰਮ੍ਰਿਤ, ਲੋਹੇ ਤੋਂ ਲਾਲ, ਪੱਥਰ ਤੋਂ ਹੀਰਾ, ਕਾਠ ਤੋਂ ਚੰਦਨ, ਪਸ਼ੂ ਪ੍ਰੇਤ ਤੋਂ ਦੇਵਤਾ ਬਣਾ ਦਿੰਦਾ ਹੈ। ਇਸ ਸ਼ਬਦ ਸ਼ਕਤੀ ਨੇ ਹੀ ਲਹਿਣੇ ਸਿੱਖ ਨੂੰ ਗੁਰੂ ਦੀ ਪਦਵੀ ਤੇ ਪਹੁੰਚਾ ਦਿੱਤਾ।[5]

ਸ਼ਬਦ ਦੀ ਅਗਵਾਈ ਹੇਠ ਮਨੁੱਖ ਨੂੰ ਆਪੇ ਦੀ ਪਹਿਚਾਣ, ਸੰਤੋਖ ਦੀ ਪ੍ਰਾਪਤੀ, ਸ਼ੰਕਾਵਾਂ ਦੀ ਨਵਿਰਤੀ, ਵਿਕਾਰਾਂ ਦਾ ਦਮਨ, ਦੁਖਾਂ ਤੋਂ ਛੁਟਕਾਰਾ, ਦੁਬਿਧਾ ਦਾ ਨਾਸ, ਰੋਗਾਂ ਤੋਂ ਸੁਤੰਤਰਤਾ, ਕਰਮਾਂ ਦਾ ਨਿਬੇੜਾ, ਕੁਬੁੱਧ ਦਾ ਤਿਆਗ, ਇਛਾਵਾਂ ਦਾ ਨਿਯੰਤਰਣ, ਸੰਸਾਰ ਤੋਂ ਨਿਰਲੇਪਤਾ, ਹਉਮੈ ਦਾ ਵਿਨਾਸ, ਆਤਮ ਰਸ ਦੀ ਪ੍ਰਾਪਤੀ ਨਿਰਮਲ ਭਉ ਦੀ ਉਤਪਤੀ, ਆਦਰਸ਼ਕ ਜੀਵਨ ਲਈ ਦ੍ਰਿੜਤਾ, ਜੀਵਨ ਦੀ ਸਫਲਤਾ, ਨੈਤਿਕ ਗੁਣਾਂ ਦੀ ਉਪਲਬਧੀ, ਬੰਧਨਾਂ ਤੋਂ ਖਲਾਸੀ ਆਦਿ ਬਰਕਤਾਂ ਮਿਲਦੀਆਂ ਹਨ।

---

1. ਗੁਰੂ ਗ੍ਰੰਥ ਸਾਹਿਬ ਮਾਰੂ ਮ.1 ਪੰ.1037
   ਸੁੰਨਹੁ ਬ੍ਰਹਮਾ ਬਿਸ਼ਨੁ ਮਹੇਸੁ ਉਪਾਏ ॥ ਸੁੰਨੇ ਵਰਤੇ ਜੁਗ ਸਬਾਏ ॥
   ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ ॥
   ਸੁੰਨਹੁ ਸਪਤ ਸਰੋਵਰ ਥਾਪੇ। ਜਿਨਿ ਸਾਜੇ ਵੀਚਾਰੇ ਆਪੇ ॥
   ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ
   ਫਿਰਿ ਬਾਹੁੜਿ ਜੋਨਿ ਨ ਪਾਇਦਾ ॥
2. ਗੁਰੂ ਗ੍ਰੰਥ ਸਾਹਿਬ ਮਾਰੂ ਮ. ੧ ਪੰ. 1037
3. ਉਹੀ ,, ਮਲਾਰ ਮ. 1 ਪੰ. 1275
4. ਉਹੀ ,, ਮਾਰੂ ਮ. 3 ਪੰ. 1055
5. ਉਹੀ ,, ਸਵਯੇ ਮ. 3 ਪੰ. 1392

ਸਤਿਗੁਰ ਸਬਦਿ ਉਜਾਰੋ ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ
ਰਤਨ ਕੋਠੜੀ ਖੁਲੀ ਅਨੂਪਾ ॥[1]

ਧਰਮ ਦਾ ਉਪਦੇਸ਼ ਕੇਵਲ ਪੜਨ, ਸੁਣਨ ਤੇ ਕਥਨ ਕਰਨ ਤਕ ਹੀ ਸੀਮਤ ਨਹੀਂ ਹੈ ਇਸਦਾ ਭਾਵ ਤਾਂ ਦ੍ਰਿੜ ਕਰਨ ਤੋਂ ਹੈ। ਧਰਮ ਇੱਕ ਜੀਵਨ ਪਰਿਵਰਤਣ ਹੈ। ਮਨੁੱਖ ਵਰਤਮਾਨ ਹਾਲਤ ਵਿਚ ਮੈਲਾ ਹੈ, ਅਧੂਰਾ ਹੈ, ਰੱਬੀ ਗੁਣਾਂ ਤੋਂ ਅਣਜਾਣ ਹੈ, ਅਗਿਆਨਤਾ ਵਸ ਹੈ, ਮੂਰਖ ਹੈ,[2] ਪ੍ਰੰਤੂ ਉਸਨੂੰ ਇਤਨਾ ਗਿਆਨ ਜ਼ਰੂਰ ਹੈ ਕਿ ਉਹ ਉਜਲ ਹੋ ਸਕਦਾ ਪ੍ਰਭੂ ਨੇੜਤਾ ਅਤੇ ਪ੍ਰਭੂ ਚਰਨਾ ਦੀ ਪ੍ਰੀਤੀ ਪ੍ਰਾਪਤ ਕਰ ਸਕਦਾ ਹੈ। ਜੀਵਨ ਪਰਿਵਰਤਣ ਦੀ ਸ਼ਕਤੀ ਧਰਮ ਰਾਹੀਂ ਮਿਲਦੀ ਹੈ। ਧਰਮ ਇੱਕ ਨਵੀਂ ਰੂਹ ਫੂਕਦਾ ਹੈ। ਇੱਕ ਨਵੇਂ ਮਨੁੱਖ ਦੀ ਸਿਰਜਨਾ ਕਰਦਾ ਹੈ। ਇਸ ਸਿਰਜਨਾ ਨਾਲ ਮਨੁੱਖ ਅੰਦਰ ਮਾਰੂ, ਢਾਹੂ ਤੇ ਪਸ਼ੂ ਵਿਰਤੀਆਂ ਖਤਮ ਹੋ ਜਾਦੀਆਂ ਹਨ ਅਤੇ ਪ੍ਰਭੂ ਗੁਣਾਂ ਦਾ ਸੰਚਾਰ ਹੁੰਦਾ ਹੈ। ਧਰਮ ਅੰਤਰ ਪ੍ਰੇਰਣਾ ਦਾ ਸੋਮਾ ਹੈ ਜੋ ਮਨੁੱਖ ਦੀ ਸਮੁੱਚੀ ਸ਼ਖਸੀਅਤ ਨੂੰ ਘੜਦਾ ਹੈ। ਇਹ ਸ਼ਕਤੀ ਸੱਚ ਉਤੇ ਅਧਾਰਤ ਹੁੰਦੀ ਹੈ। ਸੱਚ ਪ੍ਰਭੂ ਦਾ ਆਪਣਾ ਗੁਣ ਹੈ। ਮਨੁੱਖ ਨੇ ਸੱਚ ਨੂੰ ਗ੍ਰਹਿਣ ਕਰਕੇ ਸਚਿਆਰ ਬਣਨਾ ਹੈ। ਸੱਚ ਪ੍ਰਭੂ ਦੀ ਨਿਰਵਿਕਾਰ ਹਸਤੀ ਦਾ ਸਰਬੋਤਮ ਗੁਣ ਹੈ। ਇਸ ਸ਼ਕਤੀ ਨੂੰ ਦ੍ਰਿੜ ਕਰਾਉਣ ਲਈ ਤਿਨ ਬਾਰ ਦੁਹਰਾਇਆ ਤੇ ਸਲਾਹਿਆ ਗਿਆ ਹੈ। ਸੱਚ ਜੁਗਤ ਰੂਪ ਵਿਚ ਔਸ਼ਧੀ ਹੈ।

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥[3]

ਧਰਮ ਮੁਖ ਰੂਪ ਵਿੱਚ ਉਚੀਆਂ ਤੇ ਸੁੱਚੀਆਂ ਭਾਵਨਾਵਾਂ, ਵਿਵੇਕਸ਼ੀਲਤਾ, ਪਿਆਰ ਤੇ ਸਦਭਾਵਨਾ ਦਾ ਪ੍ਰਤੀਕ ਹੈ। ਭੈ ਲਾਲਚ ਤੇ ਨਫਰਤ ਤੋਂ ਮੁਕਤੀ ਬਖਸ਼ਣ ਵਾਲਾ ਹੈ। ਮਨੁੱਖ ਦੇ ਮਨ ਵਿੱਚ ਧਰਮ ਬਾਕੀ ਸਭ ਖਿਆਲਾਂ ਨਾਲੋਂ ਪਹਿਲਾਂ ਪੁੰਗਰਿਆ ਤੇ ਫਲਿਆ ਫੁਲਿਆ। .......ਧਰਮ ਇਕ ਆਦਰਸ਼ ਹੈ ਇਸਦੀ ਨੀਂਹ ਸਾਡੇ ਉਨ੍ਹਾਂ ਉਚੇਰੇ ਤੇ ਸੂਖਮ ਭਾਵਾਂ ਉਤੇ ਹੈ ਜੋ ਅਸੀਂ ਵਰਤਮਾਨ ਤੇ ਭਵਿਖ ਜਾਂ ਹਲਤ ਤੇ ਪਲਤ ਵਿੱਚ ਸੁਖ ਤੇ ਸ਼ਾਂਤੀ ਪ੍ਰਾਪਤ ਕਰਨ ਲਈ ਰਖਦੇ ਹਾਂ[4] ਡਾ. ਭਾਈ ਜੋਧ ਸਿੰਘ ਨੇ ਸਿੱਖੀ ਅਨੁਸਾਰ ਜੀਵਨ ਦਾਨ ਨੂੰ ਧਰਮ ਕਿਹਾ ਹੈ।[5] ਸਾਇੰਸ ਦਰਸ਼ਨ ਤੇ ਧਰਮ ਦਾ ਵਿਰੋਧ ਨਹੀਂ ਓਪਰੀ ਨਜ਼ਰ ਨਾਲ ਦੇਖਿਆ ਇਹ ਵਿਰੋਧ ਲਗਦਾ ਹੈ। ਸਾਇੰਸ ਸਤ ਬਾਰੇ ਗਿਆਨ ਦਿੰਦੀ ਹੈ, ਦਰਸ਼ਨ ਸਤ ਬਾਰੇ ਵਿਚਾਰ ਕਰਨ ਲਈ ਕਹਿੰਦਾ ਹੈ। ਧਰਮ

---

1. ਗੁਰੂ ਗ੍ਰੰਥ ਸਾਹਿਬ ਬਿਲਾਵਲ ਮ. 5 ਪੰ. 821
2. ਉਹੀ ,, ਸੋਰਠਿ ਮ. 5 ਪੰ. 613
3. ਉਹੀ ,, ਆਸਾ ਮਹਲਾ ੧, ਪੰਨਾ-468
4. ਡਾ. ਸ਼ੇਰ ਸਿੰਘ ਉਹੀ ਪੰਨਾ-1
5. ਡਾ. ਜੋਧ ਸਿੰਘ, ਗੁਰ ਮਤ ਨਿਰਣਯ, ਪੰਨਾ-3

ਦਾ ਮੰਤਵ ਉਦੋਂ ਪੂਰਾ ਹੁੰਦਾ ਹੈ ਜਦੋਂ ਮਨੁੱਖ ਸਤ ਨੂੰ ਪ੍ਰਾਪਤ ਕਰ ਲੈਂਦਾ ਹੈ। ਮਨੁੱਖੀ ਜੀਵਨ ਕਿਸ ਤਰਾਂ ਬਤਾਇਆ ਜਾਵੇ ਇਸਦਾ ਉਤਰ ਧਰਮ ਵਿਚੋਂ ਲੱਭਦਾ ਹੈ ਉਸ ਤਰਾਂ ਕਿਉਂ ਬਤਾਇਆ ਜਾਵੇ ਇਹ ਵਿਚਾਰ ਫਿਲਾਸਫੀ ਹੈ।[1]

ਧਰਮ ਦਾ ਮੰਤਵ ਦੋ ਪੱਖੀ ਹੁੰਦਾ ਹੈ ਇੱਕ ਪਾਸੇ ਅਵਗੁਣਾਂ ਦਾ ਨਾਸ਼ ਤੇ ਦੂਸਰੇ ਪਾਸੇ ਗੁਣਾਂ ਦਾ ਪ੍ਰਕਾਸ਼। ਧਰਮ ਉਹ ਨਹੀਂ ਜੋ ਮਨੁੱਖ ਇਕਬਾਲ ਕਰਦਾ ਹੈ ਸਗੋਂ ਉਹ ਹੁੰਦਾ ਹੈ ਜੋ ਸਾਡੇ ਜੀਵਨ ਵਿਚ ਦਾਖਲ ਹੋ ਚੁੱਕਾ ਹੁੰਦਾ ਹੈ। ਮਨ ਵਿੱਚ ਵਸ ਜਾਂਦਾ ਹੈ। ਧਰਮ ਮਨ ਵਿੱਚ ਵਸਣ ਨਾਲ ਵਿਵੇਕ ਰਹਿਣੀ, ਉੱਚੀ ਸੋਚਣੀ, ਡੂੰਘੀ ਵਿਚਾਰ, ਅੰਤਰ ਆਤਮੇ ਦੀ ਸੋਝੀ, ਪਿਅ'ਰ ਤੇ ਸ਼ਰਧਾ ਵਰਗੇ ਅੰਸ਼ ਪੈਦਾ ਹੁੰਦੇ ਹਨ। ਨੈਤਿਕ ਕਰਮ, ਸੱਚਾ ਤੇ ਸੁੱਚਾ ਆਚਾਰ ਧਰਮ ਦੇ ਕਰਤਵ ਵਜੋਂ ਮਿਲਦਾ ਹੈ। ਇਸ਼ ਤੋਂ ਬਿਨਾਂ ਜੀਵਨ ਨਹੀਂ ਮਨੁੱਖ ਇੱਕ ਮੁਰਦਾ ਲਾਸ਼ ਵਾਂਗ ਹੈ।

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ, ਨਾਨਕ ਅਵਰੁ ਨ ਜੀਵੈ ਕੋਇ॥[2]

ਧਰਮ ਇਹ ਅਹਿਸਾਸ ਕਰਾਉਂਦਾ ਹੈ ਕਿ ਜੋ ਸੁਖ ਇੰਦਰਿਆਂ ਰਾਹੀਂ ਪ੍ਰਾਪਤ ਹੁੰਦਾ ਹੈ ਉਹ ਸਦੀਵੀ ਨਹੀਂ ਸਗੋਂ ਵਕਤੀ ਹੁੰਦਾ ਹੈ। ਸਦੀਵੀ ਸੁੱਖ ਇਸ ਸਰੀਰ ਤੋਂ ਉਪਰ ਉਠ ਕੇ, ਭਾਵ ਇਸ ਸਰੀਰ ਦੀਆਂ ਤ੍ਰਿਸ਼ਨਾਵਾਂ ਤੋਂ ਮੁਕਤ ਹੋ ਕੇ ਪ੍ਰਭੂ ਦੇ ਹੁਕਮ ਅੰਦਰ ਸਬਰ ਸੰਤੋਖ ਵਾਲੀ ਜ਼ਿੰਦਗੀ ਹੀ ਸਦੀਵੀ ਸੁੱਖ ਪ੍ਰਦਾਨ ਕਰ ਸਕਦੀ ਹੈ। ਤਿੰਨ ਅਵਸਥਾਵਾਂ ਤੋਂ ਉਪਰ ਉਠ ਕੇ ਚੌਥੀ ਅਵਸਥਾ ਵਿੱਚ ਹੈ। ਤਿੰਨਾਂ ਗੁਣਾਂ ਤੋਂ ਪਰੇ ਕੋਈ ਉਤਮ ਤੇ ਉਚੇਰੀ ਵਸਤੂ ਹੈ ਜੋ ਹਮੇਸ਼ਾ ਸਹੀ ਸੇਧ ਪ੍ਰਦਾਨ ਕਰਦੀ ਰਹਿੰਦੀ ਹੈ। ਇਨ੍ਹਾਂ ਅੰਦਰੂਨੀ ਪ੍ਰੇਰਨਾਵਾਂ ਨੂੰ ਮਨੁੱਖ ਜਦੋਂ ਸਹੀ ਰੂਪ ਵਿੱਚ ਮਨ ਲੈਂਦਾ ਹੈ ਤਾਂ ਉਸਨੂੰ ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਇਹ ਅੰਦਰਲੀ ਆਵਾਜ਼, ਆਤਮਾ ਦੀ ਆਵਾਜ਼ ਹੁੰਦੀ ਹੈ ਮਨੁੱਖ ਇਸਨੂੰ ਕਿਸੇ ਪ੍ਰਕਾਰ ਦੇ ਕਿੰਤੂ ਤੋਂ ਬਿਨਾਂ ਜੀਵਨ ਦੀ ਇੱਕ ਬੁਨਿਆਦੀ ਸਚਾਈ ਦੇ ਰੂਪ ਵਿਚ ਸਵੀਕਾਰ ਕਰਦਾ ਹੈ।[3]

ਧਰਮ ਦਾ ਅੰਤਰੀਵੀ ਤੱਤ ਬੜਾ ਬਲਵਾਨ ਹੁੰਦਾ ਹੈ ਇਸਨੂੰ ਸਵੀਕਾਰ ਕਰਨ ਨਾਲ ਮਨੁੱਖ ਅੰਦਰ ਸਵੈਮਾਨ ਭਰੋਸਾ, ਸਵੈ ਵਿਸ਼ਵਾਸ਼ ਉਤਪੰਨ ਹੰਦਾ ਹੈ ਜਿਸਦੇ ਨਤੀਜੇ ਵਜੋਂ ਇੱਕ ਪੂਰਨ ਸ਼ਖਸੀਅਤ ਉਭਰ ਕੇ ਸਾਹਮਣੇ ਆਉਂਦੀ ਹੈ। ਇਹ ਸ਼ਖਸੀਅਤ ਬਾਹਰੀ ਅਡੰਬਰਾਂ ਤੋਂ ਮੁਕਤ ਹੁੰਦੀ ਹੈ। ਬਾਹਰੀ ਕਰਮ ਨਾਲੋਂ ਅੰਤਰਮੁਖੀ ਜ਼ਿਆਦਾ ਹੁੰਦੀ ਹੈ। ਅਜਿਹੀ ਸ਼ਖਸੀਅਤ ਰਬੀ ਗੁਣਾਂ ਨਾਲ ਭਰਪੂਰ ਹੁੰਦੀ ਹੈ।

ਅਨਹਦ ਸੁਨ ਰਤੇ ਸੇ ਕੈਸੇ
ਜਿਸਤੇ ਉਪਜੇ ਤਿਸਹੀ ਜੈਸੇ।[4]

---

1. ਡਾ. ਸ਼ੇਰ ਸਿੰਘ ਉਹੀ ਪੰਨਾ-1
2. ਗੁਰੂ ਗ੍ਰੰਥ ਸਾਹਿਬ, ਮਾਝ ਵਾਰ ਮ. ੧ ਪੰਨਾ-142
3. ਅਪਰੋਜ਼ ਟੂ ਦੀ ਸਟੱਡੀ ਆਫ਼ ਰਿਲੀਜ਼ਨਜ, ਸੰਪਾ. ਹਰਬੰਸ ਸਿੰਘ, ਪੰਨਾ-26
4. ਗੁਰੂ ਗ੍ਰੰਥ, ਰਾਮਕਲੀ ਮ. 1, ਪੰਨਾ 943

ਧਰਮ ਦੀ ਅੰਤਰੀਵ ਭਾਵਨਾ ਮਨੁੱਖੀ ਜੀਵਨ ਦੀਆਂ ਬਾਕੀ ਸਾਰੀਆਂ ਭਾਵਨਾਵਾਂ ਨਾਲੋਂ ਪ੍ਰਬਲ ਹੁੰਦੀ ਹੈ ਕਿਉਂਕਿ ਇਸਦਾ ਸਬੰਧ ਆਤਮਾ ਨਾਲ ਹੁੰਦਾ ਹੈ। ਮਨੁੱਖ ਸਰੀਰ ਨਾਲ ਸਬੰਧਿਤ ਬਾਹਰੀ ਵਸਤਾਂ ਦਾ ਕਈ ਬਾਰੀ ਤਿਆਗ ਕਰ ਦਿੰਦਾ ਹੈ, ਜਿਸ ਤਰ੍ਹਾਂ ਕੋਈ ਵਿਅਕਤੀ ਆਪਣਾ ਦੇਸ਼ ਛੱਡ ਦਿੰਦਾ ਹੈ ਦੂਸਰੇ ਦੇਸ਼ ਜਾ ਵਸਦਾ ਹੈ ਪ੍ਰੰਤੂ ਧਰਮ ਨਾਲ ਹੀ ਰਖਦਾ ਹੈ, ਧਰਮ ਤਿਆਗਦਾ ਨਹੀਂ ਅਤੇ ਧਰਮ ਦੀ ਇਸ ਪ੍ਰਬਲ ਭਾਵਨਾ ਨੂੰ ਦਬਾਇਆ ਵੀ ਨਹੀਂ ਜਾ ਸਕਦਾ ਤੇ ਨਾ ਹੀ ਮਾਰਿਆ ਜਾ ਸਕਦਾ ਹੈ। ਦਬਾਉਣ ਨਾਲ ਇਹ ਭਾਵਨਾ ਆਪਣਾ ਰਸਤਾ ਬਦਲ ਲੈਂਦੀ ਹੈ ਜਿਹੜਾ ਕਈ ਬਾਰ ਕੇਵਲ ਮਨੁੱਖ ਲਈ ਹੀ ਨਹੀਂ ਸਗੋਂ ਸਮਾਜ ਤੇ ਦੇਸ਼ ਲਈ ਘਾਤਕ ਸਿੱਧ ਹੋ ਸਕਦੀ ਹੈ।[1] ਇਤਿਹਾਸ ਇੱਸ ਗਲ ਦਾ ਗਵਾਹ ਹੈ ਕਿ ਧਰਮ ਦੀ ਖਾਤਰ ਕੁਰਬਾਨੀ ਸਰਬੋਤਮ ਕੁਰਬਾਨੀ ਗਿਣੀ ਗਈ ਹੈ। ਸੱਚਾ ਧਰਮੀ ਮਨੁੱਖ ਆਪਣੇ ਧਰਮ ਦੀ ਖਾਤਰ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਲਈ ਤਿਆਰ ਰਹਿੰਦਾ ਹੈ।

ਕੁਦਰਤ ਵਲ ਧਿਆਨ ਲਾ ਕੇ ਦੇਖੀਏ ਤਾਂ ਇਹ ਗਿਆਨ ਹੁੰਦਾ ਹੈ ਕਿ ਇੱਸ ਪਸਾਰੇ ਅੰਦਰ ਹਰਇੱਕ ਚੀਜ਼ ਆਪਣੇ ਅਸਲੇ ਵਲ ਜਾਣ ਲਈ ਤਾਂਘਦੀ ਹੈ। ਇਸੇ ਤਰ੍ਹਾਂ ਇਨਸਾਨ ਅੰਦਰ ਵੀ ਇੱਕ ਅਧਿਆਤਮਿਕ ਚੇਤਨਾ ਹੈ ਜਿਸਦਾ ਧਾਰਨੀ ਮਨੁੱਖ ਦਾ ਆਪਾ ਧਰਮ ਚੇਤਨਾ ਵਿਚ ਮਿਲਣ ਲਈ ਉਤਾਵਲਾ ਰਹਿੰਦਾ ਹੈ।[2] ਮਨੁੱਖ ਦੀ ਮੁਢਲੀ ਲੋੜ, ਜੀਵਨ ਆਦਰਸ਼ ਧਰਮ ਰਾਹੀਂ ਪ੍ਰਗਟ ਹੁੰਦੀ ਹੈ। ਮਨੁੱਖੀ ਸਖਸ਼ੀਅਤ ਨੂੰ ਪੂਰਨਤਾ ਬਖਸ਼ਣ ਵਾਲਾ ਸੋਮਾ ਧਰਮ ਦੇ ਅੰਦਰ ਹੀ ਹੈ। ਧਰਮ ਦਾ ਮਨੋਰਥ ਮਨੁੱਖ ਦੀ ਸਿਰਜਨ ਤੇ ਆਤਮਿਕ ਸ਼ਕਤੀ ਨੂੰ ਪਰਫੁੱਲਤ ਕਰਨਾ ਹੈ। ਉਸਨੂੰ ਅਗਿਆਨਤਾ ਅਤੇ ਅਧੂਰੇਪਣ ਵਿੱਚੋਂ ਕੱਢ ਕੇ ਗਿਆਨ ਅਤੇ ਪੂਰਨਤਾ ਪ੍ਰਦਾਨ ਕਰਨਾ ਹੈ। ਇਹ ਹੈ ਪਰਮ ਪੁਰਸਾਰਥ ਜੀਵਨ ਦਾ ਧਰਮ ਮਨੋਰਥ। ਧਰਮ ਇਸਦੀ ਪ੍ਰਾਪਤੀ ਦਾ ਸਾਧਨ ਹੈ।[3]

ਧਰਮ ਦੇ ਮੁੱਖ ਰੂਪ ਵਿੱਚ ਦੋ ਪੱਖ ਹਨ ਇਕ ਅੰਦਰੂਨੀ ਪੱਧਰ ਤੇ ਮਨੁੱਖ ਜੋ ਅਨੁਭਵ ਕਰਦਾ ਹੈ ਦੂਸਰਾ ਬਾਹਰੀ, ਜੋ ਮਨੁੱਖ ਵਿਵਹਾਰਕ ਪੱਧਰ ਤੇ ਆਪਣੀਆਂ ਗਤੀ-ਵਿਧੀਆਂ ਰਾਹੀਂ ਪ੍ਰਗਟ ਕਰਦਾ ਹੈ। ਕਈ ਬਾਰੀ ਇਸ ਅੰਤਰ ਆਪੇ ਤੇ ਬਾਹਰੀ ਪ੍ਰਗਟਾਵੇ ਵਿੱਚ ਇੱਕ ਖਲਾਅ ਪੈਦਾ ਹੋ ਜਾਂਦਾ ਹੈ ਉਸਦਾ ਕਾਰਨ ਇਹ ਹੁੰਦਾ ਹੈ ਕਿ ਸਾਡੇ ਅਨੁਭਵ ਤੇ ਇਸਦੇ ਬਾਹਰੀ ਪ੍ਰਗਟਾਵੇ ਵਿੱਚ ਇਕਸਾਰਤਾ ਨਹੀਂ ਹੁੰਦੀ। ਨਤੀਜਾ ਇਹ ਹੁੰਦਾ ਹੈ ਕਿ ਜੇ ਮਨੁੱਖ ਦਾ ਅੰਦਰਲਾ ਤਿਆਗ ਵਾਲਾ ਪੱਖ ਹੀ ਭਾਰੂ ਹੋ ਜਾਵੇ ਤਾਂ ਉਹ ਸਮਾਜ ਨਾਲੋਂ ਟੁੱਟ ਜਾਂਦਾ ਹੈ। ਜੇਕਰ ਉਸਦਾ ਬਾਹਰੀ ਪੱਖ ਭਾਰੂ ਹੋ ਜਾਵੇ ਤਾਂ ਉਹ ਕਰਮ ਕਾਂਡਾਂ ਵਿੱਚ ਹੀ ਉਲਝ ਕੇ ਰਹਿ ਜਾਂਦਾ ਹੈ। ਬਾਹਰੋਂ ਚੁਪ ਧਾਰਨ ਕਰਨ ਨਾਲ ਮਨ

---

1. ਸ੍ਰੀ ਅਰਬਿੰਦੋ, ਸ਼ੋਸ਼ਲ ਐਂਡ ਪੋਲੀਟੀਕਲ ਥਾਟ, ਭਾਗ 15, ਪੰ. 163
2. ਗੁਰੂ ਗ੍ਰੰਥ, ਮਲਾਰ ਮ. 1 ਪੰ. 1255
3. ਧਰਮ ਤੇ ਸਮਾਜ ਉਹੀ ਪੰ. 127

ਚੁਪ ਨਹੀਂ ਕਰਦਾ, ਲੋੜ ਹੈ ਵਿਵਹਾਰਕ ਖੇਤਰ ਵਿਚ ਜੁਗਤੀ ਅਪਨਾਉਣ ਦੀ, ਮਨ ਨੂੰ ਸਾਧਣ ਦੀ, 'ਮਨ ਸਾਧੇ ਸਿਧ ਹੋਇ'। ਧਰਮ, ਮਨੁੱਖ ਦੇ ਆਲੇ ਦੁਆਲੇ ਇਕ ਐਸਾ ਵਾਤਾਵਰਣ ਪੈਦਾ ਕਰਦਾ ਹੈ ਅਜਿਹਾ ਵਾਤਾਵਰਣ ਮਨੁੱਖ ਨੂੰ ਬੜਾ ਨੇੜਿਉਂ ਪ੍ਰਭਾਵਤ ਕਰਦਾ ਹੈ। ਅਜਿਹੇ ਸਮਾਜ ਵਿੱਚ ਮਨੁੱਖ ਦੀਆਂ ਗਤੀ-ਵਿਧੀਆਂ ਦੂਸਰਿਆਂ ਪ੍ਰਤਿ ਅਪਨਾਏ ਰਵੱਈਏ ਦੀ ਕਸਵੱਟੀ ਤੇ ਪਰਖੀਆਂ ਜਾਂਦੀਆਂ ਹਨ। ਇਨ੍ਹਾਂ ਸਾਰੀਆਂ ਕਿਰਿਆਵਾਂ ਦਾ ਆਧਾਰ ਧਰਮ ਵਲੋਂ ਸਥਾਪਤ ਕੀਤੀਆਂ ਕੀਮਤਾਂ ਉਤੇ ਆਧਾਰਤ ਹੁੰਦਾ ਹੈ। ਥਿਉਸ ਬਰਨਾਰਡ ਨੇ ਆਚਾਰ ਤੇ ਵਿਵਹਾਰਿਕ ਤੌਰ ਤੇ ਵਰਤੇ ਜਾ ਰਹੇ ਅਰਥਾਂ ਵਿੱਚ ਆਚਰਣ, ਅਖਲਾਕ, ਆਚਰਣ ਦਾ ਪ੍ਰਵਾਣਿਤ ਤੇ ਸਥਾਪਤ ਨਿਯਮਾਂਵਲੀ ਆਦਿ ਅਰਥ ਰੱਖੇ ਹਨ।[1]

ਧਰਮ ਦੀਆਂ ਉੱਚੀਆਂ ਤੇ ਸੁੱਚੀਆਂ ਕੀਮਤਾਂ ਨੇ ਹੀ ਮਨੁੱਖ ਨੂੰ ਬਾਕੀ ਜੀਵ ਜੰਤੂਆਂ ਨਾਲੋਂ ਸਰੇਸ਼ਟ ਬਨਾਇਆ ਹੈ। ਧਰਮ ਦੀ ਸਾਧਨਾ ਵਿੱਚ ਕਰਮ, ਯੋਗ, ਗਿਆਨ ਤੇ ਭਗਤੀ ਯੋਗ ਸ਼ਾਮਲ ਕੀਤੇ ਗਏ ਹਨ। ਧਰਮ ਦਾ ਇੱਹ ਸੰਕੁਚਤ ਅਰਥ ਅਧਿਆਤਮਿਕ ਸਾਧਨਾ ਤੱਕ ਹੀ ਮਹਿਦੂਦ ਰਿਹਾ। ਧਰਮ ਦੇ ਇੱਸ ਸਾਧਨਾ ਪੱਖ ਤੋਂ ਇਲਾਵਾ ਸਾਧਕ ਦਾ ਦੂਸਰਾ ਪੱਖ ਸਮਾਜ, ਭਾਈਚਾਰਾ, ਦੁਨੀਆਂ, ਕੁਦਰਤ, ਰਾਜਨੀਤੀ ਤੇ ਗੈਰ ਸਾਸ਼ਤ ਨੈਤਿਕਤਾ, ਅਖਲਾਕ ਆਚਰਣ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ।[2] ਗੁਰੂ ਨਾਨਕ ਦਾ ਧਰਮ ਉਹ ਨਹੀਂ ਜੋ ਮਨੁੱਖ ਕਈ ਬਾਰ ਦਾਅਵਾ ਕਰਦਾ ਹੈ ਸਗੋਂ ਉਹ ਹੈ ਜੋ ਮਨੁੱਖ ਜੀਵਨ ਵਿਚ ਹਢਾਉਂਦਾ ਹੈ।
"ਕਰ ਆਚਾਰ ਸਚੁ ਸੁਖ ਹੋਈ।"

ਧਰਮ ਮਨੁੱਖ ਲਈ ਜ਼ਰੂਰੀ ਨਹੀਂ ਸਗੋਂ ਆਵਸ਼ਕ ਹੈ। ਧਰਮ ਸਾਨੂੰ ਜੀਵਨ ਦੇ ਅੰਤਮ ਲਕਸ਼ ਬਾਰੇ ਜਾਣਕਾਰੀ ਦਿੰਦਾ ਹੈ। ਇਸ ਲਈ ਇਸ ਨੂੰ ਜ਼ਿੰਦਗੀ ਦਾ ਜ਼ਰੂਰੀ ਅੰਗ ਮੰਨ ਕੇ ਅਪਨਾ ਲੈਣਾ ਚਾਹੀਦਾ ਹੈ। ਧਰਮ ਹਉਮੈ ਵਰਗੇ ਭਿਆਨਕ ਰੋਗ ਤੋਂ ਬਚਾਉਣ ਵਾਲੀ 'ਰਸਾਇਣ' ਹੈ ਜੋ ਇੱਕ ਔਸ਼ਧੀ ਹੈ।[3] ਧਰਮ ਲਈ ਸ਼ਬਦ 'ਰਸਾਇਣ' ਵਰਤਿਆ ਗਿਆ ਹੈ। ਰਸਾਇਣ ਸਾਰੇ ਰਸਾਂ ਦਾ ਘਰ ਹੈ। ਧਰਮ ਸਾਰੀ ਗਤੀ ਦੀ ਮੂਲ ਧਾਰਾ ਹੈ। ਬਾਕੀ ਸਾਰੇ ਰੱਸ ਇਸ ਮੂਲ ਵਿਚੋਂ ਹੀ ਨਿਕਲਦੇ ਹਨ। ਇਹ ਤੱਤ ਮਨੁੱਖੀ ਜੀਵਨ ਵਿੱਚ ਇੱਕ ਅੰਦਰੂਨੀ ਤਬਦੀਲੀ ਲਿਆ ਦਿੰਦਾ ਹੈ।

Religion in all its forms, declares that the human being should be madeinto a new man. Man as he is, is a raw material for an inward growth, an inner evolution.

---

1. ਥਿਉਸ ਬਰਨਾਰਡ, ਹਿੰਦੂ ਫ਼ਿਲਾਸਫ਼ੀ. ਪੰ. 183
2. ਪ੍ਰੇਮ ਪ੍ਰਕਾਸ਼ ਸਿੰਘ, ਉਹੀ ਪੰ. 226
3. ਅਪਰੋਚਿਜ਼ ਟੂ ਦੀ ਸਟੱਡੀ ਆਫ਼ ਰਿਲੀਜਨਜ਼, ਉਹੀ ਪੰ. 49

As he is, incomplete, unfinished imperfect. He has to reach inner complition.[1]

ਧਰਮ ਦੇ ਪ੍ਰਭਾਵ ਨਾਲ ਕੇਵਲ ਆਤਮਾ ਹੀ ਵਿਕਾਸ ਨਹੀਂ ਕਰਦੀ ਸਗੋਂ ਵਿਗਾਸ ਵਿੱਚ ਆ ਜਾਂਦੀ ਹੈ। ਇਸ ਤਰ੍ਹਾਂ ਪ੍ਰਾਪਤ ਹੋਇਆ ਵਿਗਾਸ (ਅਨੰਦ) ਵਕਤੀ ਨਹੀਂ ਸਗੋਂ ਸਦੀਵੀ ਹੁੰਦਾ ਹੈ ਵਿਕਾਸ ਮਈ ਆਤਮਾ ਆਪਣੇ ਪਰਮ ਤੱਤ ਨਾਲ ਇਕਮਿਕਤਾ ਪ੍ਰਾਪਤ ਕਰ ਲੈਂਦੀ ਹੈ। ਇਸ ਵਿਕਾਸ ਦੀ ਅਵਸਥਾ ਤੇ ਪਹੁੰਚ ਕੇ ਮਨੁੱਖ, ਮਨੁੱਖ ਨਾ ਰਹਿ ਕੇ ਇਕ ਦੇਵਤਾ ਰੂਪ ਧਾਰਨ ਕਰ ਲੈਂਦਾ ਹੈ। ਜਿਸਨੂੰ ਗੁਰਬਾਣੀ ਵਿੱਚ 'ਗੁਰਮੁਖ' ਕਿਹਾ ਹੈ ਅਤੇ ਹੋਰ ਕਈ ਨਾਵਾਂ ਨਾਲ ਵੀ ਯਾਦ ਕੀਤਾ ਗਿਆ ਹੈ। ਇਹ ਸਾਰੇ ਨਾਮ ਇੱਕ ਆਦਰਸ਼ਕ ਮਨੁੱਖ ਦੇ ਲਖਾਇਕ ਹਨ। ਉਪਰੋਕਤ ਵਰਣਨ 'ਸਤ' ਉਤੇ ਅਧਾਰਤ ਕੀਮਤਾਂ ਉਤੇ ਹੀ ਮਨੁੱਖ ਇਨ੍ਹਾਂ ਦੁਨਿਆਵੀ ਕੀਮਤਾਂ ਦੀ ਤੰਗ ਵਲਗਨ ਤੋਂ ਉੱਪਰ ਉੱਠ ਕੇ ਪ੍ਰਭੂ ਵਲ ਸ਼ਰਧਾ ਪ੍ਰਗਟ ਕਰਦਾ ਹੈ।[2]

ਵਿਦਵਾਨਾਂ ਦਾ ਕਥਨ ਹੈ ਕਿ ਨੈਤਿਕ ਕੀਮਤਾਂ ਧਾਰਮਕ ਖੇਤਰ ਵਿਚ ਸਹਾਈ ਤਾਂ ਹੋ ਸਕਦੀਆਂ ਹਨ ਪ੍ਰੰਤੂ ਧਰਮ ਦੇ ਸਮਾਨ ਨਹੀਂ ਹੋ ਸਕਦੀਆਂ। ਨੈਤਿਕ ਦਰਸ਼ਨ ਵੇਤਾ ਇਨ੍ਹਾਂ ਕੀਮਤਾਂ ਦੇ ਸਿਖਰ ਉਤੇ ਪਹੁੰਚਣ ਲਈ ਤਰਕ ਦਾ ਸਹਾਰਾ ਲੈਂਦੇ ਹਨ ਜਦ ਕਿ ਧਾਰਮਕ ਚਿੰਤਕਾਂ ਨੇ ਉਚਤਮ ਕੀਮਤਾਂ ਨੂੰ ਪ੍ਰਭੂ ਕਿਰਪਾ ਦਸਿਆ ਹੈ।[3]

ਧਰਮ ਦੀਆਂ ਬੁਨਿਆਦੀ ਕੀਮਤਾਂ ਸਦਾ ਇਕ ਸਾਰ ਰਹਿੰਦੀਆਂ ਹਨ। ਗੁਰਮਤਿ ਵਿੱਚ ਧਰਮ ਨੂੰ ਸਾਧਨ (Instrumental value) ਨਾਲੋਂ ਸਾਧਯ ਮੂਲ (Absolute Value) ਵਧੇਰੇ ਮੰਨਿਆ ਹੈ। ਅਸੀਂ ਸੋਚਦੇ ਤੇ ਕਰਦੇ ਕੀ ਹਾਂ ਨਾਲ ਘੱਟ ਸੰਬੰਧ ਹੈ ਅਸੀਂ ਬਣ ਕੀ ਸਕੇ ਹਾਂ ਨਾਲ ਜਿਆਦਾ ਸੰਬੰਧ ਹੈ। ਧਰਮ ਇੰਨਾ ਬਿਆਨ ਨਹੀਂ ਕੀਤਾ ਜਾ ਸਕਦਾ ਜਿੰਨਾ ਜੀਵਿਆ ਜਾ ਸਕਦਾ ਹੈ। ਧਰਮ ਕਦੀ ਪੁਰਾਣਾ ਨਹੀਂ ਹੁੰਦਾ ਅਮਰ ਰਹਿਣ ਵਾਲੀ ਵਸਤ ਹਮੇਸ਼ਾ ਪ੍ਰੇਰਨਾ ਸ੍ਰੋਤ ਤੇ ਅਗਵਾਈ ਕਰਨ ਵਾਲੀ ਅਤੇ ਕਲਿਆਣਕਾਰੀ ਹੁੰਦੀ ਹੈ :

ਏਕੋ ਧਰਮ ਦ੍ਰਿੜੈ ਸਚੁ ਸੋਈ
ਗੁਰਮਤਿ ਪੂਰਾ ਜੁਗਿ ਜੁਗਿ ਹੋਈ॥[4]

ਧਰਮ ਪੜ੍ਹਦਿਆਂ ਕੱਜੇ ਬੁਤਾਂ ਦਾ ਧਿਆਨ ਧਰਨ ਵਿਚ ਨਹੀਂ; ਧਰਮ ਪੂਜਾ ਅਸਥਾਨਾਂ ਅਗੇ ਸਿਜਦਾ ਕਰਨ ਵਿਚ ਨਹੀਂ, ਧਰਮ ਦੇਵਤਿਆਂ ਵੱਲ ਹੱਥ ਚੁਕੇ ਤੇ ਪੁਕਾਰ ਕਰਨ

1. Dr. Radhakrishanan, Occasional speeches and Writings from Oct. 1952 to Feb. 1959 p. 295
2. Approaches to the study of Religion, p. 38
3. Ibid. p. 52
4. ਗੁਰੂ ਗ੍ਰੰਥ ਸਾਹਿਬ—ਬਸੰਤ ਮ. ੧ ਪੰਨਾ 1188

ਵਿੱਚ ਨਹੀਂ, ਧਰਮ ਮੰਦਰਾਂ ਨੂੰ ਖੂਨ ਨਾਲ ਲੱਥ ਪੱਥ ਕਰਨ ਵਿਚ ਨਹੀਂ, ਧਰਮ ਵਰਤ ਪੂਜਾ ਦੇ ਨੇਮਾਂ ਵਿੱਚ ਨਹੀਂ । ਸਤਿ ਸੰਤੋਖ ਵਿੱਚ ਲੀਨ ਆਤਮਾ ਰਾਹੀਂ ਸਭ ਸ੍ਰਿਸ਼ਟੀ ਨੂੰ ਇਕ ਸਮਾਨ ਦੇਖਣ ਦਾ ਨਾਮ ਧਰਮ ਹੈ ।[1] ਸਬਰ ਸੰਤੋਖ ਨਾਲ ਭਰਪੂਰ ਆਤਮਾ ਸਹਜ ਮਾਰਗ ਨੂੰ ਅਪਨਾਉਂਦੀ ਹੈ । ਇਹ ਨਾਮ ਮਾਰਗ ਹੈ ਜੋ ਗੁਰੂ ਸਾਹਿਬਾਨ ਨੇ ਪ੍ਰਚਾਰਿਆ ਤੇ ਜੀਵਿਆ । ਅਜਿਹੇ ਸਰਬ ਵਿਆਪਕ ਤੇ ਸਰਬ ਪ੍ਰਵਾਨਤ ਧਰਮ ਨੂੰ ਇਸ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ ।

Religion is neither internalism, nor externalism: Its path lies somewhere in the middle. Externalism lies to its left internalism to its right.[2]

ਅੰਤ ਵਿਚ ਅਸੀਂ ਇਹੀ ਕਹਿ ਸਕਦੇ ਹਾਂ ਕਿ ਮਨੁੱਖ ਧਰਮ ਤੋਂ ਬਿਨਾ ਨਹੀਂ ਰਹਿ ਸਕਦਾ । ਉਹ ਕਿਸੇ ਨਾ ਕਿਸੇ ਸ਼ਕਲ ਵਿੱਚ ਇਸ ਨੂੰ ਅਪਨਾਉਂਦਾ ਜ਼ਰੂਰ ਹੈ । ਮਨੁੱਖ ਦੀ ਧਾਰਮਿਕ ਖੇਤਰ ਵਿਚ ਉੱਨਤੀ ਦਾ ਰਾਜ ਹੀ ਧਰਮ ਨੂੰ ਮੰਨਣਾ ਤੇ ਅਪਨਾਉਣਾ ਹੈ । ਕਈ ਬਾਰੀ ਅਸੀਂ ਬਾਹਰੀ ਪੂਜਾ ਜਿਸ ਵਿੱਚ ਕਈ ਪ੍ਰਕਾਰ ਦੀਆਂ ਰੀਤਾਂ ਤੇ ਰਸਮੋਂ ਰਿਵਾਜ਼ ਸ਼ਾਮਲ ਹੁੰਦੇ ਹਨ, ਧਰਮ ਸਮਝ ਬੈਠਦੇ ਹਾਂ । ਧਰਮ ਤਾਂ ਇਨ੍ਹਾਂ ਕਰਮ ਕਾਂਡਾਂ ਤੋਂ ਪਰੇ ਆਪਣੇ ਅੰਦਰ ਆਤਮਾ ਵਿਚੋਂ ਹੀ ਪ੍ਰਮਾਤਮਾਂ ਨੂੰ ਲਭਣਾ ਹੈ । ਸ੍ਰੀ ਅਰਬਿੰਦੂ ਲਿਖਦਾ ਹੈ :

The deepest-heart the, innermost essence of religion apart from out-ward machinery of creed, cult, ceremony and symbol, is the search for God and finding of God.[3]

ਧਰਮ ਦੀ ਹੀ ਬਰਕਤ ਹੈ ਕਿ ਮਨੁੱਖ ਆਪਣੀ ਮਨੁੱਖਤਵ ਬਾਰੇ ਮਹਿਸੂਸ ਕਰਦਾ ਹੈ ਅਤੇ ਅਸਲ ਮਨੁੱਖ ਜਾਂ ਪੂਰਨ ਮਨੁੱਖ ਦੇ ਦਰਜੇ ਤਕ ਪਹੁੰਚ ਸਕਦਾ ਹੈ । ਧਰਮ ਨੇ ਮਨੁੱਖ ਨੂੰ ਬਾਕੀ ਜੀਵ ਜੰਤੂਆਂ ਨਾਲੋਂ ਵਖਰਾਇਆ ਹੀ ਨਹੀਂ ਸਗੋਂ ਸਰੇਸ਼ਟਤਾ ਬਖਸ਼ੀ ਹੈ । ਕਈ ਬਾਰੀ ਮਨੁੱਖ ਧਰਮ ਦੇ ਅਸਲ ਤੱਤ ਤੋਂ ਅਣਜਾਣੇ ਹੀ ਇਸ ਨੂੰ ਸਚਾਈ ਸਮਝ ਕੇ ਅਪਨਾ ਲੈਂਦਾ ਹੈ । ਇਸ ਦਾ ਭਾਵ ਇਹੀ ਹੋਇਆ ਕਿ ਧਰਮ ਮਨੁੱਖ ਲਈ ਅਤੀ ਜ਼ਰੂਰੀ ਹੈ ਉਹ ਇੱਸ ਨੂੰ ਕਿਸੇ ਨਾਂ ਕਿਸੇ ਸ਼ਕਲ ਵਿਚ ਜ਼ਰੂਰ ਅਪਨਾਉਂਦਾ ਹੈ। ਅਰਨੋਲਡ ਟਾਨਵੀ ਇੱਸ ਖਿਆਲ ਨੂੰ ਇਸ ਤਰ੍ਹਾਂ ਵਰਨਣ ਕਰਦਾ ਹੈ ।

---

1. ਡਾ. ਤ੍ਰਿਲੋਚਨ ਸਿੰਘ, ਗੁਰੂ ਨਾਨਕ ਦਾ ਸਿੱਖ ਧਰਮ, ਪੰ. 18 ਫੁੱਟ ਨੋਟ,
2. Approaches to the study of Religion, P. 51
3. Sri Aurobindo, Social and political thought Vol, 15 P. 122.

"To have religion is one of those distinctively human charactristics of mankind that differentiats us from our non-human fellow animals on the face of this plannet; this assumption implies that every human being has a religion, in fact that one can not be human with out having it in some form.[1]

1. Arnold Toynbee, Britannica Perspectives. 1968 Vol. III P. 442

ਅਧਿਆਇ ਦੂਜਾ

## I. ਭਾਰਤੀ ਧਾਰਮਿਕ ਪਰੰਪਰਾ ਵਿੱਚ ਮਨੁੱਖੀ ਜੀਵਨ ਆਦਰਸ਼ ਦਾ ਸਰੂਪ :

ਭਾਰਤੀ ਧਾਰਮਿਕ ਪਰੰਪਰਾ ਦਾ ਮੁੱਢ ਅਸੀਂ ਸਿੰਧੂ ਘਾਟੀ ਦੀ ਸਭਿਅਤਾ ਤੋਂ ਸ਼ੁਰੂ ਕਰ ਸਕਦੇ ਹਾਂ। ਸਿੰਧੂ ਘਾਟੀ ਦੇ ਇਤਿਹਾਸ ਵਿੱਚੋਂ ਸਾਨੂੰ ਮਨੁੱਖ ਦੇ ਜੀਵਨ ਆਦਰਸ਼ ਬਾਰੇ ਕੁਝ ਤੱਤ ਮਿਲਦੇ ਹਨ। ਡਾ. ਆਰ. ਕੇ. ਮੁਕਰਜੀ ਦੇ ਕਥਨ ਅਨੁਸਾਰ ਸਿੰਧੂ ਘਾਟੀ ਦੀ ਸਭਿਅਤਾ ਦੇ ਖੰਡਰਾਂ ਤੋਂ ਉਪਲਬਧ ਮੂਰਤੀਆਂ ਵਿੱਚੋਂ ਇੱਕ ਧਿਆਨ ਮਗਨ ਯੋਗੀ ਦੀ ਮੂਰਤੀ ਤੋਂ ਸੰਕੇਤ ਮਿਲਦਾ ਹੈ। ਇਹ ਜੋਗੀ ਉਸ ਸਮੇਂ ਦੀ ਸਭਿਅਤਾ ਦਾ ਆਦਰਸ਼ਕ ਮਨੁੱਖ ਮੰਨਿਆ ਜਾਂਦਾ ਸੀ।[1] ਇਸ ਯੋਗੀ ਦੀ ਮੂਰਤੀ ਤੋਂ ਪਤਾ ਲਗਦਾ ਹੈ ਕਿ ਉਸ ਸਮੇਂ ਧਾਰਮਿਕ ਵਿਅਕਤੀ ਸਮਾਧੀ ਸਥਿਤ ਹੋ ਕੇ ਜੀਵਨ ਦੇ ਰਹੱਸ ਨੂੰ ਲੱਭਣ ਲਈ ਯਤਨਸ਼ੀਲ ਸਨ। ਇਨ੍ਹਾਂ ਅਧਿਆਤਮਿਕ ਕਿਰਿਆਵਾਂ ਦਾ ਨਤੀਜਾ ਕੀ ਨਿਕਲਿਆ? ਯੋਗੀ ਜੀਵਨ ਦਾ ਅੰਤਮ ਲਕਸ਼ ਲਭ ਸਕੇ ਜਾਂ ਨਹੀਂ ਜੇ ਲੱਭ ਸਕੇ ਤਾਂ ਕਿਸੇ ਦੂਸਰੇ ਵਿਅਕਤੀ ਨਾਲ ਸਾਂਝਾ ਕਰ ਸਕੇ ਜਾਂ ਕਰਨ ਤੋਂ ਅਸਮਰਥ ਸਨ ਆਦਿ ਆਦਿ, ਪ੍ਰਸ਼ਨ ਸਹਜ ਸੁਭਾਏ ਮਨ ਵਿੱਚ ਉਠਦੇ ਹਨ। ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਲੱਭਣਾ ਜੇ ਅਸੰਭਵ ਨਹੀਂ ਤਾਂ ਮੁਸ਼ਕਲ ਜ਼ਰੂਰ ਹੈ। ਕਿਉਂਕਿ ਧਰਮ ਦੇ ਖੇਤਰ ਵਿੱਚ ਅਕਸਰ ਐਸਾ ਹੁੰਦਾ ਰਿਹਾ ਹੈ, ਜਿਸ ਸਮੇਂ ਦੀ ਅਸੀਂ ਗਲ ਕਰਦੇ ਹਾਂ ਉਸ ਸਮੇਂ ਧਾਰਮਕ ਖੇਤਰ ਦੀ ਪ੍ਰਾਪਤੀ ਵਿਅਕਤੀਗਤ ਪੱਧਰ ਤੇ ਹੁੰਦੀ ਸੀ ਅਤੇ ਇਸ ਤਰ੍ਹਾਂ ਦੇ ਧਾਰਮਿਕ ਰਹੱਸ ਨੂੰ ਆਪ ਹੀ ਮਾਣਿਆ ਜਾਂਦਾ ਸੀ।

ਇਸ ਤਰ੍ਹਾਂ ਦੀ ਪ੍ਰਾਪਤੀ ਨੂੰ ਪਰਉਪਕਾਰ ਤੇ ਕਲਿਆਣਕਾਰੀ ਉਦੇਸ਼ ਲਈ ਘਟ ਹੀ ਵਰਤਿਆ ਜਾਂਦਾ ਸੀ। ਸਾਧਨਾ ਭਗਤੀ ਦਾ ਆਸ਼ਾ ਤੇ ਉਦੇਸ਼ ਨਿਜੀ ਮੁਕਤੀ ਤਕ ਹੀ ਜ਼ਿਆਦਾ ਸੀਮਤ ਸੀ।

ਵੈਦਕ ਕਾਲ ਦੇ ਰਿਸ਼ੀਆਂ ਨੇ ਆਪਣੀ ਜ਼ਿੰਦਗੀ ਨੂੰ ਹਰ ਪੱਖੋਂ ਸਫਲ ਤੇ ਸਾਰਥਕ ਬਨਾਉਣਾ ਹੀ ਜੀਵਨ ਲਕਸ਼ ਉਲੀਕਿਆ ਹੋਇਆ ਸੀ।[2] ਇਨ੍ਹਾਂ ਦੇ ਜੀਵਨ ਦੀ

---

1. ਆਰ. ਕੇ. ਮੁਕਰਜੀ, ਹਿੰਦੂ ਸਿਵੀਲਾਈਜੇਸ਼ਨ ਪੰ: 19.20
2. ਕਲਚਰਲ ਹੈਰੀਟੇਜ ਆਫ਼ ਇੰਡੀਆ-ਭਾਗ 1, ਪੰ. 213

ਸਫਲਤਾ ਵਿੱਚ ਮੁਕਤੀ ਆਦਰਸ਼ ਨੂੰ ਵੱਖੋ ਵੱਖਰੇ ਨਾਵਾਂ ਨਾਲ ਅੰਕਤ ਕੀਤਾ ਗਿਆ ਮਿਲਦਾ ਹੈ। ਇਹ ਆਰੀਆ ਲੋਕ 2000 ਬੀ. ਸੀ. ਦੇ ਆਸ-ਪਾਸ ਭਾਰਤ ਵਿੱਚ ਦਾਖਲ ਹੋਏ। ਉਸ ਸਮੇਂ ਇਨ੍ਹਾਂ ਲੋਕਾਂ ਦਾ ਜੀਵਨ ਪ੍ਰਤਿ ਨਜ਼ਰੀਆ ਬੜਾ ਆਦਰਸ਼ਵਾਦੀ ਸੀ। ਉਹ ਜ਼ਿੰਦਗੀ (ਇਸ ਜੀਵਨ) ਤੋਂ ਬਾਅਦ ਆਉਣ ਵਾਲੀ ਮੌਤ ਬਾਰੇ ਬਹੁਤਾ ਚਿੰਤਾਤੁਰ ਨਹੀਂ ਸਨ।[1] ਰਿਗਵੇਦ ਵਿਚੋਂ ਕਈ ਐਸੇ ਤੱਤ ਵੀ ਮਿਲਦੇ ਹਨ ਜਿਸ ਤੋਂ ਪਤਾ ਲਗਦਾ ਹੈ ਕਿ ਵੈਦਿਕ ਰਿਸ਼ੀ ਆਪਣੀ ਮੌਜੂਦਾ ਜ਼ਿੰਦਗੀ ਤੋਂ ਇਤਨੇ ਸੰਤੁਸ਼ਟ ਸਨ ਕਿ ਉਹ ਮਰਨਾ ਹੀ ਨਹੀਂ ਸਨ ਚਾਹੁੰਦੇ।[2]

ਸਮਾਂ ਪਾ ਕੇ ਇਨ੍ਹਾਂ ਲੋਕਾਂ ਮੌਤ ਦੇ ਰਹੱਸ ਨੂੰ ਜਾਣਨਾ ਚਾਹਿਆ ਅਤੇ ਪਾਪਾਂ ਤੋਂ ਮੁਕਤ ਹੋਣਾ ਚਾਹਿਆ, ਦੇਵ ਮਾਰਗ ਤੇ ਪਿਤਰ ਲੋਕ ਦਾ ਖਿਆਲ ਮਨ ਵਿਚ ਆਇਆ। ਅਹੰ ਪਦ ਦੇ ਪ੍ਰਸੰਗ ਦੁਆਰਾ ਪਰਮਪੱਦ ਦੀ ਪ੍ਰਾਪਤੀ ਆਦਿ ਖਿਆਲ ਪ੍ਰਚਲਤ ਹੋਏ।

ਵੈਦਿਕ ਕਾਲ ਵਿੱਚ ਮਨੁੱਖੀ ਜੀਵਨ ਦਾ ਮਨੋਰਥ ਜੋ ਮਿਥਿਆ ਗਿਆ ਸੀ, ਉਸ ਵਕਤ ਦੇ ਬਣੇ ਤੇ ਉਸਰੇ ਸਮਾਜ ਵਿਚ ਉਸਦੇ ਫਰਜ ਮਿਥੇ ਗਏ ਸਨ। ਰਿਸ਼ੀਆਂ ਮੁਨੀਆਂ ਨੇ ਪਦਾਰਥਕ ਪ੍ਰਾਪਤੀ[3] ਅਤੇ ਅਧਿਆਤਮਿਕ ਵਿਕਾਸ ਲਈ ਚੰਗੇ ਤਰੀਕੇ ਲੱਭਣੇ ਸ਼ੁਰੂ ਕੀਤੇ। ਧਾਰਮਿਕ ਖੇਤਰ ਜੋ ਇਤਨਾ ਪ੍ਰਫੁੱਲਤ ਨਹੀਂ ਸੀ ਹੋਇਆ ਵਿੱਚ ਭਗਤੀ ਦੇ ਤਰੀਕੇ, ਪ੍ਰਾਰਥਨਾਵਾਂ, ਯੱਗ ਤੇ ਕੁਰਬਾਨੀਆਂ ਦੇ ਕਰਮ ਹੋਂਦ ਵਿਚ ਆਏ। ਅਧਿਆਤਮਿਕ ਆਸ਼ਿਆਂ ਦੀ ਪ੍ਰਾਪਤੀ ਵੱਲ ਧਿਆਨ ਦਿੱਤਾ ਗਿਆ। ਸੰਸਾਰੀ ਕਰਮ ਕਰਨ ਉਪਰੰਤ ਦੇਵ ਮਾਰਗ ਅਤੇ ਸਵਰਗ ਤਕ ਜਾਣਾ ਸੀਮਤ ਸੀ।[4]

ਇਸ ਤਰ੍ਹਾਂ ਭਗਤੀ ਤੇ ਕਰਮ ਦੇ ਸੁਮੇਲ ਨਾਲ ਵੈਦਿਕ ਰਿਸ਼ੀਆਂ ਨੂੰ ਮਨੁੱਖੀ ਜੀਵਨ ਦੀ ਮਹੱਤਤਾ ਦਾ ਅਹਿਸਾਸ ਹੋਇਆ। ਉਨ੍ਹਾਂ ਸੋਚਿਆ ਕਿ ਸ੍ਰਿਸ਼ਟੀ ਗਤੀਸ਼ੀਲ ਵਿਕਾਸ ਵਿੱਚ ਹੈ, ਮਨੁੱਖ ਇਸਦੀ ਚੇਤਨ ਇਕਾਈ ਹੈ। ਮਨੁੱਖ ਨੂੰ ਕੁਦਰਤ ਨੇ ਉੱਤਮ ਗੁਣਾਂ ਨਾਲ ਭਰਪੂਰ ਕੀਤਾ ਹੈ ਤਾਂ ਜੋ ਉਹ ਆਪਣਾ ਅਧਿਆਤਮਿਕ ਵਿਕਾਸ ਪੂਰੀ ਤਰ੍ਹਾਂ ਕਰ ਸਕੇ। ਇਹ ਖਿਆਲ ਰਿਗਵੇਦ ਦੇ ਪੁਰਸ਼ ਸੂਕਤ ਵਿੱਚ ਆਇਆ ਹੈ :

> Such was the greatness, and the man was greater still this whole world is a fourth of him, three fourth of him are immortal in the sky.[5]

---

1. ਪੀ. ਟੀ. ਰਾਜੂ, ਦੀ ਕਾਨਸੈਪਟ ਆਫ ਮੈਨ, ਪੰ. 225
2. ਰਿਗਵੇਦ 7:89
3. ਕਲਚਰਲ ਹੈਰੀਟੇਜ਼ ਆਫ ਇੰਡੀਆ, ਪੰ. 213
4. ਉਹੀ, ਹੋਰ ਦੇਖੋ, ਰਿਗਵੇਦ 9:113, 7:11
5. ਸੀ. ਵੀ. ਨਾਰਾਇਣ ਕਰਮ ਰੈਡੀ, ਮੈਨ ਐਜੂਕੇਸ਼ਨ ਐਂਡ ਵੈਲਿਯੂਜ਼, ਪੰ. 39 (ਪੁਰਸ਼ ਸੂਕਤ ਰਿਗਵੇਦ)

ਮਨੁੱਖ ਦੇ ਮਨ ਵਿੱਚ ਇਸ ਤਰ੍ਹਾਂ ਦੇ ਕਈ ਪ੍ਰਕਾਰ ਦੇ ਦਾਰਸ਼ਨਿਕ ਸੰਕਲਪ ਵਿੱਕਲਪ ਪੈਦਾ ਹੋਏ । ਉਸਨੇ ਕਾਲਪਨਿਕ ਉਡਾਰੀਆਂ ਤੋਂ ਇਲਾਵਾ ਸਥਾਈ ਤੇ ਚਿਰੰਜੀਵ ਕੀਮਤਾਂ ਲੱਭਣ ਦੇ ਯਤਨ ਕੀਤੇ । ਮਨੁੱਖ ਦੇ ਜਨਮ ਤੇ ਮਰਨ ਦੇ ਖਿਆਲ ਨੂੰ ਭਾਵੇਂ ਬਹੁਤੀ ਮਹੱਤਤਾ ਨਹੀਂ ਸੀ ਦਿੱਤੀ ਜਾਂਦੀ ਪ੍ਰੰਤੂ ਜਨਮ ਤੇ ਮੌਤ ਦੇ ਰਹੱਸ ਨੂੰ ਲੱਭਣਾ ਚਾਹਿਆ । ਉਸਦੇ ਵਾਸਤਵਿਕ ਸਰੂਪ ਤੋਂ ਜਾਣੂ ਹੋਣਾ ਚਾਹਿਆ ਜਿਵੇਂ ਕਿ ਜੀਵਨ ਦਾ ਕੀ ਅਰਥ ਹੈ ? ਇਸ ਦਾ ਉਦੇਸ਼ ਕੀ ਹੈ ? ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ ਆਦਿ ਆਦਿ। ਇਸੇ ਤਰ੍ਹਾਂ ਬ੍ਰਹਮੰਡਕ ਪੱਧਰ ਤੇ ਕਈ ਪ੍ਰਕਾਰ ਦੇ ਪ੍ਰਸ਼ਨ ਉਤਪਨ ਹੋਏ ਜਿਵੇਂ ਕਿ ਬ੍ਰਹਮੰਡ ਦੀ ਰਚਨਾ ਕੌਣ ਕਰਦਾ ਹੈ ? ਤੱਤ ਵੇਤਾਂ ਤੇ ਅਧਿਆਤਮਿਕ ਚਿੰਤਨ ਕਰਨ ਵਾਲੇ ਲੋਕਾਂ ਨੇ ਅਤੀਤ ਤੇ ਅਨੰਤ ਨੂੰ ਲੱਭਣਾ ਚਾਹਿਆ ।

ਰਿਸ਼ੀਆਂ ਦੁਆਰਾ ਪੁਰਸ਼, ਪਰਜਾਪਤੀ, ਵਿਸ਼ਕਰਮਾ ਅਤੇ ਹਿਰਣਗਰਭ ਆਦਿ ਦੇਵਤਿਆਂ ਨੂੰ ਦੁਖਾਂ ਤੇ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਪ੍ਰਾਰਥਨਾਵਾਂ ਵਿੱਚ ਮੁਕਤੀ ਸਿਧਾਂਤ ਦੇ ਬੀਜ ਦੇਖੇ ਜਾ ਸਕਦੇ ਹਨ ।[1] ਇਹ ਪਰਮਪਦ ਅਮਰਤਤਵ, ਪਾਪਾਂ ਤੋਂ ਮੁਕਤੀ ਆਦਿ ਸਭ ਜੀਵਨ ਆਦਰਸ਼ ਵਲ ਹੀ ਸੰਕੇਤ ਮਿਲਦੇ ਹਨ ।

ਵੈਦਿਕ ਯੁਗ ਦੇ ਰਿਸ਼ੀਆਂ ਮੁਨੀਆਂ ਲਈ ਪ੍ਰਤੱਖ ਤੇ ਯਥਾਰਥਕ ਜਗਤ ਵਿੱਚ ਜੀਵਨ ਸਫਲਤਾ ਨੂੰ ਹੀ ਜੀਵਨ ਆਦਰਸ਼ ਮੰਨਿਆ ਗਿਆ ਸੀ । ਸਮਾਂ ਪਾ ਕੇ ਮਨੁੱਖੀ ਚੇਤਨਾ ਵਿੱਚ ਵਿਕਾਸ ਹੋਇਆ ਤਾਂ ਇਨ੍ਹਾਂ ਰਿਸ਼ੀਆਂ ਮੁਨੀਆਂ ਨੇ ਕੁਦਰਤ ਦੀਆਂ ਸੁਹਜ ਤੇ ਅਗੰਮੀ ਸ਼ਕਤੀਆਂ ਵਿੱਚ ਮਨੁੱਖ ਦੇ ਵਿਅਕਤੀਤਵ ਦੀ ਕਲਪਣਾ ਕੀਤੀ । ਇਨ੍ਹਾਂ ਕੁਦਰਤੀ ਸ਼ਕਤੀਆਂ ਦੇ ਪਿੱਛੇ ਇੱਕ ਪ੍ਰਬਲ ਸ਼ਕਤੀ ਦਾ ਸੰਕਲਪ ਪੈਦਾ ਹੋਇਆ । ਇਸਦੇ ਨਤੀਜੇ ਵਜੋਂ ਮਾਨਵ ਬ੍ਰਹਮਵਾਦ ਤੋਂ ਵਿਸ਼ਵ ਬ੍ਰਹਮਵਾਦ ਦਾ ਵਿਕਾਸ ਸ਼ੁਰੂ ਹੋਇਆ ।[2]

ਰਿਗਵੇਦ ਵਿੱਚ ਮਾਨਵ ਸਰੀਰ ਵਿੱਚ ਐਸੇ ਤੱਤ ਨੂੰ ਸਵੀਕਾਰ ਕੀਤਾ ਗਿਆ ਹੈ ਜੋ ਅਬਿਨਾਸ਼ੀ ਹੈ । ਇਸਦਾ ਵਰਣਨ ਅੰਸ, ਜੀਵ, ਪ੍ਰਾਣ, ਮਨਸਾ ਅਤੇ ਆਤਮਾ ਆਦਿ ਸ਼ਬਦਾਂ ਦੁਆਰਾ ਕੀਤਾ ਗਿਆ ਹੈ ।[3]

ਜੀਵਨ ਦੇ ਚਾਰ ਪੁਰਸ਼ਾਰਥਾਂ ਦਾ ਜ਼ਿਕਰ ਪਹਿਲੇ ਅਧਿਆਇ ਵਿੱਚ ਕੀਤਾ ਗਿਆ ਹੈ । ਵੈਦਿਕ ਸਮੇਂ ਵਿੱਚ ਪਹਿਲੇ ਤਿੰਨ ਪੁਰਸ਼ਾਰਥ (ਧਰਮ, ਅਰਥ, ਕਾਮ) ਮੁਖ ਰੂਪ ਵਿਚ ਪ੍ਰਚਲਤ ਸਨ ਅਤੇ ਚੌਥਾ ਮੋਖਸ਼ (ਮੁਕਤੀ) ਕਈ ਹੋਰ ਰੂਪਾਂ ਵਿਚ ਵਰਣਨ ਕੀਤਾ ਮਿਲਦਾ ਹੈ । ਜਿਸਦਾ ਜ਼ਿਕਰ ਅਸੀਂ ਪਹਿਲਾਂ ਸੰਕੇਤ ਮਾਤਰ ਕਰ ਆਏ ਹਾਂ । ਵਰੁਣ, ਅਗਨੀ ਅਤੇ ਇੰਦਰ ਤੇ ਹੋਰ ਦੇਵਤਿਆਂ ਅਗ ਬੰਧਨਾਂ ਤੋਂ ਪਾਪਾਂ ਤੋਂ ਛੁਟਕਾਰਾ ਪਾਉਣ ਲਈ

---

1. ਰਿਗਵੇਦ 1.154-5, 1.22-20-21
2. ਕੀਥ ਏ. ਐਬੀਨ. (ਡਾ.) ਦੀ ਰਿਲੀਜ਼ਨਜ਼ ਐਂਡ ਦੀ ਫਿਲਾਸਫੀ ਆਫ਼ ਵੇਦਾ ਐਂਡ ਉਪਨਿਸ਼ਦਾਂ ਭਾਗ-2, ਪੰ. 452
3. ਰਿਗਵੇਦ 1.113.16; 1.64.30; 1.66.1; 1.115.1; 1.58.1

ਪ੍ਰਾਰਥਨਾਵਾਂ ਕਰਨੀਆਂ ਜਾਂ ਪਰਮਤੱਤ, ਅਮਰਤੱਤ ਆਦਿ ਦੀ ਪ੍ਰਾਪਤੀ ਵੀ ਮੁਕਤੀ ਦਾ ਦੂਸਰਾ ਨਾਂ ਹੀ ਹੈ। ਇਥੇ ਅਸੀਂ ਇੱਕ ਮੰਤਰ ਦੇ ਅਰਥਾਂ ਦਾ ਜ਼ਿਕਰ ਕਰਦੇ ਹਾਂ :

ਹੇ ਇੰਦਰ ਅੰਧਕਾਰ ਦੂਰ ਕਰੋ ਮੇਰੀਆਂ ਅੱਖੀਆਂ ਨੂੰ ਰੋਸ਼ਨੀ
ਨਾਲ ਭਰ ਦਿਓ ਅਤੇ ਜਾਲ ਤੇ ਬੰਧਨਾਂ ਤੋਂ ਛੁਟਕਾਰਾ ਕਰਾਉ।[1]

ਉਪਨਿਸ਼ਦਾਂ ਦੇ ਸਮੇਂ ਬੌਧਕ ਵਿਚਾਰਧਾਰਾ ਦਾ ਵਿਕਾਸ ਹੋਇਆ। ਆਤਮਾ ਦੇ ਸਰੂਪ ਅਤੇ ਇਸਦੇ ਲਕਸ਼ (ਮੁਕਤੀ) ਬਾਰੇ ਵਿਚਾਰ ਹੋਂਦ ਵਿੱਚ ਆਇਆ। ਮਨੁੱਖ ਬਾਕੀ ਜੀਵ ਜੰਤੂਆਂ ਨਾਲੋਂ ਸਰੇਸ਼ਟ ਗਿਣਿਆ ਗਿਆ। ਚੌਥੇ ਪੁਰਸ਼ਾਰਥ ਮੁਕਤੀ ਬਾਰੇ ਵਿਚਾਰ ਸਪਸ਼ਟ ਹੋ ਕੇ ਸਾਹਮਣੇ ਆਇਆ। ਮਨੁੱਖ ਅੰਦਰ ਅੰਤਮ ਸਚਾਈ ਨੂੰ ਪ੍ਰਾਪਤ ਕਰਨ ਦੀ ਜਗਿਆਸਾ ਜਾਗ ਉਠੀ ਸੀ। ਇਹ ਸਮਾਂ ਗਿਆਨ ਦੀ ਪ੍ਰਧਾਨਤਾ ਵਾਲਾ ਸੀ।

ਬ੍ਰਿਹਿਦਾਰਣਕ ਉਪਨਿਸ਼ਦ ਵਿਚ ਵਿਚਾਰ ਆਇਆ ਹੈ :

ਸਾਨੂੰ ਅਸੱਤ ਤੋਂ ਸੱਤ ਵਲ ਲੈ ਚਲੋ।
ਅੰਧਕਾਰ ਤੋਂ ਪ੍ਰਕਾਸ਼ ਵਲ ਲੈ ਚਲੋ।
ਮੌਤ ਤੋਂ ਅਮਰਤਾ ਵਲ ਲੈ ਚਲੋ।

ਪਾਲ ਡਿਊਸਨ ਦੇ ਕਥਨ ਅਨੁਸਾਰ ਬ੍ਰਹਮ ਤੇ ਆਤਮਾ ਦੀ ਅਭੇਦਤਾ ਨੂੰ ਦਰਸਾਉਣ ਵਾਲੀ ਤੇ ਸਥਿਰ ਕਰਨ ਵਾਲੀ ਵਿਦਿਆ ਦਾ ਨਾਂ ਉਪਨਿਸ਼ਦ ਹੈ।[2] ਪਾਲ ਡਿਊਸਨ ਨੇ ਆਤਮਾ ਬਾਰੇ ਵਿਚਾਰ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ। ਆਤਮਾ ਦਾ ਗਿਆਨ ਹੋਣਾ ਹੀ ਮਨੁੱਖ ਦੇ ਜੀਵਨ ਆਦਰਸ਼ ਦੀ ਪੂਰਤੀ ਹੈ।

1. ਆਤਮਾ ਹੀ ਅੰਤਮ ਸਤਿ ਹੈ।
2. ਇਹ ਅਨਾਦੀ ਹੈ।
3. ਇਸਨੂੰ ਜਾਨਣਾ ਹੀ ਸਾਡਾ ਜੀਵਨ ਉਦੇਸ਼ ਹੈ।[3]

ਮਨੁੱਖੀ ਜੀਵਨ ਦੀ ਮਹੱਤਤਾ ਦਰਸਾਂਦਿਆਂ ਇਸ ਨੂੰ ਭੈੜੇ ਕਰਮਾਂ ਤੋਂ ਬਚਾ ਕੇ ਸ਼ੁਭ ਕਰਮਾਂ ਦੇ ਕਰਨ ਦਾ ਉਪਦੇਸ਼ ਉਪਨਿਸ਼ਦਾਂ ਰਾਹੀਂ ਦਿੱਤਾ ਗਿਆ ਹੈ।

ਮਨੁੱਖੀ ਸਰੀਰ ਪ੍ਰਭੂ ਵਲੋਂ ਦੁਰਲੱਭ ਤੋਹਫਾ ਮਿਲਿਆ ਹੋਇਆ ਹੈ। ਇਸ ਸੰਸਾਰ ਦੇ ਮੈਲੇ ਸੰਸਕਾਰਾਂ ਵਿੱਚ ਸਾਨੂੰ ਸੰਜਮ ਉਦਾਰਤਾ, ਸ਼ੁਧ ਵਿਵਹਾਰ ਅਹਿੰਸਾ ਤੇ ਸਚਾਈ ਦਾ ਜੀਵਨ ਜੀਉਣਾ ਚਾਹੀਦਾ ਹੈ।[4]

ਕਠ ਉਪਨਿਸ਼ਦ ਵਿੱਚ ਯਮ ਅਤੇ ਨਚਕੇਤ ਦੇ ਸੰਬਾਦ ਦੁਆਰਾ ਮੌਤ ਦੇ ਰਹੱਸ ਅਤੇ ਉਚਤਮ ਆਤਮਿਕ ਅਵਸਥਾ ਦੀ ਪ੍ਰਾਪਤੀ ਬਾਰੇ ਜਾਣਕਾਰੀ ਪ੍ਰਸਤੁਤ ਕੀਤੀ ਗਈ ਹੈ।

1. ਰਿਗਵੇਦ 10.73.11
2. ਬ੍ਰਿਹਿਦਾਰਣਕ ਉਪਨਿਸ਼ਦ 1.3-27
3. ਪਾਲ ਡਿਊਸਨ, ਦੀ ਫਿਲਾਸਫੀ ਆਫ ਉਪਨਿਸ਼ਦ, ਪੰ. 39
4. ਸਵੇਤਾਸਵਤਰ ਉਪ. 4-6

ਉਪਨਿਸ਼ਦਾਂ ਅਨੁਸਾਰ ਮਾਨਵ ਜੀਵਨ ਦਾ ਪਰਮ ਉਦੇਸ਼ ਮੁਕਤੀ ਹੈ। ਮੈਤ੍ਰਯ ਨੂੰ ਅਰਥ ਤੇ ਕਾਮ ਦੇ ਪਦਾਰਥ ਪ੍ਰਵਾਨ ਨਹੀਂ। ਉਹ ਪੁਛਦੀ ਹੈ :

ਮੈਂ ਉਨਾਂ ਸਭ ਨੂੰ ਪ੍ਰਾਪਤ ਕਰਕੇ ਕੀ ਕਰਾਂਗੀ।
ਜਿਨਾਂ ਤੋਂ ਮੈਨੂੰ ਅਮਰਤਾ ਪ੍ਰਾਪਤ ਨਹੀਂ ਹੋ ਸਕਦੀ।[1]

ਉਪਨਿਸ਼ਦਾਂ ਵਿੱਚ ਸਰੀਰ ਦੀ ਮਹੱਤਤਾ ਤੇ ਮੰਤਵ ਦਰਸਾਂਦਿਆਂ ਇਸ ਗਲ ਤੇ ਜ਼ੋਰ ਦਿੱਤਾ ਗਿਆ ਹੈ ਕਿ ਜੀਵਨ ਮਨੋਰਥ ਦੀ ਪ੍ਰਾਪਤੀ ਤੋਂ ਬਿਨਾਂ ਇਸ ਸਰੀਰ ਦੀ ਕੋਈ ਮਹੱਤਤਾ ਨਹੀਂ ਰਹਿ ਜਾਂਦੀ। ਇਕ ਥਾਂ ਜ਼ਿਕਰ ਆਇਆ ਹੈ ਕਿ ਇਸ ਸੁੰਦਰ ਸਰੀਰ ਦੀ ਪ੍ਰਾਪਤੀ ਉਪਰੰਤ ਜਿਹੜੇ ਅਗਿਆਨੀ ਲੋਕ ਇਸਨੂੰ ਪ੍ਰਭੂ ਪ੍ਰਾਪਤੀ ਦੇ ਉਦੇਸ਼ ਦੀ ਵਜ਼ਾਏ ਵਿਸ਼ਿਆਂ ਤੇ ਭੋਗਾਂ ਨੂੰ ਹੀ ਜੀਵਨ ਆਦਰਸ਼ ਸਮਝ ਲੈਂਦੇ ਹਨ ਉਹ ਆਤਮਾ ਦਾ ਕਤਲ ਕਰਨ ਵਾਲੇ ਹਨ।[2] ਆਤਮਾ ਦਾ ਕਤਲ ਭਾਵ ਆਤਮਿਕ ਮੌਤ ਹੈ ਕਿਉਂਕਿ ਆਤਮਾ ਦਾ ਮਨੋਰਥ ਪੂਰਾ ਨ ਹੋਣ ਤੇ ਇਸਦੀ ਮਹੱਤਤਾ ਕੋਈ ਨਹੀਂ ਰਹਿ ਜਾਂਦੀ। ਸਰੀਰ ਇੱਕ ਸਾਧਨ ਹੈ ਇਸਦੇ ਅੰਦਰ ਆਤਮਾ ਦਾ ਨਿਵਾਸ ਹੈ। ਉਹ ਪ੍ਰਭੂ ਦੀ ਅੰਸ਼ ਹੈ। ਸਰੀਰ ਦਾ ਮੰਤਵ ਕੇਵਲ ਖਾਣਾ ਪੀਣਾ ਤੇ ਆਰਾਮ ਕਰਨਾ ਹੀ ਨਹੀਂ। ਇਸ ਤਰ੍ਹਾਂ ਦੇ ਸੁੱਖ ਅਰਾਮ ਤੇ ਪ੍ਰਾਪਤੀਆਂ ਤਾਂ ਬਾਕੀ ਜੂਨਾਂ ਵਿਚ ਵੀ ਪ੍ਰਾਪਤ ਹਨ ਇਸ ਲਈ ਮਨੁੱਖੀ ਜੀਵਨ ਦਾ ਮੰਤਵ ਇਨ੍ਹਾਂ ਜੀਵ ਜੰਤੂਆਂ ਤੋਂ ਵੱਖਰਾ ਤੇ ਸਰੇਸ਼ਟ ਹੈ। ਐਤਰੀਯ ਉਪਨਿਸ਼ਦ ਦਾ ਜ਼ਿਕਰ ਕਰਦਿਆ ਡਾ. ਰਾਧਾ ਕ੍ਰਿਸ਼ਨਨ ਲਿਖਦਾ ਹੈ :

The microcosmos is the Atman and macrocosmos is the Brahman. Sometimes the Brahman is called the Supreme Atman (Param Atman)[3]

ਅਵਿਦਿਆ ਕਾਰਨ ਆਤਮਾ ਬੰਧਨ ਵਿਚ ਪੈਕੇ ਜੀਵਾਤਮਾ ਅਖਵਾਉਂਦਾ ਹੈ। ਆਤਮਾ ਆਪਣੇ ਅਸਲ ਰੂਪ ਵਿਚ ਜਨਮ ਮਰਨ ਤੋਂ ਰਹਿਤ ਹੈ। ਉਹ ਨਿਤ ਸਥਾਈ ਤੇ ਸਨਾਤਨ ਹੈ, ਉਹ ਇੱਕ ਹੈ। ਉਹ ਆਪਣੀ ਸ਼ਕਤੀ ਦੁਆਰਾ ਆਪਣੇ ਆਪ ਨੂੰ ਅਨੇਕ ਰੂਪਾਂ ਵਿਚ ਪ੍ਰਗਟ ਕਰਦਾ ਹੈ। ਇਨ੍ਹਾਂ ਬੰਧਨਾਂ ਤੋਂ ਮੁਕਤ ਹੋ ਕੇ ਅੰਤ ਨੂੰ ਬ੍ਰਹਮ ਵਿਚ ਲੀਨ ਹੋ ਜਾਂਦਾ ਹੈ।[4]

ਇਸ ਤੋਂ ਉਪਰੰਤ ਗੀਤਾ ਵਿੱਚ ਵੀ ਜੀਵਨ ਆਦਰਸ਼ ਦੀ ਰੂਪ ਰੇਖਾ ਉਪਨਿਸ਼ਦਾਂ ਨਾਲ ਮਿਲਦੀ ਜੁਲਦੀ ਹੈ। ਉਪਨਿਸ਼ਦਾਂ ਵਿੱਚ ਜਿੱਥੇ ਆਦਰਸ਼ ਪ੍ਰਾਪਤੀ ਲਈ ਗਿਆਨ ਮਾਰਗ ਤੇ ਜ਼ੋਰ ਦਿੱਤਾ ਗਿਆ ਹੈ, ਉਥੇ ਗੀਤਾ ਵਿੱਚ ਭਗਤੀ, ਕਰਮ, ਗਿਆਨ ਤੇ ਯੋਗ

1. ਛੰਦੋਗਯ ਉਪ. 3.16, ਤੈਤਰੀਯ ਉਪ. 1:9
2. ਬ੍ਰਿਹਦਾਰਣਕ ਉਪ : 2.4.3, 4.5.9
3. ਡਾ. ਰਾਧਾ ਕ੍ਰਿਸ਼ਨਨ, ਭਾਰਤੀ ਦਰਸ਼ਨ, ਭਾਗ-I, ਪੰਨਾ 169
4. ਸਵੇਤਾਸਵੇਤਰ ਉਪ : 4 : 1

ਮਾਰਗ ਹੋਂਦ ਵਿੱਚ ਆਏ ।

ਗੀਤਾ ਵਿੱਚ ਮਨੁੱਖੀ ਜੀਵਨ ਪ੍ਰਤਿ ਤਿੰਨ ਵਡਮੁੱਲੀਆਂ ਕੀਮਤਾਂ ਦਾ ਵਰਣਨ ਹੈ । ਇਹ ਮਨੁੱਖ ਨੂੰ ਆਪਣੇ ਜੀਵਨ ਆਦਰਸ਼ ਪ੍ਰਤਿ ਸੁਚੇਤ ਹੀ ਨਹੀਂ ਕਰਦੀਆਂ, ਸਗੋਂ ਇਸਦੀ ਪ੍ਰਾਪਤੀ ਲਈ ਵੀ ਪ੍ਰੇਰਨਾਦਾਇਕ ਹਨ—ਇਹ ਤਿੰਨ ਵੱਡਮੁੱਲੀਆਂ ਕੀਮਤਾਂ ਇਸ ਪ੍ਰਕਾਰ ਹਨ :

1. ਮਨੁੱਖੀ ਜੀਵਨ ਦੀ ਪ੍ਰਾਪਤੀ, ਇੱਕ ਅਮੋਲਕ ਦਾਤ ਹੈ ।
2. ਇਸ ਜੀਵਨ ਦੇ ਆਦਰਸ਼ ਦੀ ਸੂਝ ਹੋਣੀ ।
3. ਆਦਰਸ਼ ਪ੍ਰਾਪਤੀ ਦਾ ਵਰਣਨ ਗਿਆਨ ।

ਆਦਰਸ਼ ਦੀ ਪੂਰਨਤਾ ਦੀ ਇਹ ਇੱਛਾ ਸਧਾਰਨ ਇੱਛਾ ਨਹੀਂ ਹੈ । ਇਹ ਧਨ ਦੀ ਪ੍ਰਾਪਤੀ ਵਾਂਗ ਨਹੀਂ ਹੈ । ਧਨ ਦੀ ਪ੍ਰਾਪਤੀ ਦਾ ਅਨੰਦ ਥੋੜ ਚਿਰਾ ਹੁੰਦਾ ਹੈ । ਮੁਕਤੀ ਦਾ ਅਨੰਦ ਇੱਕ ਸਦੀਵੀ ਖੇੜਾ ਹੈ ਇੱਥੇ ਪਹੁੰਚ ਕੇ ਮਨ ਵਿੱਚ ਹਮੇਸ਼ਾ ਉਤਸ਼ਾਹ, ਉਮਾਹ ਤੇ ਵਿਸਮਾਦ ਰਹਿੰਦਾ ਹੈ । ਇਥੇ ਪਹੁੰਚ ਕੇ ਸਾਧਨ ਤੇ ਮੰਤਵ ਇੱਕ ਹੋ ਜਾਂਦੇ ਹਨ ।[1]

ਗੀਤਾ ਵਿਚ ਜੀਵਨ ਆਦਰਸ਼ ਨੂੰ ਕਈ ਪ੍ਰਕਾਰ ਦੇ ਨਾਵਾਂ ਨਾਲ ਅੰਕਤ ਕੀਤਾ ਗਿਆ ਹੈ । ਜਿਵੇਂ ਮੁਕਤੀ[2], ਮੋਕਸ਼[3], ਨਿਰਵਾਣ[4], ਪਰਮਗਤੀ[5], ਪਰਮ ਧਾਮ[6], ਪਰਮ ਸ਼ਾਂਤੀ[7], ਪਰਮ ਪਦ[8], ਆਦਿ ਆਦਿ । ਅਭੇਦਤਾ ਦੀ ਇਸ ਅਵਸਥਾ ਨੂੰ ਬ੍ਰਹਮ ਸਥਿਤੀ, ਨਿੱਤ ਸਥਿਤੀ ਜਾਂ ਪੂਰਨ ਅਨੰਦ ਦਾ ਵੀ ਨਾਮ ਦਿੱਤਾ ਗਿਆ ਹੈ । ਇਹ ਅਨੰਦ ਸਦੀਵੀ ਹੈ । ਇਸ ਵਿਚ ਸਹਿਜ ਹੁੰਦਾ ਹੈ । ਇਸ ਸਹਿਜ ਵਿੱਚ ਵਿਚਰਨ ਵਾਲਾ ਮਨੁੱਖ ਹਮੇਸ਼ਾ ਖੇੜੇ ਵਿੱਚ ਰਹਿੰਦਾ ਹੈ ।

ਆਦਰਸ਼ ਪ੍ਰਾਪਤੀ ਲਈ ਗੀਤਾ ਵਿੱਚ ਕਈ ਪ੍ਰਕਾਰ ਦੇ ਸਾਧਨਾ ਦਾ ਵਰਣਨ ਕੀਤਾ ਗਿਆ ਹੈ ਜਿਨ੍ਹਾਂ ਵਿਚੋਂ ਕਰਮ ਮਾਰਗ, ਗਿਆਨ ਮਾਰਗ, ਭਗਤੀ ਮਾਰਗ ਤੇ ਯੋਗ ਮਾਰਗ ਮੁੱਖ ਹਨ । ਇਨ੍ਹਾਂ ਤੋਂ ਇਲਾਵਾ ਸਨਿਆਸ ਤੇ ਸਮਤਾ ਯੋਗ, ਹੱਠ ਯੋਗ ਆਦਿ ਆਦਿ ਵੀ ਹਨ । ਇਨ੍ਹਾਂ ਮਾਰਗਾਂ ਦੀ ਆਪੋ ਆਪਣੀ ਮਹੱਤਤਾ ਹੈ । ਅੰਤਮ ਲਕਸ਼ ਇਕੋ ਹੀ ਹੈ । ਅੰਤਮ ਚੋਟੀ ਤੇ ਪਹੁੰਚ ਕੇ ਸਾਰੇ ਫ਼ਾਸਲੇ ਬਰਾਬਰ ਦਿਸਦੇ ਹਨ ਕਿਉਂਕਿ ਪੁੱਗੇ ਹੋਏ ਮਨੱਖ ਦੀ ਅਵਸਥਾ ਸਮਾਨਤਾ ਵਾਲੀ ਹੁੰਦੀ ਹੈ । ਇਥੇ ਅਸੀਂ ਬਹੁਤਾ ਵਿਸਥਾਰ

1. ਡਾ. ਰਾਧਾਕ੍ਰਿਸ਼ਨਨ ਉਹੀ ਭਾਗ ਪਹਿਲਾ ਪੰ. 171
2. ਗੀਤਾ 5:28
3. ਉਹੀ ,,
4. ਉਹੀ 5:26, 6:15
5. ਉਹੀ 8:13
6. ਉਹੀ 2:15
7. ਉਹੀ 5:12
8. ਉਹੀ 8:28

ਵਿਚ ਨ ਜਾਂਦੇ ਹੋਏ ਇਨ੍ਹਾਂ ਮਾਰਗਾਂ ਦਾਂ ਸੰਖੇਪ ਮਾਤਰ ਹੀ ਜ਼ਿਕਰ ਕਰਦੇ ਹਾਂ।

ਗੀਤਾ ਵਿੱਚ ਕਰਮ ਮਾਰਗ ਦੀ ਪ੍ਰਧਾਨਤਾ ਹੈ। ਕੋਈ ਮਨੁੱਖ ਵੀ ਕਰਮ ਤੋਂ ਬਿਨਾਂ ਨਹੀਂ ਰਹਿ ਸਕਦਾ।[1] ਕਰਮ ਇੱਛਾ ਤੋਂ ਰਹਿਤ ਹੀ ਜੀਵਨ ਆਦਰਸ਼ ਦੀ ਪ੍ਰਾਪਤੀ ਲਈ ਸਹਾਈ ਹੁੰਦਾ ਹੈ। ਗਿਆਨੀ ਪੁਰਸ਼ ਨੂੰ ਕਰਮ ਪ੍ਰਭਾਵਤ ਨਹੀਂ ਕਰਦੇ ਉਹ ਫ਼ਲ ਦੀ ਇੱਛਾ ਤੋਂ ਬਿਨਾਂ ਕਰਮ ਕਰਦਾ ਹੈ।[2] ਗਿਆਨੀ ਆਤਮਾ ਨਾਲ ਹੀ ਆਤਮਾ ਦਾ ਉਧਾਰ ਕਰਦਾ ਹੈ। ਆਤਮਾ ਹੀ ਉਸਦਾ ਮਿਤਰ ਹੈ। ਸਦਾ ਪ੍ਰਭੂ ਭਗਤੀ ਕਰਨ ਕਰਕੇ ਉਹ ਪ੍ਰਭੂ ਨੂੰ ਪਿਆਰਾ ਹੁੰਦਾ ਹੈ।[3] ਕਰਮ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ।[4]

ਗੀਤਾ ਅਨੁਸਾਰ ਗਿਆਨ ਤੋਂ ਭਾਵ ਕੋਰਾ ਗਿਆਨ ਨਹੀਂ ਹੈ। ਗਿਆਨ ਦਾ ਅਰਥ ਅੰਤਰ ਗਿਆਨ ਹੈ। ਇਹੀ ਗਿਆਨ ਅੰਤਮ ਸਚਾਈ ਨੂੰ ਜਾਣਨ ਵਿੱਚ ਸਹਾਈ ਹੁੰਦਾ ਹੈ। ਪਰਮਾਤਮਾ ਦਾ ਗਿਆਨ ਹੀ ਸੱਚਾ ਗਿਆਨ ਹੈ। ਇਸ ਗਿਆਨ ਲਈ ਮਨੁੱਖ ਨੂੰ ਅੰਦਰੂਨੀ ਅਨੁਸ਼ਾਸ਼ਨ ਪ੍ਰਾਪਤ ਕਰਨਾ ਪੈਂਦਾ ਹੈ। ਇਸ ਆਤਮ ਖੋਜ ਨਾਲ ਸੇਵਾ ਜੁੜੀ ਹੋਈ ਹੈ।[5] ਇਸ ਗਿਆਨ ਦੀ ਪ੍ਰਾਪਤੀ ਲਈ ਮਨ ਤੇ ਇੰਦਰੀਆਂ ਦਾ ਸੰਜਮ ਅਵਸ਼ਕ ਹੈ। ਕਾਮਨਾ ਗਿਆਨ ਦੀ ਵੈਰੀ ਮੰਨੀ ਗਈ ਹੈ।

ਇਸੇ ਤਰ੍ਹਾਂ ਭਗਤੀ ਦੀ ਬੜੀ ਮਹਿਮਾ ਗਾਈ ਗਈ ਹੈ। ਭਗਤ, ਭਗਵਾਨ ਨੂੰ ਬੜਾ ਪਿਆਰਾ ਹੈ। ਕਿਉਂਕਿ ਉਹ ਸਦਾ ਉਸਦਾ ਧਿਆਨ ਧਰਦਾ ਹੈ। ਅੰਤ ਵਿਚ ਭਗਵਾਨ ਨੂੰ ਪ੍ਰਾਪਤ ਹੁੰਦਾ ਹੈ।[6] ਭਗਤੀ ਮਾਰਗ ਸਰਲ ਤੇ ਸੁਗਮ ਹੈ। ਗੀਤਾ ਦੇਵੀ ਦੇਵਤਿਆਂ ਦੀ ਉਪਾਸ਼ਨਾ ਦੀ ਨਿਖੇਧੀ ਕਰਦੀ ਹੈ। ਇਨ੍ਹਾਂ ਦੇਵੀ ਦੇਵਤਿਆਂ ਨੂੰ ਮੁਖ ਰੱਖ ਕੇ ਕੀਤੀ ਗਈ ਭਗਤੀ, ਯੱਗ ਤੇ ਦਿਤੀ ਬਲੀ ਆਦਿ ਦੇ ਕਰਮਾਂ ਦਾ ਫਲ ਸੁਰਗ ਦੀ ਪ੍ਰਾਪਤੀ ਹੁੰਦੀ ਹੈ। ਇਹ ਸਾਰੇ ਫਲ ਨਾਸ਼ਵਾਨ ਹਨ। ਪੁੰਨ ਕਰਮ ਖਤਮ ਹੋਣ ਤੇ ਜੀਵ ਮੁੜ ਸੰਸਾਰ ਦੇ ਭਵਚਕਰ ਵਿਚ ਆ ਜਾਂਦਾ ਹੈ।

ਗੀਤਾ ਵਿਚ ਚਾਰ ਪ੍ਰਕਾਰ ਦੇ ਭਗਤਾਂ ਦਾ ਵਰਣਨ ਹੈ।[7]

1. ਆਰਤ ਉਹ ਭਗਤ ਹੈ ਜੋ ਭਗਵਾਨ ਲਈ ਉਤਾਵਲਾ ਹੈ।
2. ਜਗਿਆਸੂ ਉਹ ਹੈ ਜੋ ਭਗਵਾਨ ਨੂੰ ਜਾਣਨਾ ਚਾਹੁੰਦਾ ਹੈ।
3. ਅਰਥ ਜਾਂ ਧਨ ਦੀ ਇਛਾ ਕਰਨ ਵਾਲਾ।

---

1. ਗੀਤਾ 3:5
2. ਉਹੀ 9:14
3, ਉਹੀ 12:12
4. ਉਹੀ 3:4
5. ਉਹੀ 4:34
6. ਉਹੀ 7:23
7. ਉਹੀ 7:16

4. ਗਿਆਨੀ ਜਿਹੜਾ ਸਦਾ ਭਗਵਾਨ ਵਿਚ ਧਿਆਨ ਜੋੜਦਾ ਹੈ ।

ਉਸਦੀ ਇੱਛਾ ਕੇਵਲ ਪ੍ਰਭੂ ਪ੍ਰੇਮ ਜਾਂ ਭਗਤੀ ਹੁੰਦੀ ਹੈ। ਕੋਈ ਦੁਨਿਆਵੀ ਕਾਮਨਾ ਨਹੀਂ । ਉਹ ਸਾਰੇ ਲੋਕਾਂ ਵਿੱਚ ਸ੍ਰਿਸ਼ਟੀ ਵਿੱਚ ਭਗਵਾਨ ਨੂੰ ਹੀ ਦੇਖਦਾ ਹੈ। ਉਸਦੀਆਂ ਇਛਾਵਾਂ ਤੇ ਭਰਮ ਨਸ਼ਟ ਹੋ ਜਾਂਦੇ ਹਨ । ਹਉਮੈ ਨਸ਼ਟ ਹੋਣ ਤੇ ਉਹ ਇਹੀ ਜਾਣਦਾ ਹੈ ਕਿ ਭਗਵਾਨ ਉਸ ਰਾਹੀਂ ਕਰਮ ਕਰਦਾ ਹੈ। ਉਹ ਆਪਣੇ ਸਾਰੇ ਕਾਰਜ ਭਗਵਾਨ ਨੂੰ ਸਮਰਪਣ ਕਰ ਦਿੰਦਾ ਹੈ ।[1] ਇਹ ਕਰਮ ਸੰਸਾਰ ਨੂੰ ਥੰਮਣ ਲਈ ਸਹਾਈ ਹੁੰਦੇ ਹਨ । ਉਹ ਕਰਮ ਕੇਵਲ ਲੋਕਾਂ ਨੂੰ ਪ੍ਰੇਰਨਾ ਦੇਣ ਲਈ ਕਰਦਾ ਹੈ ।[2] ਉਹ ਕਰਮਾਂ ਦੇ ਬੰਧਨ ਵਿਚ ਨਹੀਂ ਹੁੰਦਾ ।

## (II) ਗੁਰੂ ਕਾਲ ਦੇ ਸਮਕਾਲੀ ਪ੍ਰਚੱਲਤ ਮੱਤ-ਮਤਾਂਤਰਾਂ ਵਿੱਚ ਮਨੁੱਖੀ ਜੀਵਨ ਆਦਰਸ਼ ਪ੍ਰਤਿ ਗੁਰਮਤਿ ਦਾ ਦ੍ਰਿਸ਼ਟੀਕੋਣ

ਇਸ ਤੋਂ ਪਹਿਲਾਂ ਵੈਦਿਕ ਕਾਲ, ਉਪਨਿਸ਼ਦਕ ਅਤੇ ਗੀਤਾ, ਤੋਂ ਇਲਾਵਾ ਜੈਨ ਤੇ ਬੁਧ ਧਰਮ ਦਾ ਪਰੀਚਯ ਅਤੇ ਜੀਵਨ ਆਦਰਸ਼ ਪ੍ਰਤਿ ਸੰਖੇਪ ਵਰਣਨ ਕੀਤਾ ਗਿਆ ਹੈ । ਇਹਨਾਂ ਪ੍ਰਚਲਤ ਮੱਤ ਮਤਾਂਤਰਾਂ ਵਿੱਚ ਆਦਰਸ਼ਕ ਮਨੁੱਖ ਦਾ ਵਰਣਨ ਨਹੀਂ, ਕੀਤਾ ਗਿਆ । ਇਸ ਭਾਗ ਵਿਚ ਅਸੀਂ ਇਹਨਾਂ ਪ੍ਰਚਲਤ ਵਿਸ਼ਵਾਸਾਂ ਤੋਂ ਇਲਾਵਾ ਹੋਰ ਕੁਝ ਸੁਝਾਵਾਂ ਦਾ ਵਰਣਨ ਵੀ ਕਰਨ ਦਾ ਯਤਨ ਕਰਾਂਗੇ ਜਿਨ੍ਹਾਂ ਪ੍ਰਤਿ ਗੁਰਬਾਣੀ ਵਿੱਚ ਉਲੇਖ ਹੋਇਆ ਹੈ । ਇਸ ਪ੍ਰਕਾਰ ਦੇ ਵਿਸ਼ਵਾਸ਼ਾਂ ਦੇ ਲੋਕਾਂ ਨੂੰ ਮੁਖ ਰੂਪ ਵਿਚ ਦੋ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ । ਇਕ ਤਾਂ ਉਹ ਲੋਕ ਸਨ ਜੋ ਪੂਜਾ ਪਾਠ ਅਤੇ ਕਰਮ ਕਾਂਡ ਵਿੱਚ ਬਾਹਰ ਮੁਖੀ ਸਨ ਜਿਵੇਂ ਸਰੇਵੜੇ ਵੈਸ਼ਨਵ ਆਦਿ ਅਤੇ ਦੂਸਰੇ ਉਹ ਲੋਕ ਸਨ ਜਿਹੜੇ ਬਾਹਰਮੁਖੀ ਭੇਖ ਨਾਲੋਂ ਅੰਤਰ ਮੁਖੀ ਜ਼ਿਆਦਾ ਸਨ ਉਹ ਸਮਾਧੀਆਂ ਰਾਹੀਂ ਚੁਪ ਧਾਰਨ ਕਰਕੇ ਹੀ ਜੀਵਨ ਲਕਸ਼ ਦੀ ਪ੍ਰਾਪਤੀ ਕਰਨ ਦੇ ਯਤਨ ਵਿੱਚ ਸਨ । ਬਾਹਰਮੁਖੀ ਲੋਕ ਕਰਮ-ਕਾਂਡਾਂ ਵਿਚ ਉਲਝੇ ਹੋਏ ਸਨ ਅਤੇ ਜੀਵਨ ਆਦਰਸ਼ ਤੋਂ ਦੂਰ ਚਲੇ ਗਏ ਸਨ ਦੂਸਰੇ ਅੰਤਰ ਮੁਖੀ ਸਮਾਜ ਨਾਲੋਂ ਟੁੱਟ ਕੇ ਗ੍ਰਿਹਸਤ ਨੂੰ ਨਫਰਤ ਕਰਨ ਲਗ ਪਏ ਸਨ। ਬ੍ਰਾਹਮਣ ਵੇਦ ਅਤੇ ਜੋਗੀ ਨਾਦ ਨੂੰ ਹੀ ਜੀਵਨ ਦਾ ਅੰਤਮ ਲਕਸ਼ ਮੰਨਦੇ ਸਨ । ਜੋਗੀਆਂ ਨੇ ਆਪਣੀ ਪ੍ਰਾਪਤੀ ਜੋ ਹਠ ਯੋਗ ਰਾਹੀਂ ਕੀਤੀ ਸੀ ਨੂੰ ਸਮਾਜ ਦੇ ਕਿਸੇ ਪ੍ਰਕਾਰ ਦੇ ਭਲੇ ਲਈ ਵਰਤਣ ਨੂੰ ਤਿਆਰ ਨਹੀਂ ਸਨ । ਗੁਰੂ ਸਾਹਿਬ ਨੇ ਜੋਗੀਆਂ ਬ੍ਰਾਹਮਣਾਂ ਤੋਂ ਇਲਾਵਾ ਤੀਸਰਾ ਮਤ ਜੋ ਉਸ ਸਮੇਂ ਪੰਜਾਬ ਵਿਚ ਆ ਚੁਕਾ ਸੀ ਉਸ ਦਾ ਵੀ ਜ਼ਿਕਰ ਕੀਤਾ ਹੈ ਉਹ ਇਸਲਾਮ ਮਤ ਦੇ ਕਾਜ਼ੀ ਸਨ । ਇਹ ਤਿੰਨੇ ਹੀ ਮਤ ਮੁਖ ਰੂਪ ਵਿੱਚ ਗੁਰੂ ਸਾਹਿਬਾਨ ਦੇ ਸਮੇਂ ਪ੍ਰਚਲਤ ਸਨ । ਇਹ ਤਿੰਨੇ ਹੀ ਮਤ ਜਨਤਾ ਨੂੰ ਗੁੰਮਰਾਹ ਕਰ ਰਹੇ ਸਨ ।

---

1. ਗੀਤਾ 9:27
2. ਉਹੀ 3:24

ਕਾਦੀ ਕੂੜੁ ਬੋਲਿ ਮਲੁ ਖਾਇ, ਬ੍ਰਹਮਣ ਨਾਵੈ ਜੀਆ ਘਾਇ ॥
ਜੋਗੀ ਜੁਗਤ ਨ ਜਾਣੈ ਅੰਧ ਤੀਨੇ ਉਜਾੜੇ ਕਾ ਬੰਧੁ ॥[1]

ਜੋਗੀਆਂ ਦੇ ਬਾਹਰੀ ਭੇਖ ਤੇ ਹੋਰ ਮੈਲੇ ਕਿਰਿਆ ਕਰਮ ਨੂੰ ਨਿੰਦਿਆ ਗਿਆ ਹੈ। ਜੋਗੀਆਂ ਦੀ ਸਚੇ ਗੁਰੂ ਦੀ ਅਗਵਾਈ ਤੋਂ ਬਿਨਾ ਵੀ ਕਥਿਤ ਆਦਰਸ਼ ਪ੍ਰਾਪਤੀ ਸਬੰਧੀ ਅਧੂਰੇ ਹੋਣ ਬਾਰੇ ਦੱਸਿਆ ਹੈ ਕੇਵਲ ਗੱਲਾਂ ਨਾਲ ਜੋਗ ਨਹੀਂ ਕਮਾਇਆ ਜਾ ਸਕਦਾ। ਸਾਰਿਆਂ ਜੀਵਾਂ ਅੰਦਰ ਇਕੋ ਪ੍ਰਭੂ ਦੀ ਜੋਤ ਨੂੰ ਬਰਾਬਰ ਦੇਖਣਾ ਤੇ ਪਿਆਰ ਕਰਨਾ ਹੀ ਅਸਲ ਜੋਗ ਹੈ। ਜੋਗੀਆਂ ਦੇ ਭਗਵੇ ਵੇਸ, ਬੇਲੋੜੇ ਭਰਮਣ ਆਦਿ ਫਜ਼ੂਲ ਕਰਮਾਂ ਦੀ ਨਿੰਦਾ ਕੀਤੀ ਗਈ ਹੈ। ਇਸ ਪ੍ਰਕਾਰ ਦੇ ਕਰਮਾਂ ਨਾਲ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰੂ ਨਾਨਕ ਦੇਵ ਜੀ ਲਿਖਦੇ ਹਨ :—

ਗਲੀ ਜੋਗ ਨਾ ਹੋਇ ਏਕ ਦ੍ਰਿਸਟਿ ਕਰ ਸਮਸਰ ਜਾਣੈ
ਜੋਗੀ ਕਹੀਐ ਸੋਈ ॥[2]

ਗੁਰੂ ਅਮਰ ਦਾਸ ਜੀ ਲਿਖਦੇ ਹਨ :

ਜੋਗ ਨ ਭਗਵੀ ਕਪੜੀ ਜੋਗ ਨ ਮੈਲੇ ਵੇਸ ॥
ਨਾਨਕ ਘਰ ਬੈਠਿਆ ਜੋਗੁ ਪਾਈਐ ਸਤਿਗੁਰ ਕੇ ਉਪਦੇਸ ॥[3]

ਗੁਰਮਤਿ ਦਾ ਨਾਦ ਤੇ ਵੇਦ (ਗਿਆਨ) ਵਿਲੱਖਣ ਭਾਵਾਂ ਵਾਲਾ ਹੋਣ ਕਰਕੇ ਜੀਵਨ ਲਈ ਸਾਰਥਕ ਹੈ। ਗੁਰਮਤਿ ਅਨੁਸਾਰ ਹਰੀ ਨਾਮ ਨੂੰ ਹਿਰਦੇ ਵਿੱਚ ਵਸਾਉਣ ਨਾਲ ਗੁਰਮੁਖ ਦੇ ਜੀਵਨ ਵਿਚ ਨਾਦ (ਅਧਿਆਤਮਕ) ਤੇ ਵੇਦ (ਸਾਖਿਅਤ ਦੈਵੀ ਗਿਆਨ) ਦੀਆਂ ਸ਼ਕਤੀਆਂ ਸਹਜ ਸੁਭਾਵ ਹੀ ਰੂਪਮਾਨ ਹੋ ਜਾਂਦੀਆਂ ਹਨ ਤੇ ਸੁਤੇ ਹੀ ਪ੍ਰਗਟ ਹੁੰਦੀਆਂ ਹਨ :

ਗੁਰਮੁਖਿ ਨਾਦੰ ਗੁਰਮੁਖਿ ਵੇਦੰ ॥[4]

ਤੀਸਰਾ ਇਸੇ ਨਾਲ ਸਬੰਧਿਤ 'ਸਬਦੀ' (ਕਿਸੇ ਸ਼ਬਦ) ਨੂੰ ਉਚਾਰਨ ਵਾਲੇ ਲੋਕਾਂ ਦਾ ਫਿਰਕਾ ਸੀ। ਗੁਰੂ ਜੀ ਦੇ ਸਿੱਖ ਲਈ ਬਾਣੀ ਦਾ ਵਿਚਾਰ ਹੀ ਨਾਦ, ਵੇਦ, ਗਿਆਨ ਧਿਆਨ ਹੈ। ਗੁਰੂ ਦੀ ਮਤ ਧਾਰਨ ਕਰਨ ਨਾਲ ਇਹਨਾਂ ਸਭ ਸਿਧਾਂਤਾਂ ਦਾ ਗਿਆਨ ਹੋ ਜਾਂਦਾ ਹੈ :

ਗੁਰਮੁਖਿ ਨਾਦ ਬੇਦ ਬੀਚਾਰੁ।
ਗੁਰਮੁਖਿ ਗਿਆਨ ਧਿਆਨ ਆਪਾਰੁ।[5]

ਭਗਤ ਬਾਣੀ ਵਿਚ ਤਾਂ ਇਸਦਾ ਹੋਰ ਵੀ ਵਿਸਥਾਰ ਮਿਲ ਜਾਂਦਾ ਹੈ। ਕਬੀਰ

---

1. ਗੁਰੂ ਗ੍ਰੰਥ ਸਾਹਿਬ—ਧਨਾਸਰੀ ਮ. ੧, ਪੰ. 662
2. —ਉਹੀ— ਸੂਹੀ ਮ. ੧, ਪੰ. 730
3. —ਉਹੀ— ਸਲੋਕ ਮ. 3 ਪੰ. 1420
4. —ਉਹੀ— ਜਪੁ ਜੀ ਪੰ. 2
5 —ਉਹੀ— ਮਾਰੂ ਮ 3 ਪੰ. 1058

ਸਾਹਿਬ ਇਨ੍ਹਾਂ ਨਾਦ, ਜੋਗ ਅਤੇ ਸ਼ਬਦੀ ਆਦਿ ਬਾਰੇ ਬੜੇ ਜੋਰਦਾਰ ਸ਼ਬਦਾਂ ਨਾਲ ਟਿੱਪਣੀ ਕਰਦੇ ਹੋਏ ਕਹਿੰਦੇ ਹਨ ਕਿ :

> 'ਪੰਡਤਾਂ' ਕੋਲੋਂ ਵੇਦਾਂ ਪੁਰਾਣਾਂ ਦੇ ਸਾਰੇ ਸਿਧਾਂਤਾਂ ਸੁਣ ਕੇ ਕਰਮਾਂ ਦੇ ਕਰਨ ਦੀ ਨੀਅਤ ਕੀਤੀ । ਪਰ ਸਿਆਣੇ ਕਰਮਕਾਂਡੀ ਮੌਤ ਦੇ ਸ਼ਿਕਾਰ ਹੁੰਦੇ ਵੇਖ ਕੇ ਪੰਡਤਾਂ ਤੋਂ ਨਿਰਾਸ਼ ਹੋ ਗਏ ।

ਜੰਗਲਾਂ ਵਿਚ ਜਾ ਕੇ ਜੋਗ ਤਪ ਸਾਧੇ ਕੰਦ ਮੂਲ ਖਾ ਕੇ ਗੁਜਾਰਾ ਕੀਤਾ ਫਿਰ ਵੀ ਪੂਰੀ ਨਾ ਪਈ ਜੋਗੀ, ਤੇ ਕਰਮਕਾਂਡੀ ਤੇ ਇੱਕ ਸ਼ਬਦੀ ਸਭ ਜਮ ਦੇ ਪਟੇ ਵਿਚ ਲਿਖੇ ਗਏ । ਪ੍ਰੇਮਾ ਭਗਤੀ ਕਿਸੇ ਦੇ ਰਿਦੇ ਵਿਚ ਨਾ ਵਸੀ । ਪ੍ਰੇਮਾ ਭਗਤੀ ਹੀ ਕਰਮ ਕਾਂਡ ਦੇ ਬੰਧਨਾਂ ਤੋਂ ਆਜ਼ਾਦ ਕਰਾਉਂਦੀ ਹੈ :

> ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਦੀ ਆਸਾ ।
> ਕਾਲ ਗ੍ਰਸਤ ਸਭ ਲੋਕ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ ॥
> ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲ ਚੁਨਿ ਖਾਇਆ ॥
> ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ ॥[1]

ਜੋਗ ਮਤ ਬਾਰੇ ਕੁਝ ਹੋਰ ਕਹਿਣਾ ਠੀਕ ਹੋਵੇਗਾ ਕਿਉਂਕਿ ਜੋਗ ਮਤ ਬਾਰੇ ਗੁਰੂ ਜੀ ਦੇ ਸਮੇਂ ਬਰਾਬਰ ਚਰਚਾ ਸੀ ਜੋਗੀ ਹਰ ਪਾਸੇ ਛਾਏ ਹੋਏ ਸਨ ।

ਨਾਥ ਪੰਥੀਆਂ ਵਿੱਚ ਯੋਗ ਮਾਰਗ ਦਾ ਇੱਕ ਕਠਿਨ ਮਾਰਗ ਹੈ । ਉਹ 'ਸ਼ਿਵਤਵ' ਦੀ ਪ੍ਰਾਪਤੀ ਨੂੰ ਹੀ 'ਪਰਮਪਦ' ਆਖਦੇ ਹਨ । ਉਹ ਗੁਰੂ ਦੀ ਪ੍ਰਾਪਤੀ ਤੇ ਜੋਰ ਦਿੰਦੇ ਹਨ । ਕਾਇਆ ਦੀ ਸਾਧਨਾ ਨੂੰ ਮਹੱਤਵ ਪੂਰਨ ਮੰਨਦੇ ਹਨ, ਤ੍ਰਿਬਿਧ ਸਾਧਨਾ ਪ੍ਰਾਣਾਂ ਦੀ ਸਾਧਨਾ, ਮਨ ਦੀ ਸਾਧਨਾ ਤੇ ਭੇਖ ਉਨ੍ਹਾਂ ਦੇ ਮੁਖ ਸਿਧਾਂਤ ਹਨ । ਯੋਗ ਮਾਰਗ ਵਿੱਚ ਮੁੰਦਰਾਂ ਜਾਂ ਕੁੰਡਲ, ਬਿਭੂਤ, ਨਾਦ, ਜਨੇਊ, ਸਿੰਙੀ ਰੁਦਰਾਖ ਦੀ ਮਾਲਾ, ਮੋਖਲਾ, ਪਵਿਤਰੀ, ਖੱਪਰ ਚਿੱਪੀ, ਕਿੰਗਰੀ ਡੰਡਾ, ਧੰਧਾਰੀ । ਗੇਰੂ ਰੰਗ ਦੀ ਪੁਸ਼ਾਕ ਆਦਿ ਪ੍ਰਮੁੱਖ ਹਨ ।

ਜੋਗੀਆਂ ਦੀ ਚੁਪ ਸਾਧਨ ਦੇ ਸਿਧਾਂਤ ਨੂੰ ਗੁਰਮਤਿ ਨੇ ਪ੍ਰਵਾਨ ਨਹੀਂ ਕੀਤਾ । ਬਾਹਰੋਂ ਚੁਪ ਧਾਰਨ ਕਰਨ ਨਾਲ ਮਨ ਚੁਪ ਨਹੀਂ ਹੁੰਦਾ ਹੈ ।[2]

ਜੋਗ ਮਤ ਦੇ ਦ੍ਰਿਸ਼ਟੀਕੋਣ ਨੂੰ ਗੁਰਮਤਿ ਨੇ ਪ੍ਰਵਾਨ ਨਹੀਂ ਕੀਤਾ । ਹਠ ਸਾਧਨਾ ਬਿੰਦ ਨੂੰ ਰੋਕਣਾ, ਸਰੀਰ ਨੂੰ ਕਸ਼ਟ ਦੇ ਕੇ ਇਸ ਦੀਆਂ ਭਾਵਨਾਵਾਂ ਨੂੰ ਦਬਾਉਣਾ ਆਦਿ ਗੁਰਮਤਿ ਦੇ ਅਨੁਕੂਲ ਨਹੀਂ ਹਨ । ਗੁਰਬਾਣੀ ਵਿੱਚ ਵੀ ਆਸਣ, ਧਿਆਨ ਤੇ ਸਮਾਧੀ ਆਦਿ ਜੋਗੀਆਂ ਦੀ ਸ਼ਬਦਾਵਲੀ ਦਾ ਵਰਣਨ ਹੈ ਪਰ ਉਨ੍ਹਾਂ ਦੀ ਵਿਆਖਿਆ ਵਖਰੀ ਹੈ ।[3] ਇਥੇ ਅਸੀਂ ਜੋਗੀ ਦੇ ਬਿੰਦ ਰੋਕਣ ਦੇ ਖਿਆਲ ਨੂੰ ਥੋੜਾ ਸਪਸ਼ਟ ਕਰ ਦੇਣਾ

---

1. ਗੁਰੂ ਗ੍ਰੰਥ ਸਾਹਿਬ—ਰਾਗ ਸੋਰਠਿ ਕਬੀਰ ਪੰ. 654
2. ਗੁਰੂ ਗ੍ਰੰਥ ਸਾਹਿਬ-ਜਪੁਜੀ ਪੰਨਾ-1 ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ ॥
3. ਡਾ. ਸੁਰਿੰਦਰ ਸਿੰਘ ਕੋਹਲੀ, ਏ ਕਰੀਟੀਕਲ ਸਟੱਡੀ ਆਫ ਆਦਿ ਗ੍ਰੰਥ, ਪੰ.-257

ਚਾਹੁੰਦੇ ਹਾਂ। ਬਿੰਦ ਰੋਕਣ ਨਾਲ ਰੁਕਦੀ ਨਹੀਂ ਸਗੋਂ ਕਈ ਬਾਰੀ ਇਸ ਅਵਸਥਾ ਤੇ ਪਹੁੰਚ ਜਾਂਦੀ ਹੈ ਕਿ ਇਸਨੂੰ ਰੋਕਣਾ ਮੁਸ਼ਕਲ ਹੋ ਜਾਂਦਾ ਹੈ ਨਤੀਜਾ ਕੀ ਹੁੰਦਾ ਹੈ ਕਿ ਸਾਧਕ ਆਪਣੇ ਆਦਰਸ਼ ਤੋਂ ਡਿਗ ਜਾਂਦਾ ਹੈ। ਸੰਸਾਰ ਦੀ ਖੇਡ ਇਸ ਨੂੰ ਰੋਕਣ ਨਾਲ ਸਮਾਪਤ ਹੋ ਜਾਏਗੀ। ਗੁਰਮਤਿ ਇਸਨੂੰ ਸੰਜਮ ਵਿਚ ਰੱਖਣ ਦਾ ਉਪਦੇਸ਼ ਦਿੰਦੀ ਹੈ। ਗੁਰਬਾਣੀ ਵਿੱਚ ਇਸਦੇ ਸੰਜਮ ਮਈ ਢੰਗ ਦਾ ਉਲੇਖ ਕਰਦਿਆਂ ਕਿਹਾ ਗਿਆ ਹੈ ਕਿ ਸਪ ਰੂਪੀ ਕਾਮ ਤਾਂ ਅੰਦਰ ਇਸ ਤਰ੍ਹਾਂ ਬੈਠਾ ਹੈ ਜਿਵੇਂ ਬਰਮੀ ਅੰਦਰ ਸੱਪ ਬੈਠਾ ਹੁੰਦਾ ਹੈ। ਬਰਮੀ ਨੂੰ ਬਾਹਰੋਂ ਬੰਦ ਕਰਨ ਨਾਲ ਜਾਂ ਢਾਉਣ ਨਾਲ ਸੱਪ ਮਰਦਾ ਨਹੀਂ ਹੈ।

ਵਰਮੀ ਮਾਰੀ ਸਾਪੁ ਨ ਮੂਆ ॥[1]
ਬੋਲੈ ਨਾਹੀ ਹੋਇ ਬੈਠਾ ਮੋਨੀ
ਅੰਤਰਿ ਕਲਪ ਭਵਾਈਐ ਜੋਨੀ ॥[2]

ਗ੍ਰਿਹਸਤ ਤਿਆਗ ਕੇ ਜੰਗਲਾਂ ਵਿੱਚ ਭਟਕਣ ਨਾਲ ਵੀ ਮਨ ਟਿਕਦਾ ਨਹੀਂ। ਲੋੜ ਹੈ ਮਨ ਨੂੰ ਸਾਧਣ ਦੀ, ਟਿਕਾਉਣ ਦੀ। ਮਨ ਦੀ ਕਲਪਣਾ ਨਾਲ ਸ਼ਾਂਤੀ ਨਹੀਂ ਮਿਲਦੀ। ਮਨ ਦੀ ਸਥਿਰਤਾ ਨਾਲ ਹੀ ਘਰ ਬੈਠਿਆਂ ਹੀ ਜੋਗ ਪ੍ਰਾਪਤ ਹੋ ਜਾਂਦਾ ਹੈ, ਗੁਰੂ ਦੀ ਸਿੱਖਿਆ ਨਾਲ ਮਨ ਟਿਕਦਾ ਹੈ :

ਤਜੈ ਗ੍ਰਿਸਥ ਭਇਆ ਬਨਵਾਸੀ
ਇਕ ਖਿਨ ਮਨੂਆ ਟਿਕੈ ਨ ਟਿਕੱਈਆ ॥[3]

ਗੁਰਮਤਿ ਨੇ ਮਨੁੱਖੀ ਸਰੀਰ ਨੂੰ ਹਰੀ ਦਾ ਨਿਵਾਸ ਸਥਾਨ ਮੰਨਿਆ ਹੈ। ਅੰਦਰ ਵਸ ਰਹੀ ਹਰੀ ਜੋਤ ਨੂੰ ਬਾਹਰ ਭਾਲਣ ਲਈ ਘਰ ਬਾਰ, ਗ੍ਰਿਹਸਤ ਤਿਆਗ ਦੇਣਾ ਗੁਰਮਤਿ ਦੇ ਅਨੁਕੂਲ ਨਹੀਂ ਹੈ। ਮਾਇਆ ਦੇ ਪ੍ਰਭਾਵ ਅਧੀਨ ਹਉਮੈ ਅਤੇ ਅਗਿਆਨਤਾ ਵਸ ਮਨੁੱਖ ਬਾਹਰ ਭਟਕਦਾ ਫਿਰਦਾ ਹੈ ਜਾਂ ਯੋਗਿਕ ਕਿਰਿਆਵਾਂ ਰਾਹੀਂ ਸਰੀਰ ਨੂੰ ਕਸ਼ਟ ਦੇ ਕੇ ਮਨ ਅੰਦਰ ਸਹਜ ਦੀ ਪ੍ਰਾਪਤੀ ਕਰਨਾ ਚਾਹੁੰਦਾ ਹੈ ਪ੍ਰਾਣਯਾਮ ਆਦਿ ਕਿਰਿਆਵਾਂ ਨਾਲ ਉਮਰ ਤਾਂ ਵੱਧ ਸਕਦੀ ਹੈ ਪ੍ਰੰਤੂ ਆਤਮਿਕ ਵਿਕਾਸ ਲਈ ਇਸ ਪ੍ਰਕਾਰ ਦੀਆਂ ਕਿਰਿਆਵਾਂ ਸਹਾਈ ਨਹੀਂ ਹਨ। ਅਜਿਹੇ ਹਠ ਜੋਗੀ ਬ੍ਰਹਮ ਦੀ ਪ੍ਰਾਪਤੀ ਤੋਂ ਸੱਖਣੇ ਰਹਿੰਦੇ ਹਨ।

ਭਾਈ ਗੁਰਦਾਸ ਜੀ ਲਿਖਦੇ ਹਨ :

ਚਿਰ ਜੀਵਣ ਬਹੁ ਹੰਢਣੇ
ਦਰਸਨ ਪੰਥ ਨ ਸਬਦ ਸਿੰਞਾਤਾ ॥[4]

---

1. ਗੁਰੂ ਗ੍ਰੰਥ ਸਾਹਿਬ—ਪ੍ਰਭਾਤੀ ਮ. 5 ਪੰ. 1348
2. —ਉਹੀ—
3. —ਉਹੀ— ਮਾਰੂ ਮ. 5 ਪੰ. 1018
4. ਭਾਈ ਗੁਰਦਾਸ, ਵਾਰ 18 ਪਉੜੀ 3 : 15

ਗੁਰੂ ਜੀ ਨੇ ਜੋਗੀਆਂ, ਸਿਧਾਂ ਨਾਥਾਂ ਦੇ ਭਰਮਣ ਨੂੰ ਇਕ ਫਜ਼ੂਲ ਕਰਮ ਕਾਂਡ ਦੱਸਿਆ ਇਸ ਤਰ੍ਹਾਂ ਦੇ ਭਰਮਣ ਨਾਲ ਕੋਈ ਅਧਿਆਤਮਕ ਪ੍ਰਗਤੀ ਨਹੀਂ ਹੁੰਦੀ। ਗੁਰਮਤਿ ਦਾ ਤਿਆਗ ਤੇ ਵੈਰਾਗ ਆਪਣੀ ਵਿਲੱਖਣਤਾ ਦਾ ਸੂਚਕ ਹੈ। ਗੁਰੂ ਨਾਨਕ ਦੇਵ ਜੀ ਸਿਧਾਂ ਦੇ ਫਜ਼ੂਲ ਭਰਮਣ ਬਾਰੇ ਕਟਾਖਸ਼ ਕਰਦੇ ਹੋਏ ਲਿਖਦੇ ਹਨ :—

ਕਿਆ ਭਵੀਐ ਸਚੁ ਸੂਚਾ ਹੋਇ
ਸਾਚੁ ਸਬਦ ਬਿਨੁ ਮੁਕਤ ਨ ਕੋਇ ॥[1]

ਗੁਰਮਿਤ 'ਘਰ ਮਾਹਿ ਉਦਾਸ' ਦਾ ਉਪਦੇਸ਼ ਕਰਦੀ ਹੈ। ਇਹ ਵੈਰਾਗ ਸੰਸਾਰ ਵਿਚ ਰਹਿੰਦਿਆਂ ਸੰਸਾਰਕ ਵਸਤਾਂ ਪਦਾਰਥਾਂ ਦਾ ਤਿਆਗ ਨਹੀਂ, ਇਨ੍ਹਾਂ ਪਦਾਰਥਾਂ ਦੇ ਮੋਹ ਦਾ ਤਿਆਗ ਹੈ।[2] ਵਿਕਾਰਾਂ ਦਾ ਤਿਆਗ ਹੈ।[3] ਸੰਸਾਰ ਵਿਚ ਕੰਵਲ ਫੁੱਲ ਜਾਂ ਮੁਰਗਾਬੀ ਦੀ ਤਰ੍ਹਾਂ ਰਹਿਣਾ ਹੈ। ਕਵਲ ਫੁੱਲ ਚਿਕੜ ਵਿੱਚ ਉਗਦਾ ਹੈ ਆਪਣੀ ਖੁਰਾਕ ਵੀ ਚਿਕੜ ਵਿੱਚੋਂ ਹੀ ਪ੍ਰਾਪਤ ਕਰਦਾ ਹੈ ਪ੍ਰੰਤੂ ਫਿਰ ਵੀ ਉਸਦੀਆਂ ਪੰਖੜੀਆਂ ਚਿਕੜ ਤੋਂ ਉਪਰ ਤੇ ਨਿਰਲੇਪ ਰਹਿੰਦੀਆਂ ਹਨ। ਮੁਰਗਾਬੀ ਦੀ ਮਿਸਾਲ ਵੀ ਇਸੇ ਖਿਆਲ ਦੀ ਪ੍ਰੋੜਤਾ ਹੈ। ਮੁਰਗਾਬੀ ਜਲ ਵਿਚ ਨਿਵਾਸ ਕਰਦੀ ਹੈ ਤੈਰਦੀ ਹੈ ਪ੍ਰੰਤੂ ਆਪਣੇ ਆਪ ਨੂੰ ਪਾਣੀ ਤੋਂ ਅਭਿੱਜ ਰਖਦੀ ਹੈ। ਇਸੇ ਤਰ੍ਹਾਂ ਗੁਰਮੁਖ ਨੇ ਸੰਸਾਰ ਵਿਚ ਨਿਰਲੇਪ ਵਿਚਰਨਾ ਹੈ :

ਜੈਸੇ ਜਲ ਮਹਿ ਕੰਵਲ ਨਿਰਾਲਮ
ਮੁਰਗਾਈ ਨੈਸਾਣੇ ॥[4]

ਤਥਾ— ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥[5]

ਹਠ ਜੋਗ ਨਾਲ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਮਨੁੱਖ ਅੰਦਰ ਇੱਕ ਪ੍ਰਕਾਰ ਦੀ ਹਉਮੈ ਪੈਦਾ ਕਰ ਦਿੰਦੀ ਹੈ। ਰਿਧੀਆਂ ਸਿਧੀਆਂ ਦੀ ਪ੍ਰਾਪਤੀ ਕੋਈ ਅਧਿਆਤਮਿਕ ਉਚਤਾ ਨਹੀਂ ਇੱਕ ਘਟੀਆ ਕਿਸਮ ਦੀ ਸ਼ੁਹਰਤ ਹੈ। ਅਵਰਾ ਸਾਦ ਹੈ ਹਉਮੈ ਦਾ ਕਾਰਨ ਬਣਦੀ ਹੈ। ਹਉਮੈ ਇਤਨੀ ਸੂਖਮ ਹੁੰਦੀ ਹੈ ਕਿ ਇਕੋ ਸਰੀਰ ਅੰਦਰ ਰੱਬ ਤੇ ਹਉਮੈ ਦਾ ਨਿਵਾਸ ਹੋਣ ਕਰਕੇ ਮਨੁੱਖ ਰੱਬ ਨੂੰ ਅੰਦਰ ਦੇਖ ਨਹੀਂ ਸਕਦਾ।[6] ਹਉਮੈ ਨੂੰ ਮਾਰਨ ਲਈ ਪ੍ਰਭੂ ਦਾ ਨਾਮ ਦਿੱਤਾ ਹੈ। ਪ੍ਰਭੂ ਦਾ ਹੁਕਮ ਮੰਨਣ ਨਾਲ ਹਉਮੈ ਦਾ ਵਿਨਾਸ਼ ਹੋ ਜਾਂਦਾ

---

1. ਗੁਰੂ ਗ੍ਰੰਥ ਸਾਹਿਬ—ਰਾਮਕਲੀ ਮ. 1 ਪੰ. 938
2. —ਉਹੀ— ਮਾਰੂ ਮ. 5 ਪੰ. 1018
3. —ਉਹੀ—
   ਤਿਆਗਨਾ ਤਿਆਗਨ ਨੀਕਾ ਕਾਮ ਕ੍ਰੋਧ ਲੋਭ ਮੋਹ ਤਿਆਗਨਾ ॥
4. —ਉਹੀ— ਰਾਮਕਲੀ ਮ. ੧, ਪੰ. 938
5. —ਉਹੀ— ਮਾਝ ਮ. 3, ਪੰ. 118
6. —ਉਹੀ— ਸੋਰਠਿ ਮ. 5 ਪੰ. 624

ਹੈ। ਹੁਕਮ ਕੀ ਹੈ—ਇਸ ਬਾਰੇ ਗੁਰਬਾਣੀ ਬੜਾ ਸਪਸ਼ਟ ਵਿਚਾਰ ਦਿੰਦੀ ਹੈ :

ਏਕੋ ਨਾਮ ਹੁਕਮ ਹੈ ਨਾਨਕ
ਸਤਿਗੁਰ ਦੀਆਂ ਬੁਝਾਇ ਜੀਉ ।[1]

ਜਾਂ ਬਿਖ ਕਾ ਮਾਰਨ ਹਰਿ ਨਾਮ ਹੈ ।[2]

ਗੁਰਮੁਖਿ ਹਉਮੈ ਰਹਿਤ ਹੋ ਕੇ ਸੰਸਾਰ ਵਿਚ ਅਲਿਪਤ ਰਹਿੰਦਾ ਹੈ ।

ਗੁਰਮੁਖਿ ਅਲਿਪਤ ਰਹੈ ਲਿਵ ਲਾਈ ।।[3]

ਹਠ ਜੋਗ ਨਾਲ ਹਉਮੈ ਦੀ ਮੈਲ ਨਹੀਂ ਉਤਰਦੀ। ਯੋਗ ਆਸਣਾਂ ਨਾਲ ਹਉਮੈ ਵਰਗਾ ਭਿਆਨਕ ਰੋਗ ਨਹੀਂ ਜਾਂਦਾ ਸਗੋਂ ਹੋਰ ਵਧਦਾ ਹੈ :—

ਸਿਧਾਂ ਕੇ ਆਸਣਿ ਜੇ ਸਿਖੈ ਇੰਦਰੀ ਵਸ ਕਰ ਕਮਾਇ
ਮਨ ਦੀ ਮੈਲ ਨਾ ਉਤਰੈ ਹਉਮੈ ਮੈਲ ਨ ਜਾਏ ।।[4]

ਗੁਰੂ ਜੀ ਜੋਗੀਆਂ ਦੀ ਸ਼ਬਦਾਵਲੀ ਹੀ ਵਰਤਦੇ ਹੋਏ ਆਪਣਾ ਮੌਲਕ ਸਿਧਾਂਤ ਦਿੰਦੇ ਹਨ ।

ਸੰਸਾਰ ਨੂੰ ਛੱਡ ਕੇ ਭੇਖ ਕਰਨ ਨਾਲ ਜੋਗ ਨਹੀਂ ਹੁੰਦਾ ਸੰਸਾਰ ਵਿਚ ਰਹਿੰਦਿਆਂ ਨਿਰਲੇਪ ਹਰੀ ਵਿਚ ਸਮਾਏ ਰਹਿਣ ਨਾਲ ਸਹੀ ਜੋਗ ਬਣਦਾ ਹੈ। ਜੋਗ ਦੀ ਪ੍ਰਾਪਤੀ ਗੋਦੜੀ ਪਾ ਲੈਣ ਨਾਲ ਨਹੀਂ ਹੁੰਦੀ ਤੇ ਨਾ ਹੀ ਡੰਡਾ ਪਕੜਨ ਨਾਲ ਹੁੰਦੀ ਹੈ, ਮੁੰਦਰਾਂ ਪਾਉਣ ਨਾਲ, ਜਾਂ ਸਿਰ ਮੁਨਾਉਣ ਨਾਲ, ਸਿੰਙੀ ਵਜਾਉਣ ਨਾਲ ਵੀ ਜੋਗ ਨਹੀਂ ਕਮਾਇਆ ਜਾ ਸਕਦਾ। ਸੰਸਾਰ ਦੇ ਮਾਇਆ ਦੇ ਝਮੇਲਿਆਂ ਵਿੱਚ ਰਹਿੰਦਿਆਂ ਨਿਰਲੇਪ ਹਰੀ ਵਿੱਚ ਸਮਾਏ ਰਹਿਣ ਨਾਲ ਅਸਲ ਜੋਗ ਬਣਦਾ ਹੈ। ਮਨੁੱਖ ਦੀ ਦ੍ਰਿਸ਼ਟੀ ਸਮਤਾ ਵਾਲੀ ਹੋਵੇ। ਸਚਾ ਗੁਰੂ ਮਿਲਣ ਨਾਲ ਮਨ ਵਿਸ਼ੇ ਵਿਕਾਰਾਂ ਵਲ ਦੌੜਨਾ ਬੰਦ ਹੋ ਜਾਂਦਾ ਹੈ। ਜੋਗੀ ਲੋਕ ਦਸਮ ਦੁਆਰ ਤੋਂ ਅੰਮ੍ਰਿਤ ਟਪਕਦਾ ਮੰਨਦ ਹਨ ਜਦਿ ਕਿ ਗੁਰਮਤਿ ਆਤਮ ਅਨੰਦ ਦੇ ਲਗਾਤਾਰ ਰਸ ਨੂੰ ਅੰਮ੍ਰਿਤ ਕਹਿੰਦੀ ਹੈ। ਜੋਗੀ ਦਸਮ ਦੁਆਰ ਵਿੱਚ ਅਨਾਹਦ ਸ਼ਬਦ ਦਾ ਸੁਣਨਾ ਮੰਨਦੇ ਹਨ। ਗੁਰਮਤਿ ਮਨ ਦੇ ਪੂਰੇ ਟਿਕਾਉ ਕਰਕੇ ਸੰਗੀਤਕ ਹਾਲਤ ਨੂੰ ਸਹਜ ਧੁਨੀ ਮੰਨਦੀ ਹੈ :

ਜੋਗ ਨ ਖਿੰਥਾ ਜੋਗ ਨ ਡੰਡੈ ਜੋਗ ਨ ਭਸਮ ਚੜਾਈਐ ।।
ਜੋਗ ਨ ਮੁੰਡੀ ਮੂੰਡ ਮੁੰਡਾਈਐ ਜੋਗ ਨਾ ਸਿੰਙੀ ਵਾਈਐ ।।
ਅੰਜਨ ਮਾਹਿ ਨਿਰੰਜਨ ਰਹੀਐ ਜੋਗੁ ਜੁਗਤ ਇਵ ਪਾਈਐ ।।[5]

---

1. ਗੁਰੂ ਗ੍ਰੰਥ ਸਾਹਿਬ—ਸਿਰੀ ਰਾਗ ਮ. ੧ ਪੰ. 72
2. —ਉਹੀ— ਸ.ਮ.ਤ. ਪੰ. 1415
3. —ਉਹੀ— ਗਉੜੀ ਮ. 3 ਪੰ. 230
4. —ਉਹੀ— ਵਡਹੰਸ ਮ. 3 ਪੰ. 558
5. —ਉਹੀ— ਸੂਹੀ ਮ. 1 ਪੰ. 730

ਗੁਰਮਤਿ ਨੇ ਹੇਠ ਲਿਖੀ ਜੋਗ ਵਿਧੀ ਨੂੰ ਅਪਨਾਉਣ ਲਈ ਕਿਹਾ ਹੈ :

ਮੁੰਦਾ ਸੰਤੋਖ ਸਰਮ ਪਤਿ ਝੋਲੀ
ਧਿਆਨ ਕੀ ਕਰਹਿ ਬਿਭੂਤ ।
ਖਿੰਥਾ ਕਾਲ ਕੁਆਰੀ ਕਾਇਆ
ਜੁਗਤਿ ਡੰਡਾ ਪਰਤੀਤ ।।[1]

ਜਿਸ ਤਰਾਂ ਪਹਿਲਾਂ ਸੰਕੇਤ ਕੀਤਾ ਗਿਆ ਹੈ ਕਿ ਗੁਰੂ ਸਾਹਿਬਨ ਨੇ ਜੋਗ ਮਤ ਦੀ ਸ਼ਬਦਾਵਲੀ ਰਾਹੀਂ ਗੁਰਮਤਿ ਦਾ ਦ੍ਰਿਸ਼ਟੀਕੋਨ ਸਪਸ਼ਟ ਕੀਤਾ ਹੈ ਇਥੇ ਅਸੀਂ ਜੋਗੀਆਂ ਦੇ ਕੁਝ ਸ਼ਬਦ ਜਿਨ੍ਹਾਂ ਦਾ ਗੁਰੂ ਸਾਹਿਬਾਨ ਨੇ ਅਧਿਆਤਮੀਕਰਨ ਕੀਤਾ ਹੈ ਦਾ ਵਰਣਨ ਕਰਨਾ ਠੀਕ ਸਮਝਦੇ ਹਾਂ ।

**ਅਉਧੂ :** ਇਹ ਸ਼ਬਦ ਸੰਸਕ੍ਰਿਤ ਅਵਧੂਤ ਤੋਂ ਬਦਲ ਕੇ ਆਇਆ ਹੈ । ਜੋ ਅਵਧੂਨਨ ਕਰਨ ਵਾਲਾ ਹੁੰਦਾ ਹੈ, ਭਾਵ ਝਾੜਨ ਵਾਲਾ ਹੈ, ਪਛਾੜਨ ਵਾਲਾ ਜੋ ਵਿਕਾਰਾਂ ਨੂੰ ਪਰੇ ਸੁਟ ਦਿੰਦਾ ਹੈ । ਗੁਰਮਤਿ ਦੇ ਦ੍ਰਿਸ਼ਟੀਕੋਨ ਤੋਂ ਅਵਧੂਤ ਦਾ ਸਰੂਪ ਜੋ ਗੁਰੂ ਨਾਨਕ ਦੇਵ ਜੀ ਨੇ ਚਿਤਰਿਆ ਹੈ ਉਹ ਇਸ ਪ੍ਰਕਾਰ ਹੈ :

ਸੁ ਅਉਧੂਤ ਜੋ ਧੂਪੈ ਆਪ
ਭਿਖਿਆ ਭੋਜਨ ਕਰੈ ਸੰਤਾਪ ।।[2]

**ਗਿਰਹੀ :**—ਗੁਰਮਤਿ ਨੇ ਗ੍ਰਹਿਸਤ ਨੂੰ ਪ੍ਰਧਾਨਤਾ ਦਿੱਤੀ ਹੈ । ਗੁਰਮਤਿ ਅਨੁਸਾਰ ਗ੍ਰਹਿਸਤ ਤੋਂ ਭਾਵ ਵਿਸ਼ੇ ਭੋਗਣ ਤਕ ਸੀਮਤ ਨਹੀਂ ਹੈ । ਗ੍ਰਹਿਸਤੀ ਨੇ ਗ੍ਰਹਿਸਤ ਵਿੱਚ ਰਹਿੰਦਿਆਂ ਆਪਣੀਆਂ ਵਾਸ਼ਨਾਵਾਂ ਨੂੰ ਸੰਜਮ ਵਿਚ ਰਖਣਾ ਹੈ । ਉਹ ਪ੍ਰਭੂ ਪਾਸੋਂ ਨਾਮ ਸਿਮਰਨ ਦੀ ਦਾਤ ਦੀ ਮੰਗ ਕਰਦਾ ਹੈ । ਗ੍ਰਹਿਸਤੀ ਆਪਣੇ ਵਿਤ ਅਨੁਸਾਰ ਪੁੰਨਦਾਨ ਨੂੰ ਜੀਵਨ ਦਾ ਅੰਗ ਬਣਾਉਂਦਾ ਹੈ । ਇਨ੍ਹਾਂ ਉਪਰੋਕਤ ਗੁਣਾਂ ਦਾ ਧਾਰਨੀ ਗ੍ਰਹਸਤੀ ਗੰਗਾ ਦੇ ਨੀਰ ਵਾਂਗ ਪਵਿੱਤਰ ਹੁੰਦਾ ਹੈ :—

ਸੋ ਗਿਰਹੀ ਜੋ ਨਿਗ੍ਰਹੁ ਕਰੈ ਜਪੁ ਤਪ ਸੰਜਮ ਭੀਖਿਆ ਕਰੈ ।।
ਪੁੰਨਦਾਨ ਕਾ ਕਰੈ ਸਰੀਰ ਸੋ ਗਿਰਹੀ ਗੰਗਾ ਕਾ ਨੀਰ ।।[3]

**ਉਦਾਸੀ :**—ਗੁਰਬਾਣੀ ਵਿੱਚ ਉਦਾਸੀ ਸ਼ਬਦ ਨੂੰ ਵੀ ਨਵਾਂ ਅਰਥ ਦਿੱਤਾ ਗਿਆ ਹੈ । ਉਦਾਸੀ ਉਹ ਹੈ ਜੋ ਹੇਠਾਂ ਤੇ ਉਪਰ ਭਾਵ ਹਲਤ ਤੇ ਪਲਤ ਵਿਚ ਪ੍ਰਭੂ ਦੀ ਹੋਂਦ ਨੂੰ ਸਵੀਕਾਰ ਕਰਦਾ ਹੈ । ਇਸ ਹੋਂਦ ਨਾਲ ਆਪਣੇ ਆਪ ਨੂੰ ਇਕ ਸੁਰ ਕਰਦਾ ਹੈ ।

---

1. ਗੁਰੂ ਗ੍ਰੰਥ ਜਪੁਜੀ ਪੰਨਾ—6
2. —ਉਹੀ— ਵਾਰ ਰਾਮਕਲੀ ਮ. 3 ਪੰ. 952
3. —ਉਹੀ— ,, ,, ,, ,, ,,

ਸੋ ਉਦਾਸੀ ਜੋ ਪਾਲੇ ਉਦਾਸ ਅਰਧ ਉਰਧ ਕਰੇ ਨਿਰੰਜਨ ਵਾਸੁ ॥
ਚੰਦ ਸੂਰਜ ਕੀ ਪਾਏ ਗੰਢਿ ਤਿਸ ਉਦਾਸੀ ਦਾ ਪੜੇ ਨ ਕੰਧੁ ॥[1]

ਜੋਗੀਆਂ ਅੰਦਰ ਭੇਖ ਦੀ ਬੜੀ ਮਹਾਨਤਾ ਹੈ। ਗੁਰੂ ਜੀ ਭੇਖ ਦੇ ਅਸਲ ਸਰੂਪ ਬਾਰੇ ਚਰਪਟ ਜੋਗੀ ਨੂੰ ਸਮਝਾਂਦੇ ਹੋਏ ਦਸਦੇ ਹਨ ਕਿ ਅੰਦਰ ਮੈਲ ਜੋ ਸੰਸਕਾਰਾਂ ਕਰਕੇ ਲਗੀ ਹੋਈ ਹੈ ਨਾਮ ਨਾਲ ਧੋ ਦਿੱਤੀ ਜਾਵੇ। ਵਿਸ਼ਿਆਂ ਦੀ ਤਪਸ਼ ਨੂੰ ਸਾੜ ਦਿਤਾ ਜਾਵੇ। ਸੁਪਨੇ ਵਿਚ ਵੀ ਵੀਰਜ ਨੂੰ ਨਾ ਝਰਨ ਦੇਵੇ ਕਦੀ ਭੁਲ ਕੇ ਵੀ ਕਾਮ ਵਾਸ਼ਨਾ ਭਾਰੂ ਨਾ ਹੋਣ ਦੇਵੇ ਅਜਿਹਾ ਪਾਖੰਡੀ ਫਿਰ ਕਦੀ ਬੁੱਢਾ ਨਹੀਂ ਹੁੰਦਾ :

ਸੋ ਪਾਖੰਡੀ ਜੋ ਕਾਇਆ ਪਖਾਲੇ ॥
ਕਾਇਆ ਕੀ ਅਗਨਿ ਬ੍ਰਹਮ ਪਰਜਾਲੇ ॥
ਸੁਪਨੇ ਬਿੰਦ ਨ ਦੇਈ ਝਰਨਾ ॥
ਤਿਸੁ ਪਾਖੰਡੀ ਜਰਾ ਨ ਮਰਨਾ ॥[2]

**ਬੈਰਾਗੀ** :—ਇਕ ਆਦਰਸ਼ਕ ਬੈਰਾਗੀ ਦਾ ਜ਼ਿਕਰ ਕਰਦੇ ਹੋਏ ਗੁਰੂ ਜੀ ਲਿਖਦੇ ਹਨ ਕਿ ਕੇਵਲ ਕਾਮ ਵਾਸ਼ਨਾਵਾਂ ਦਾ ਤਿਆਗ ਕਰਨ ਨਾਲ ਬੈਰਾਗੀ ਨਹੀਂ ਬਣ ਜਾਂਦਾ। ਅਸਲ ਬੈਰਾਗੀ ਉਹ ਹੈ ਜੋ ਆਪਣੇ ਮਨ ਨੂੰ ਪ੍ਰਭੂ ਵਲ ਲਗਾਉਂਦਾ ਹੈ। ਸੰਸਾਰੀ ਕਾਰੋਬਾਰ ਕਰਦਾ ਹੋਇਆ ਵੀ ਦਿਨ ਰਾਤ ਪ੍ਰਭੂ ਸਿਮਰਨ ਵਿਚ ਰਹਿੰਦਾ ਹੈ। ਜਿਹੜਾ ਬੈਰਾਗੀ ਆਪਣੇ ਮਨ ਨੂੰ ਦੁਨੀਆਂ ਵਲੋਂ ਉਲਟਾ ਕੇ ਬ੍ਰਹਮ ਵਲ ਲਾਉਂਦਾ ਹੈ। ਉਹ ਫਿਰ ਅਸਲ ਬੈਰਾਗੀ ਪ੍ਰਭੂ ਰੂਪ ਹੀ ਬਣ ਜਾਂਦਾ ਹੈ :

ਸੋ ਬੈਰਾਗੀ ਜਿ ਉਲਟੇ ਬ੍ਰਹਮ ॥
ਗਗਨ ਮੰਡਲ ਮਹਿ ਰੋਪੈ ਥੰਮ ॥
ਅਹਿਨਿਸ ਅੰਤਰ ਰਹੈ ਧਿਆਨ ॥
ਸੋ ਬੈਰਾਗੀ ਸਤਿ ਸਮਾਨ ॥[3]

ਜੋਗ ਮਤ ਮਨੁੱਖ ਨੂੰ ਅਸਲ ਜੀਵਨ ਤੋਂ ਦੂਰ ਲਿਜਾ ਕੇ ਕਠਨ ਤਪੱਸਿਆ ਰਾਹੀਂ ਕੇਵਲ ਸਰੀਰ ਤਕ ਹੀ ਸੀਮਤ ਰਖਦਾ ਹੈ। ਮਨ ਤਕ ਨਹੀਂ ਪਹੁੰਚਦਾ ਇਸ ਲਈ ਮਨ ਸ਼ੁਧ ਨਹੀਂ ਹੁੰਦਾ। ਇਸ ਪ੍ਰਕਾਰ ਜੋਗ ਦੀ ਸਾਰੀ ਕਿਰਿਆ ਦਾ ਹੀ ਗੁਰਮਤਿ ਨੇ ਖੰਡਨ ਕੀਤਾ ਹੈ ਅਸਲ ਜੋਗ ਗੁਰੂ ਸ਼ਬਦ ਨੂੰ ਵਿਚਾਰ ਕੇ ਹੁੰਦਾ ਹੈ ਸੇਵਾ ਕਰਨ ਨਾਲ ਹਰੀ ਤਰੁੱਠ ਕੇ, ਜੀਵ ਨੂੰ, ਹਰੀ ਨਾਮ ਬਖਸ਼ਦਾ ਹੈ। ਗੁਰਮਤਿ ਨੇ ਇਨਾਂ ਸਾਰੇ ਸਾਧਨਾ ਦਾ ਖੰਡਨ ਕਰਕੇ ਨਾਮ ਸਿਮਰਨ ਜੋ ਸੋਖੀ ਕਿਰਿਆ ਹੈ ਨੂੰ ਪ੍ਰਮੁੱਖਤਾ ਦਿਤੀ ਹੈ। ਗੁਰਮਤਿ ਵਿਚ ਇਸ ਪ੍ਰਕਾਰ ਦੀ ਕਿਰਿਆ ਨੂੰ ਕਈ ਨਾਵਾਂ ਨਾਲ ਅੰਕਤ ਕੀਤਾ ਗਿਆ ਹੈ ਜਿਵੇਂ 'ਨਾਮ ਯੋਗ', 'ਸਹਿਜ

1. ਗੁਰੂ ਗ੍ਰੰਥ ਸਾਹਿਬ—ਵਾਰ ਰਾਮਕਲੀ ਮ. 1 ਪੰ. 952
2. —ਉਹੀ—
3. —ਉਹੀ— ,, ,, ,,

ਯੋਗ' ਇਸੇ ਨੂੰ 'ਰਾਜ ਯੋਗ' ਤੇ ਕਿਤੇ 'ਲੈਅ ਯੋਗ' ਕਿਹਾ ਹੈ। ਇਥੇ ਅਸੀਂ ਗੁਰੂ ਅਰਜਨ ਦੇਵ ਜੀ ਦਾ ਇਕ ਸ਼ਬਦ ਦਿੰਦੇ ਹਾਂ ਜਿਸ ਦੁਆਰਾ ਗੁਰੂ ਜੀ ਦਰਸਾਂਦੇ ਹਨ ਕਿ ਅਸੀਂ ਜੋਗੀਆਂ ਸੰਨਿਆਸੀਆਂ, ਸੰਸਾਰੀਆਂ, ਭਗੌਤੀਆਂ, ਭੇਖੀਆਂ, ਪੰਡਿਤਾਂ ਆਦਿ ਦੇ ਕਰਮ ਧਰਮ ਪਰਖ ਕੇ ਦੇਖੇ ਹਨ ਉਨ੍ਹਾਂ ਵਿਚੋਂ ਕੋਈ ਵੀ ਮਨ ਨੂੰ ਸ਼ਾਂਤ ਨਹੀਂ ਕਰ ਸਕਿਆ। ਇਕ ਹਰੀ ਨਾਮ ਸਿਮਰਨ ਹੀ 'ਸਿਰ ਕਰਮਨ ਕੇ ਕਰਮਾ' ਹੈ ਭਾਵ ਸਾਰੇ ਕਰਮਾਂ ਦਾ ਸ਼ਿਰੋਮਣੀ ਕਰਮ ਹੈ ਜਿਹੜਾ ਭਟਕਦੇ ਮਨ ਨੂੰ ਸ਼ਾਂਤ ਕਰ ਸਕਦਾ ਹੈ :

ਕਿਨ ਹੀ ਕੀਆ ਪਰਵਿਰਤਿ ਪਸਾਰਾ ॥
ਕਿਨ ਹੀ ਕੀਆ ਪੂਜਾ ਬਿਸਥਾਰਾ ॥
ਕਿਨਹੀ ਨਿਵਲ ਭੁਇਅੰਗਮ ਸਾਧੇ ॥
ਮੋਹਿ ਦੀਨ ਹਰਿ ਹਰਿ ਆਰਾਧੇ ॥
ਤੇਰਾ ਭਰੋਸਾ ਪਿਆਰੇ। ਆਨ ਨ ਜਾਨਾ ਵੇਸਾ ॥ ੧ ॥ ਰਹਾਉ ॥
ਕਿਨਹੀ ਗ੍ਰਿਹੁ ਤਜਿ ਵਣਖੰਡ ਪਾਇਆ।
ਕਿਨ ਹੀ ਮੋਨਿ ਅਉਧੂਤੁ ਸਦਾਇਆ।
ਕੋਈ ਕਹਤਉ ਅੰਨਨਿ ਭਗਉਤੀ ॥
ਮੋਹਿ ਦੀਨ ਹਰਿ ਹਰਿ ਓਟ ਲੀਤੀ ॥
ਕਿਨਹੀ ਕਹਿਆ ਹਉ ਤੀਰਥ ਵਾਸੀ ॥
ਕੋਈ ਅੰਨੁ ਤਜਿ ਭਇਆ ਉਦਾਸੀ।
ਕਿਨਹੀ ਭਵਨੁ ਸਭ ਧਰਤੀ ਕਰਿਆ ॥
ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥..... ...
ਸਗਲੇ ਕਰਮ ਧਰਮ ਜੁਗ ਸੋਧੇ।
ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ।
ਕਹੁ ਨਾਨਕ ਜਉ ਸਾਧ ਸੰਗੁ ਪਾਇਆ।
ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥[1]

ਤੱਤ ਰੂਪ ਵਿਚ ਅਸੀਂ ਇਹੀ ਕਹਿ ਸਕਦੇ ਹਾਂ ਕਿ ਜੋਗੀਆ ਦੇ ਜੋਗ ਅਭਿਆਸ ਦੀ ਕਿਰਿਆ ਸਰੀਰ ਤਕ ਹੀ ਸੀਮਤ ਰਹਿੰਦੀ ਹੈ ਮਨ ਤਕ ਨਹੀਂ ਪਹੁੰਚਦੀ। ਇਸ ਪ੍ਰਕਾਰ ਦੀਆਂ ਕਿਰਿਆਵਾਂ ਰਾਹੀਂ ਜੋਗੀ ਸਰੀਰ ਨੂੰ ਨਕਾਰਾ ਕਰ ਲੈਂਦੇ ਹਨ। ਦੂਸਰੇ ਪਾਸੇ ਗਰਮਤਿ ਦੇ ਨਾਮ ਯੋਗ ਰਾਹੀਂ ਮਨ ਸੁਧ ਹੋ ਜਾਂਦਾ ਹੈ ਅਤੇ ਜਨਮ ਮਰਨ ਕੱਟਿਆ ਜਾਂਦਾ ਹੈ। ਅਘੜ ਮਨ ਹੀ ਇਕ ਐਸੀ ਚੀਜ ਹੈ ਜੋ ਅੰਦਰੋਂ ਅੰਦਰੀ ਸ਼ੋਰ ਮਚਾਣ ਵਾਲੀ ਹੈ। ਮਨ ਨੂੰ ਸੰਕਲਪਾਂ ਵਿਕਲਪਾਂ ਤੋਂ ਦੂਰ ਕਰਕੇ ਟਿਕਾਉ ਵਿਚ ਲਿਆਉਣਾ ਚਾਹੀਦਾ ਹੈ।

1. ਗੁਰੂ ਗ੍ਰੰਥ ਸਾਹਿਬ—ਰਾਮਕਲੀ ਮ. 5 ਪੰ. 912

ਇਸੇ ਤਰਾਂ ਜੋਗੀਆਂ ਦਾ ਭਰਮਣ ਤੇ ਨਿਉਲੀ ਕਰਮ ਦਾ ਗੁਰਮਤਿ ਨੇ ਖੰਡਨ ਕੀਤਾ ਹੈ। ਅੰਨ ਨਾ ਖਾਣਾ ਸਰੀਰ ਨੂੰ ਦੁੱਖ ਦੇਣ ਵਾਲੀ ਗੱਲ ਹੈ। ਭਰਮਣ ਕਰਨ ਨਾਲ ਦੁੱਖ ਰੋਗ ਦੂਰ ਨਹੀਂ ਹੁੰਦੇ :

ਹਠੁ ਨਿਗ੍ਰਹੁ ਕਰਿ ਕਾਇਆ ਛੀਜੈ ॥
ਵਰਤ ਤਪਨੁ ਕਰਿ ਮਨ ਨਹੀਂ ਭੀਜੈ ॥..........
ਨਿਉਲੀ ਕਰਮ ਖਟੁ ਕਰਮ ਕਰੀਜੈ ॥..........
ਅੰਤਰਿ ਮੈਲੁ ਤੀਰਥ ਭਰਮੀਜੈ
ਮਨ ਨਹੀ ਸੂਚਾ ਕਿਆ ਸੋਚੁ ਕਰੀਜੈ ॥
ਸਿਧ ਸਾਧਕ ਕੇਤੇ ਮੁਨਿ ਦੇਵਾ
ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ ॥
ਸਬਦ ਵੀਚਾਰਿ ਗਹਹਿ ਗੁਰ ਸੇਵਾ ॥[1]

ਇਸ ਹੱਠ ਜੋਗ ਦੇ ਮੁਕਾਬਲੇ ਵਿਚ ਗੁਰਮਤਿ ਨੇ ਸਹਜ ਜੋਗ ਦਾ ਸਿਧਾਂਤ ਦਿੱਤਾ ਹੈ। ਗੁਰਮਤਿ ਅਨੁਸਾਰ ਸਹਜ ਜੋਗ ਕੀ ਹੈ:—

> ਜੀਵ ਹਰ ਵੇਲੇ ਭਾਣੇ ਵਿਚ ਰਹੇ। ਵਿਸ਼ਿਆਂ ਦੇ ਪਿਛੇ ਨਾ ਪਵੇ। ਹਰ ਵਸਤ ਦੀ ਵਰਤੋਂ ਵਿਚ ਸੰਜਮ ਰੱਖੇ। ਦੁਖ ਸੁਖ ਨੂੰ ਇਕੋ ਜਿਹਾ ਸਮਝੇ ਸਬਰ ਸੰਤੋਖ ਤੇ ਸਿਦਕ ਨੂੰ ਜੀਵਨ ਦਾ ਆਧਾਰ ਬਣਾਵੇ। ਨਾਮ ਦਾਨ ਇਸ਼ਨਾਨ ਤੇ ਕਿਰਤ ਕਰੇ, ਵੰਡ ਕੇ ਛਕੇ, ਆਏ ਗਏ ਦੀ ਸੇਵਾ ਕਰੇ। ਕਾਰ ਕਰਦਿਆਂ ਪ੍ਰਭੂ ਨੂੰ ਯਾਦ ਰੱਖੇ, ਆਪਾ ਸਮਰਪਣ, ਸੇਵਾ, ਸਿਮਰਨ ਤੇ ਸੰਗਤ ਆਦਿ ਪਰਮਾਰਥਕ ਤੱਤਾਂ ਨੂੰ ਗੁਰਮਤਿ ਵਿਚ ਮਹਾਨਤਾ ਦਿੱਤੀ ਗਈ ਹੈ।

ਪਤੰਜਲ ਯੋਗ ਸ਼ਾਸਤ੍ਰ ਅਨੁਸਾਰ ਚਿਤ ਬ੍ਰਿਤੀਆਂ ਨੂੰ ਰੋਕਣ ਦਾ ਨਾਮ ਯੋਗ ਹੈ। ਯੋਗ ਸੂਤ੍ਰ ਵਿਚ ਇਸਦੇ ਚਾਰ ਪੱਖ ਹਨ।

ਪਹਿਲੇ ਵਿਚ ਵੈਰਾਗ ਰਾਹੀਂ ਆਤਮ ਸੰਜਮ
ਦੂਜੇ ਅਸਟਾਂਗ ਯੋਗ
ਤੀਸਰੇ ਵਿਚ ਯੋਗ ਵਿਭੂਤੀ

ਚੌਥੇ ਵਿਚ ਜੋਗ ਦਾ ਫਲ, ਮੋਖ- (ਮੁਕਤੀ) ਦਾ ਜ਼ਿਕਰ ਆਉਂਦਾ ਹੈ। ਪਤੰਜਲ ਦੇ 'ਰਾਜ ਜੋਗ' ਤੇ ਗੋਰਖ ਦੇ 'ਹਠ ਯੋਗ' ਰਾਹੀਂ ਸਰੀਰ ਨੂੰ ਸੁਧ ਕਰਨ ਲਈ ਛੇ ਚਕਰਾਂ ਨੂੰ ਭੇਦ ਕੇ ਕੁੰਡਲਿਨੀ ਜਗਾਉਣਾ, ਸੁਖਮਨ ਨਾੜੀ ਰਾਹੀਂ ਸੁਆਸ ਚੜਾਉਣਾ ਅਤੇ ਅਨਹਦ ਨਾਦ ਸੁਣਨਾ ਹੀ ਜੀਵਨ ਆਦਰਸ਼ ਸੀ। ਜੋਗੀ ਮੁੰਦਰਾਂ, ਵਿਭੂਤ ਜਟਾ ਝੋਲੀ,

---

1. ਗੁਰੂ ਗ੍ਰੰਥ ਸਾਹਿਬ ਰਾਮਕਲੀ ਮ. ੧ ਪੰਨਾ—905-6

ਡੰਡਾ, ਕਿਙੰਗੀ ਆਦਿ ਰਖਦੇ ਸਨ ।[1]

ਹਠ ਜੋਗ ਦੇ ਸਭ ਉਪਾਵਾਂ ਦਾ ਆਧਾਰ ਕੁੰਡਲਿਨੀ ਨੂੰ ਮੰਨਿਆ ਗਿਆ ਹੈ। ਇਸਦੇ ਜਾਗ੍ਰਤ ਹੋਣ ਨਾਲ ਛੇ ਚਕਰ ਭੇਦੇ ਜਾਂਦੇ ਹਨ । ਕੁੰਡਲਿਨੀ ਨੂੰ ਜੋਗੀ ਇਕ ਸ਼ਕਤੀ ਮੰਨਦੇ ਹਨ ਇਕ ਸਾਧਨ ਮੰਨਦੇ ਹਨ, ਪੰਡਤ ਗੋਪੀ ਨਾਥ ਕਵੀਰਾਜ ਦੇ ਕਥਨ ਅਨੁਸਾਰ ਇਸਨੂੰ ਕੁੰਡਲਿਨੀ ਨੂੰ ਜਗਾਏ ਬਿਨਾ ਆਤਮਾ ਪਰਮਾਤਮਾ ਵਿਚ ਸਥਿਤ ਨਹੀਂ ਹੋ ਸਕਦੀ। ਇਸ ਦੇ ਕਈ ਲਾਭ ਦਸੇ ਗਏ ਹਨ ਜਿਵੇਂ ਰੋਗਾਂ ਤੋਂ ਬਚਾਉ, ਜਗ ਤੋਂ ਬਚਾਉ, ਰਿਧੀਆਂ ਸਿਧੀਆਂ ਦੀ ਪ੍ਰਾਪਤੀ, ਕਾਲ ਨੂੰ ਵਸ ਕਰ ਸਕਣਾ ਅਤੇ ਮੋਖ ਦੀ ਪ੍ਰਾਪਤੀ ਆਦਿ ਗੁਰਮਤਿ ਨੇ ਇੱਕ ਆਦਰਸ਼ਕ ਜੋਗੀ ਦਾ ਵਰਣਨ ਕੀਤਾ ਹੈ। ਉਹ ਗੁਰੂ ਸ਼ਬਦ ਦੁਆਰਾ ਆਤਮਾ ਨੂੰ ਪਛਾਣਦਾ ਹੈ। ਉਸਦਾ ਮਨ ਅਡੋਲ ਰਹਿੰਦਾ ਹੈ। ਉਹ ਸ਼ਬਦ ਵਿਚ ਲੀਨ ਰਹਿੰਦਾ ਹੈ। ਉਹ ਵੇਦਾਂ ਨੂੰ ਝਗੜੇ ਦਾ ਕਾਰਨ ਨਹੀਂ ਬਣਾਉਂਦਾ। ਉਹ ਯਕੀਨ ਅਮਲ ਵਿਚ ਰਖਦਾ ਹੈ। ਉਹ ਸ਼ਬਦ ਦੁਆਰਾ ਹਉਮੈ ਨੂੰ ਮਾਰਦਾ ਹੈ। ਮਾਇਆ ਦਾ ਮੋਹ ਵੀ ਸ਼ਬਦ ਦੁਆਰਾ ਜਲਾਉਂਦਾ ਹੈ। ਉਹ ਆਪਣਾ ਮਨ ਮਾਰ ਲੈਂਦਾ ਹੈ :

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥[2]
ਤਥਾ ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰ ॥

ਗੁਰਮਤਿ ਜੋਗ ਤਾਂ ਸਾਧਕ ਦੇ ਆਤਮ ਚੀਨਣ ਦਾ ਸਿਧਾਂਤ ਪ੍ਰਪੱਕ ਕਰਦਾ ਹੈ। ਉਹ ਗੁਰਮੁਖ ਨ ਵਿਦਵਤਾ ਦਾ ਮਾਣ ਕਰਦਾ ਹੈ ਅਤੇ ਨਾ ਹੀ ਝਗੜੇ ਤੇ ਪਾਖੰਡ ਕਰਦਾ ਹੈ। ਉਸਦਾ ਜਤ-ਸਤ ਗੁਰੂ ਸ਼ਬਦ ਦੀ ਵਿਚਾਰ ਕਰਨਾ ਹੁੰਦਾ ਹੈ :

ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ
ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ ॥
ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ ॥ ..
ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵਿਚਾਰੀ ॥[3]

ਅੱਗੇ ਜਾ ਕੇ ਗੁਰੂ ਜੀ ਗੁਰਮੁਖ ਜੋਗੀ ਦੀ ਰਹਿਣੀ ਨੂੰ ਜੋਗੀਆਂ ਦੇ ਚਿਨਾ ਰਾਹੀਂ ਦਰਸਾਉਂਦੇ ਹਨ। ਉਦਮ ਦੀ ਮੁੰਦਰਾ, ਦਇਆ ਦਾ ਲੰਬਾ ਚੋਗਾ, ਕਫਨੀ ਬਣਾ ਜਨਮ ਮਰਨ ਦੀ ਖੇਡ ਨੂੰ ਸਮਝਣਾ ਇਹ ਬਿਭੂਤੀ ਬਣਾਵੇ। ਸਤਿ ਸੰਤੋਖ ਦਾ ਖਪਰ ਤੇ ਝੋਲੀ ਬਣਾਵੇ। ਸਰੀਰ ਦੇ ਅੰਦਰ ਮੰਗਣ ਚੜ੍ਹ ਤਾਂ ਅੰਦਰੋਂ ਹੀ ਤੈਨੂੰ ਨਾਮ ਦੀ ਭਿਸ਼ਿਆ ਮਿਲੇਗੀ। ਜੋਗੀ ਦੀ ਕਿਙੰਗੀ ਨਾਲ ਅਭਿਮਾਨ ਨਹੀਂ ਜਾਂਦਾ, ਧਿਆਨ ਨਹੀਂ ਟਿਕਦਾ, ਪੱਲੇ ਸੱਚ ਨਹੀਂ ਪੈਂਦਾ। ਮਨ ਨੂੰ ਦ੍ਰਿੜ ਕਰੇ ਇਹ ਆਸਣ ਹੋਵੇ। ਗੁਰੂ ਦਾ ਹੁਕਮ ਮੰਨੇ, ਤਾਂ ਐਸੀ ਤਾਰ ਵਜਦੀ ਹੈ ਤੇ ਤ੍ਰਿਸ਼ਨਾ ਮੁੱਕ ਜਾਂਦੀ ਹੈ। ਗੁਰਮਖਿ, ਨਜ਼ਰ ਆਉਣ ਵਾਲਾ

1. ਗੁਰੂ ਗ੍ਰੰਥ ਸਾਹਿਬ ਸੰਕੇਤ ਕੋਸ਼—ਸੰਪਾਦਕ ਪਿਆਰਾ ਸਿੰਘ ਪਦਮ, ਪੰਨਾ—183
2. —ਉਹੀ— ਰਾਮਕਲੀ ਮ. 1 ਪੰਨਾ—946
3. —ਉਹੀ— ,, ,, ਪੰਨਾ—908

ਸਭ ਕਿਛੁ ਵਿਸਰ ਜਾਣ ਵਾਲਾ ਸਮਝੇ ਅਤੇ ਹਰੀ ਸਿਉ ਚਿਤ ਲਾਉਣਾ ਕਰੇ। ਗੁਰੂ ਦੀ ਸੰਗਤ ਵਿਚ ਹਾਜ਼ਰ ਹੋ ਕੇ ਸਬਦ ਦੁਆਰਾ ਮਾਇਆ ਵਾਲੀ ਵਾਸਨਾ ਦੂਰ ਕਰੇ ਨਾਮ ਦੁਆਰਾ ਸਹਜ ਅਵਸਥਾ ਨੂੰ ਪ੍ਰਾਪਤ ਕਰੇ।[1]

ਗੁਰਮੁਖ ਜੋਗੀ ਜਾਣਦਾ ਹੈ ਕਿ ਮਾਇਆ ਦਾ ਮੋਹ ਜਨਮ ਮਰਨ ਦਾ ਕਾਰਨ ਹੈ। ਉਹ ਗੁਰੂ ਕੇ ਸਬਦ ਦੁਆਰਾ ਇਸਨੂੰ ਜਾਣ ਕੇ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ। ਸੰਸਾਰ ਸਾਗਰ ਤੋਂ ਤਰਨ ਵਾਲੇ ਨੂੰ ਗੁਰਮਤਿ ਨੇ ਚੋਹਾਂ ਜੁਗਾਂ ਦਾ ਸੂਰਮਾ ਕਿਹਾ ਹੈ।[2]

ਜੋਗੀਆਂ ਦੇ ਅਨਹਦ ਸ਼ਬਦ ਤੇ ਗੁਰਮੁਖ ਦੇ ਅਨਹਦ ਸ਼ਬਦ ਦਾ ਬੜਾ ਅੰਤਰ ਹੈ। ਗੁਰਮੁਖ ਗੁਰੂ ਦੀ ਸਿਖਿਆ ਨੂੰ ਸਿੰਙੀ ਬਨਾਉਦਾ ਹੈ ਜਿਸਨੂੰ ਸਾਰਾ ਜਗਤ ਸੁਣਦਾ ਹੈ। ਹਿਰਦੇ ਨੂੰ ਖੱਪਰ ਬਣਾ ਕੇ ਨਾਮ ਦੀ ਭਿਖਿਆ ਪ੍ਰਭੂ ਤੋਂ ਮੰਗਦਾ ਹੈ। ਗੁਰਮੁਖ ਦਾ ਗੋਰਖ (ਹਰੀ) ਸਦਾ ਜਾਗਦਾ ਹੈ। ਇਸ ਹਰੀ ਗੋਰਖ ਨੇ ਸਾਰੀ ਸ੍ਰਿਸਟੀ ਦਾ ਭਾਰ ਚੁੱਕਿਆ ਹੋਇਆ ਹੈ। ਜਦ ਕਿ ਜੋਗੀਆਂ ਦਾ ਗੋਰਖ ਐਸਾ ਨਹੀਂ ਹੈ। ਗੁਰੂ ਜੀ ਨੇ ਜੋਗੀਆਂ ਦੀ ਸ਼ਬਦਾਵਲੀ ਰਾਹੀਂ ਗੁਰਮੁਖ ਜੋਗੀ ਦਾ ਸਰੂਪ ਚਿਤਰ ਕੇ ਇਕ ਆਦਰਸ਼ ਮਨੁੱਖ ਬਾਰੇ ਜਾਣਕਾਰੀ ਦਿੱਤੀ ਹੈ।

ਜੋਗੀ ਆਪਣੀ ਸਾਧਨਾ ਨੂੰ ਸੱਚੇ ਸ਼ਬਦ ਨਾਲ ਨਹੀਂ ਜੋੜਦੇ। ਉਨ੍ਹਾਂ ਦੀ ਪ੍ਰਾਪਤੀ ਦਾ ਸਾਧਨ ਬੜਾ ਕਠਨ ਤੇ ਗੈਰ ਕੁਦਰਤੀ ਹੈ। ਸਧਾਰਨ ਆਦਮੀ ਕਠਨ ਤਪੱਸਿਆ ਨਹੀਂ ਕਰ ਸਕਦਾ। ਜੋਗੀਆਂ ਦੀ ਕਠਨ ਤਪੱਸਿਆ ਮਨੁੱਖ ਨੂੰ ਜੀਵਨ ਆਦਰਸ਼ ਤੋਂ ਦੂਰ ਲੈ ਜਾਂਦੀ ਹੈ। ਸਾਰਾ ਸੰਸਾਰ ਹੀ ਤਿਨਾਂ ਗੁਣਾ, ਰਜੋ, ਤਮੋ ਤੇ ਸਤੋ ਵਿੱਚ ਹੀ ਉਲਝਿਆ ਹੋਇਆ ਹੈ। ਇਨ੍ਹਾਂ ਤਿਨਾਂ ਗੁਣਾਂ ਵਿਚ ਜੀਵਨ ਦਾ ਸਮਤਲ ਨਹੀਂ ਪ੍ਰਾਪਤ ਹੋਂਦਾ। ਜੀਵ ਦੁਖ, ਕਸ਼ਟ ਤੇ ਖੁਆਰੀ ਵਿਚ ਸਾਰਾ ਜੀਵਨ ਵਿਅਰਥ ਗੁਆ ਦਿੰਦਾ ਹੈ।

ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ।
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜ ਮਿਲਿਐ ਸੁਖ ਹੋਇ।[3]

ਗੁਰੂ ਜੀ ਜੋਗੀਆਂ ਨੂੰ ਉਪਦੇਸ਼ ਕਰਦੇ ਹਨ ਕਿ ਤਮੋਂ ਗੁਣੀ ਸੁਭਾਉ ਨੂੰ ਸਾੜ ਕੇ ਸੁਕਾਵੇ। ਇਹ ਇੜਾ ਵਿਚ ਪ੍ਰਾਣ ਚਾੜਨੇ ਦੇ ਬਰਾਬਰ ਹਨ। ਸਤੋ ਗੁਣੀ ਸੁਭਾਉ ਨੂੰ ਤਕੜਾ ਕਰੇ ਇਹੀ ਪਿੰਗਲਾ ਵਿਚ ਪ੍ਰਾਣ ਉਤਾਰਨੇ ਸਮਝੇ। ਜੀਵਨ ਨੂੰ ਗੁਰੂ ਦੀ ਦੱਸੀ ਜੁਗਤ ਵਿਚ ਤੋਰਨਾ ਸਮਝੇ ਪ੍ਰਾਣਾ ਨੂੰ ਸੁਖਮਨਾ ਵਿਚ ਟਿਕਾਣਾ ਹੈ। ਇਸ ਤਰਾਂ ਚੰਚਲ ਮਨ ਕਾਬੂ ਆਉਣ ਤੇ ਨਾਹੀਂ ਸਰੀਰ ਨਾਸ ਹੁੰਦਾ ਹੈ ਅਤੇ ਮਨ ਵੀ ਭਟਕਦਾ ਨਹੀਂ। ਜੋਗੀਆਂ ਨੇ ਹਠ ਸਾਧਨਾ ਰਾਹੀਂ ਇਸ ਅਨੰਦ ਸਰੂਪ ਨੂੰ ਜਾਣਿਆ ਨਹੀਂ, ਗੁਰੂ ਜੀ

1. ਗੁਰੂ ਗ੍ਰੰਥ ਸਾਹਿਬ, ਰਾਮਕਲੀ ਮ. ੧ ਪੰ. 909
2. ,, ,, ,, ਪੰਨਾ—908
3. ,, ,, ,, ਸਿਰੀ ਰਾਗ ਮ. ੧ ਪੰ. 18

ਲਿਖਦੇ ਹਨ :—

ਸੂਰ ਸਸੁ ਸੋਸਿ ਲੈ ਸੋਮਿ ਸਰੁ ਪੋਖਿ ਲੈ
ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥[1]

ਬਾਹਰੀ ਕਰਮ ਕਾਂਡੀ ਤੇ ਕਠਨ ਕਿਰਿਆ ਦਾ ਆਤਮੀਕਰਨ ਕਰਦੇ ਹੋਏ ਗੁਰੂ ਜੀ ਦਸਦੇ ਹਨ ਕਿ ਰਾਗ ਗਾਉਣ ਨਾਲ, ਨਾਦ ਵਜਾਉਣ ਨਾਲ, ਵੇਦਾਂ ਦੇ ਪਾਠ ਨਾਲ, ਸਮਾਧੀ ਲਾਉਣ ਨਾਲ, ਗਿਆਨ ਦੀਆਂ ਗਲਾਂ ਕਰਨ ਨਾਲ ਤੇ ਜੋਗ ਅਪਨਾਉਣ ਕਰਨ ਨਾਲ ਹਰੀ ਪ੍ਰਸੰਨ ਨਹੀਂ ਹੁੰਦਾ । ਉਸਦੇ ਦਰ ਤੇ ਤਾਂ ਪ੍ਰਵਾਨਗੀ ਜੀਵਾਂ ਦੀ ਭਾਵਨਾ ਅਨੁਸਾਰ ਹੁੰਦੀ ਹੈ । ਪ੍ਰਭੂ ਤਾਂ ਸਚੇ ਨਾਮ ਵਿਚ ਲੀਨ ਹੋਣ ਨਾਲ ਹੀ ਪ੍ਰਸੰਨ ਹੁੰਦਾ ਹੈ :

ਨ ਭੀਜੈ ਰਾਗੀ ਨਾਦੀ ਬੇਦਿ
ਨ ਭੀਜੈ ਸੁਰਤੀ ਗਿਆਨੀ ਜੋਗਿ ॥[2]

ਜੋਗੀ ਗੁਰੂ ਸਿਧਾਂਤ ਨੂੰ ਮੰਨਦੇ ਹਨ ਪ੍ਰੰਤੂ ਉਨ੍ਹਾਂ ਦਾ ਗੁਰੂ ਗੁਰਮਤਿ ਵਾਲਾ ਨਹੀਂ ਹੈ । ਉਹ ਨਾਥ ਜਾਂ ਸਿਧ ਨੂੰ ਸਖਸ਼ੀ ਗੁਰੂ ਦੇ ਤੌਰ ਤੇ ਅਪਨਾਂਦੇ ਹਨ। ਗੁਰਮਤਿ ਨਿਰਗੁਣ ਪ੍ਰਭੂ ਨੂੰ ਹੀ ਗੁਰੂ ਤੇ ਨਾਥ ਸਵੀਕਾਰ ਕਰਦੀ ਹੈ । ਰਿਧੀਆਂ ਤੇ ਸਿਧੀਆਂ ਦੀ ਪ੍ਰਾਪਤੀ ਨੂੰ ਵਿਅਰਥ ਤੇ ਘਟੀਆਂ ਕਿਸਮ ਦੀ ਸੁਹਰਤ ਮੰਨਦੀ ਹੈ :

ਆਪਿ ਨਾਥ ਨਾਥੀ ਸਭ ਜਾ ਕੀ ॥
ਰਿਧਿ ਸਿਧਿ ਅਵਰਾ ਸਾਦ ॥[3]

ਗੁਰਮਤਿ ਅਨੁਸਾਰ ਪੂਰਨ ਜੋਗੀ ਉਹ ਹੈ ਜੋ ਖਿਮਾ ਧਾਰਨ ਕਰਦਾ ਹੈ । ਮਿਠਾ ਸੁਭਾਅ ਤੇ ਸੰਤੋਖ ਨੂੰ ਰੋਜ ਦਾ ਨਿਯਮ ਬਣਾਉਂਦਾ ਹੈ । ਐਸੇ ਜੋਗੀ ਨੂੰ ਹਉਮੈ ਦਾ ਰੋਗ ਨਹੀਂ ਲਗਦਾ । ਉਹ ਜਮਾ ਦਾ ਦੁਖ ਵੀ ਨਹੀਂ ਸਹਿੰਦਾ । ਗੁਰਮੁਖਿ ਜੋਗੀ ਰੂਪ ਰੇਖ ਤੋਂ ਮੁਕਤ ਨਿਰਗੁਣ ਪ੍ਰਭੂ ਦਾ ਪੁਜਾਰੀ ਹੋਣ ਕਰਕੇ ਆਪ ਵੀ ਪ੍ਰਭੂ ਦੇ ਗੁਣਾਂ ਦਾ ਧਾਰਨੀ ਹੁੰਦਾ ਹੈ । ਗੁਰਮੁਖਿ ਦਾ ਹਰੀ ਮਾਇਆ ਤੋਂ ਨਿਰਲੇਪ ਹੈ :

ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗ ਨ ਵਿਆਪੈ ਨ ਜਮ ਦੋਖੰ ॥
ਮੁਕਤ ਭਏ ਪ੍ਰਭ ਰੂਪ ਨ ਰੇਖੰ ॥ ਨਿਰਭਉ ਜੋਗੀ ਨਿਰੰਜਨ ਧਿਆਵੈ ॥[4]

ਜੋਗੀਆਂ ਦੀ ਮੁਕਤੀ ਮਨ ਨੂੰ ਪ੍ਰਕਿਰਤੀ ਦੇ ਅਗਮ ਤੋਂ ਅਜ਼ਾਦ ਕਰਨਾ ਤੇ ਸਰੀਰ ਨੂੰ ਅਮਰ ਕਰ ਦੇਣਾ ਹੈ । ਜਦਿ ਕਿ ਗੁਰਮਤਿ ਦੀ ਮੁਕਤੀ ਇਕ ਸਹਜ ਅਵਸਥਾ ਹੈ, ਜਿਥੇ ਪਹੁੰਚ ਕੇ ਜੀਵ ਪਦਾਰਥਾਂ ਦੇ ਮੋਹ ਤੋਂ ਵੈਰਾਗਮਈ ਅਵਸਥਾ ਧਾਰਨ ਕਰ ਲੈਂਦਾ ਹੈ । ਗੁਰਮਤਿ ਦੀ ਮੁਕਤੀ ਕਰਮ ਜੋਗ, ਗਿਆਨ ਜੋਗ ਤੇ ਭਗਤੀ ਜੋਗ ਦਾ ਸਮਨਵੇ ਮੇਲ

1. ਗੁਰੂ ਗ੍ਰੰਥ ਸਾਹਿਬ ਮਾਰੂ ਮ. 1 ਪੰ. 991
2. ਉਹੀ, ਸਾਰੰਗ ਵਾਰ ਮ. 4 ਪੰ. 1237
3. ਉਹੀ, ਜਪੁਜੀ ਪੰ. 6
4. ਉਹੀ ਗਉੜੀ ਮ. 1 ਪੰ. 223

ਹੈ। ਇਹ ਜੀਉਂਦੇ ਜੀ ਆਤਮਾ ਦਾ ਪਰਮਾਤਮਾ ਨਾਲ ਮੇਲ ਦਾ ਨਾਂ ਹੈ। ਸਹਜ ਦਾ ਸਬੰਧ ਮਨ ਤੇ ਆਤਮਾ ਨਾਲ ਹੈ। ਬਾਹਰਲੇ ਭੇਖ ਨਾਲ ਨਹੀਂ ਹੈ। ਇਹ ਸਹਜ ਕਿਸੇ ਖਾਸ ਕਿਸਮ ਤੇ ਉਚ ਜਾਤੀ ਦੇ ਲੋਕਾਂ ਲਈ ਨਹੀਂ ਇਹ ਤਾਂ ਗੁਰੂ ਦੀ ਮਤਿ ਨੂੰ ਧਾਰਨ ਕਰਕੇ ਕੋਈ ਵੀ ਪ੍ਰਾਪਤ ਕਰ ਸਕਦਾ ਹੈ ਸਹਜ ਦੀ ਪ੍ਰਾਪਤੀ ਅੰਦਰੋਂ ਹੁੰਦੀ ਹੈ ਬਾਹਰੋਂ ਨਹੀਂ। ਇਹ ਮਨੁੱਖੀ ਚੇਤਨਾ ਦੇ ਵਿਕਾਸ ਦਾ ਆਖਰੀ ਪੜਾਅ ਹੈ।

ਗੁਰੂ ਜੀ ਨੇ ਜੋਗੀਆਂ ਦੀ ਸ਼ਬਦਾਵਲੀ ਰਾਹੀਂ ਜੋਗ ਦੇ ਨਵੇਂ ਅਰਥ ਦਿੱਤੇ ਹਨ। ਗੁਰਮਤਿ ਦਾ ਦਸਮ ਦੁਆਰ ਉਹ ਨਹੀਂ ਜਿਥੇ ਪ੍ਰਾਣਯਾਮ ਦੁਆਰਾ ਕੁੰਡਲਿਨੀ ਨੂੰ ਸਾਧ ਕੇ ਜੋਗੀ ਅਪੜਦਾ ਹੈ। ਗੁਰਮਿਤ ਵਿਚ ਤਾਂ ਨਾਮ ਰਾਹੀਂ ਪੰਜ ਗਿਆਨ ਇੰਦਰੀਆਂ ਦੀ ਸੋਝੀ ਤੋਂ ਉਚੇਰੀ ਸੋਝੀ ਪ੍ਰਾਪਤ ਕਰਕੇ ਆਪਣੇ ਨਿਜ ਸਰੂਪ ਵਿੱਚ ਜਾਣ ਦਾ ਨਾਮ ਸਹਜ ਹੈ। ਇਸਦੀ ਟੇਕ ਨਾਮ ਬਾਣੀ, ਸਤਿਸੰਗ, ਕੀਰਤਨ ਤੇ ਕਿਰਪਾ ਮੰਨੀ ਗਈ ਹੈ।

ਗੁਰਮਤਿ ਦੇ ਅਨਹਦ ਨਾਦ ਦੀ ਧੁਨੀ ਜੋਗੀਆਂ ਵਾਲੀ ਨਹੀਂ। ਅਨਹਦ ਸ਼ਬਦ ਆਤਮਾ ਤੇ ਪਰਮਾਤਮਾ ਦੇ ਮੇਲ ਦਾ ਪ੍ਰਗਟਾਵਾ ਹੈ। ਸਾਧਕ ਦੇ ਹਿਰਦੇ ਵਿਚ ਨਾਮ ਵਸਣ ਨਾਲ ਧੁਨੀ ਉਪਜਦੀ ਹੈ। ਇਸਦਾ ਅਸਰ ਸਦਾ ਰਹਿੰਦਾ ਹੈ। ਇਸਦਾ ਮੁਲ ਨਹੀਂ ਪਾਇਆ ਜਾ ਸਕਦਾ। ਜੋਗੀਆਂ ਦਾ ਨਾਦ ਕੰਨਾਂ ਦਾ ਵਿਸ਼ਾ ਹੈ। ਗੁਰਮਿਤ ਦਾ ਅਨਹਦ ਨਾਦ ਕੰਨਾਂ ਦਾ ਵਿਸ਼ਾ ਨਹੀਂ ਇਸਨੂੰ ਸੁਰਤ ਹੀ ਸੁਣ ਸਕਦੀ ਹੈ। ਕੰਨਾਂ ਵਿਚ ਗੂੰਜਣ ਵਾਲਾ ਸ਼ਬਦ ਆਤਮਾ ਦੀ ਖੁਰਾਕ ਨਹੀਂ ਬਣ ਸਕਦਾ, ਜੋਗੀਆਂ ਦਾ ਅਨਹਦ ਨਾਦ ਮਨ ਤੇ ਸਰੀਰ ਦੀਆਂ ਕਸਰਤਾਂ ਦਾ ਨਤੀਜਾ ਹੈ ਇਹ ਆਤਮਾ ਦਾ ਕਲਿਆਣ ਨਹੀਂ ਕਰਦਾ। ਸਰੀਰ ਨੂੰ ਸਾਧ ਕੇ ਉਮਰ ਵਧਾ ਲੈਣੀ ਆਦਿ ਪ੍ਰਾਪਤੀਆਂ ਨਾਲ ਜੀਵਨ ਮਨੋਰਥ ਦੀ ਪੂਰਤੀ ਨਹੀਂ ਹੁੰਦੀ। ਜੀਵਨ ਦਾ ਅਸਲ ਮਨੋਰਥ ਤਾਂ ਨੀਵੇਂ ਆਪੇ ਤੋਂ ਉਠ ਕੇ ਉਚ ਆਪੇ ਵਿੱਚ ਸਥਿਤ ਹੋਣਾ ਹੈ। ਗੁਰਮਿਤ ਦਾ ਅਜਿਹਾ ਅਨਹਦ ਸ਼ਬਦ ਮੁਕਤੀ ਦਾਤਾ ਹੈ। ਗੁਰੂ ਨਾਨਕ ਦੇਵ ਜੀ ਲਿਖਦੇ ਹਨ ਕਿ :

ਅਨਹਦੁ ਵਾਜੈ ਭ੍ਰਮੁ ਭਉ ਭਾਜੈ
ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥[1]

ਮੁਕਤੀ ਤੇ ਸਹਜ ਇੱਕੋ ਪਦ ਦੇ ਸੂਚਕ ਹਨ ਸਹਜ ਅਵਸਥਾ ਤਿੰਨਾਂ ਗੁਣਾਂ ਤੋਂ ਉਚੇਰੀ ਅਸਲੀ ਗਿਆਨ ਵਾਲੀ ਹੁੰਦੀ ਹੈ ਜਿਸ ਵਿੱਚ ਆਤਮਾ ਸ਼ੁਧ ਹੋ ਕੇ ਆਪਣੇ ਅਸਲ ਸਰੂਪ ਵਿਚ ਟਿਕ ਜਾਂਦੀ ਹੈ। ਇਸ ਅਵਸਥਾ ਵਿੱਚ ਮਨੁੱਖ ਦਾ ਜੀਵਨ ਕੁਦਰਤੀ ਹੁੰਦਾ ਹੈ। ਨੇਕੀ ਤੇ ਪਿਆਰ ਉਸਦੇ ਅੰਦਰੋਂ ਫੁੱਟ ਫੁੱਟ ਕੇ ਨਿਕਲਦਾ ਹੈ, ਜੀਵਨ ਦਿਖਾਵੇ ਤੋਂ ਰਹਿਤ ਹੁੰਦਾ ਹੈ ਸਾਧਕ ਦਾ ਨੇਕੀ ਵਲ ਝੁਕਾਉ ਕਿਸੇ ਹਠ, ਦਬਾਉ, ਲਾਲਚ ਕਰਕੇ ਨਹੀਂ ਸਗੋਂ ਸੁਤੇ ਹੀ ਹੁੰਦਾ ਹੈ। ਸਹਜ ਵਿਚੋਂ ਪ੍ਰੇਮ ਤੇ ਵੈਰਾਗ ਦੇ ਗੁਣ ਉਪਜਦੇ ਹਨ। ਗੁਰਮਤਿ ਅਨੁਸਾਰ ਹਠ ਤੋਂ ਬਿਨਾ ਕੁਦਰਤੀ, ਆਤਮ ਗਿਆਨ ਰਾਹੀਂ ਪ੍ਰਭੂ ਦਾ ਮਿਲਾਪ

1. ਗੁਰੂ ਗ੍ਰੰਥ ਸਾਹਿਬ ਮਾਰੂ ਮ. ੧ ਪੰਨਾ-1034

ਹੀ ਅਸਲ ਮਿਲਾਪ ਮੰਨਿਆ ਹੈ।

ਸਹਜਿ ਮਿਲੈ ਮਿਲਿਆ ਪਰਵਾਣੁ ।
ਨ ਤਿਸੁ ਮਰਣੁ ਨ ਆਵਣੁ ਜਾਣ ॥[1]

**ਬ੍ਰਾਹਮਣ-**

ਦੂਸਰਾ ਮੁਖ ਮੱਤ ਜੋ ਗੁਰੂ ਕਾਲ ਵਿਚ ਪ੍ਰਚਲਤ ਸੀ ਉਹ ਬ੍ਰਾਹਮਣ ਮੱਤ ਸੀ। ਬ੍ਰਾਹਮਣ ਮੱਤ ਬਹੁ ਪ੍ਰਕਾਰੀ ਪੂਜਾ ਪਾਠ ਵਿੱਚ ਕਈ ਪ੍ਰਕਾਰ ਦੇ ਵਾਧੂ ਕਰਮ ਕਾਂਡ ਸ਼ਾਮਲ ਹੋ ਗਏ ਸਨ। ਇਹ ਕਰਮ ਕਾਂਡ ਸਾਧਕ ਨੂੰ ਜੀਵਨ ਆਦਰਸ਼ ਤੱਕ ਪਹੁੰਚਾਣ ਲਈ ਸਹਾਈ ਨਹੀਂ ਸਨ।

ਹਿੰਦੂ ਸ਼ਾਸ਼ਤ੍ਰ ਅਨੁਸਾਰ ਚਾਰ ਵਰਣਾਂ ਵਿਚੋਂ ਬ੍ਰਾਹਮਣ ਮੁਖ ਤੇ ਸਨਮਾਨਤ ਵਰਣ ਸੀ। ਜਿਸਨੂੰ ਬ੍ਰਹਮਾ ਦੇ ਮੁਖ ਤੋਂ ਪ੍ਰਗਟ ਹੋਇਆ ਮੰਨਿਆ ਜਾਂਦਾ ਸੀ । ਇਸਦੇ ਮੁਖ ਕਰਮ ਵੇਦ ਪੜਨਾ ਪੜਾਉਣਾ, ਯੱਗ ਕਰਨਾ ਕਰਾਉਣਾ, ਦਾਨ ਲੈਣਾ ਤੇ ਦੇਣਾ ਰਿਹਾ ਹੈ;...... . ਸਤ ਪੱਥ ਬ੍ਰਹਮਣ ਅਨੁਸਾਰ ਤਾਂ ਦੇਵਤਿਆਂ ਦੇ ਦੋ ਭਾਗ ਕੀਤੇ ਗਏ ਹਨ ਇਕ ਅਸਮਾਨੀ ਦੇਵ ਤੇ ਦੂਸਰੇ ਬ੍ਰਹਮਣ।[2]

ਗੁਰਬਾਣੀ ਵਿੱਚ ਬ੍ਰਹਮਣ ਦਾ ਸਰੂਪ ਚਿਤਰਦਿਆਂ ਇੱਕ ਆਦਰਸ਼ਕ ਬ੍ਰਹਮਣ ਉਸਨੂੰ ਕਿਹਾ ਗਿਆ ਹੈ ਜੋ ਬ੍ਰਹਮ ਨੂੰ ਬਿੰਦਣ ਵਾਲਾ ਹੈ।[3] ਸੰਜਮ ਨਾਲ ਜਪ ਤਪ ਤੇ ਹੋਰ ਸਭ ਕਰਮ ਕਰਦਾ ਹੈ। ਇਨ੍ਹਾਂ ਗੁਣਾਂ ਦਾ ਧਾਰਣੀ ਬ੍ਰਹਮਣ ਪੂਜਣ ਯੋਗ ਹੈ। ਬ੍ਰਹਮਣ ਉਹ ਹੈ ਜੋ ਨਿਤਾ ਪ੍ਰਤਿ ਹਰੀ ਨਾਲ ਮਨ ਕਰਕੇ ਜੁੜਦਾ ਹੈ ਭਾਵ ਲਿਵ ਲਾਉਂਦਾ ਹੈ।[4] ਬ੍ਰਹਮਣ ਚੋਹਾਂ ਵਰਣਾਂ ਵਿਚੋਂ ਸਰੇਸ਼ਟ ਮੰਨਿਆ ਜਾਂਦਾ ਸੀ ਤੇ ਵਿਦਿਆ ਦਾ ਅਧਿਕਾਰੀ ਕੇਵਲ ਬ੍ਰਹਮਣ ਹੀ ਮੰਨਿਆ ਜਾਂਦਾ ਸੀ । ਬ੍ਰਹਮਣ ਨੂੰ ਹੀ ਤਿਨਾਂ ਵਰਣਾਂ (ਖਤਰੀ, ਵੈਸ਼ ਤੇ ਸੂਦਰ) ਦਾ ਗੁਰੂ ਮੰਨਿਆ ਜਾਂਦਾ ਸੀ। ਕਬੀਰ ਜੀ ਨੇ ਇਸ ਸਿਧਾਂਤ ਨੂੰ ਚੈਲੰਜ ਕੀਤਾ ਤੇ ਕਿਹਾ ਕਿ ਬ੍ਰਹਮਣ ਜਗਤ ਦਾ ਗੁਰੂ ਹੋ ਸਕਦਾ ਹੈ ਪ੍ਰਭੂ ਭਗਤਾਂ ਦਾ ਨਹੀਂ। ਭਗਤਾਂ ਦਾ ਗੁਰੂ ਤਾਂ ਇੱਕੋ ਇੱਕ ਅਕਾਲ ਪੁਰਖ ਹੀ ਹੈ :

ਕਬੀਰ ਬਾਮਨ ਗੁਰੂ ਹੈ ਜਗਤ ਕਾ ਭਗਤਨ ਕਾ ਗੁਰ ਨਾਹਿ ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥[5]

ਇਸੇ ਤਰਾਂ ਵੈਸ਼ਨਵ ਸੰਪਰਦਾਵਾਂ ਬੈਸਨੂੰ, ਅਪਰਸ, ਭਗਉਤੀ, ਰਾਮਦਾਸ ਆਦਿ ਸ਼ਬਦ ਵੀ ਗੁਰਬਾਣੀ ਵਿੱਚ ਵਰਤੇ ਗਏ ਹਨ।

---

1. ਗੁਰੂ ਗ੍ਰੰਥ ਸਾਹਿਬ ਧਨਾਸਰੀ ਮ. ੧ ਪੰ. 686
2. —ਉਹੀ— ਸੰਕੇਤ ਕੋਸ਼ ਪੰ. 252
3. —ਉਹੀ— ਸਲੋਕ ਵਾਰਾਂ ਤੇ ਵਾਧੀਕ, ਪੰ. 1411
4. —ਉਹੀ— ਗੂਜਰੀ ਕੀ ਵਾਰ ਮ. 3 ਪੰ. 512
5. —ਉਹੀ— ਸਲੋਕ ਕਬੀਰ ਪੰ. 1377

ਗੁਰੂ ਜੀ ਨੇ 'ਧਨਾਸਰੀ ਰਾਗ' ਵਿੱਚ ਕਾਦੀ ਬ੍ਰਹਮਣ ਤੇ ਜੋਗੀ ਨੂੰ ਫਿਰ ਇੱਕੋ ਲੜੀ ਵਿੱਚ ਪਰੋਦਿਆਂ ਇੱਕ ਆਦਰਸ਼ ਵੱਲ ਸੰਕੇਤ ਕੀਤਾ ਹੈ ਇੱਕੋ ਪ੍ਰਭੂ ਜੋਤ ਨੂੰ ਸਾਰਿਆਂ ਵਿੱਚ ਪਛਾਨਣਾ, ਸੰਸਾਰ ਵਲੋਂ ਮਨ ਨੂੰ ਪੁਟ ਕੇ ਅਲਾਹ ਵਲ ਲਾਉਣਾ ਤੇ ਜੀਉਂਦਿਆਂ ਹੀ ਮਰ ਕੇ ਜੀਵਨ ਬਤੀਤ ਕਰਨਾ ਤਥਾ ਬ੍ਰਹਮ ਨੂੰ ਹੀ ਵਿਚਾਰਨਾ ਆਦਿ ਆਤਮਿਕ ਤੱਤਾਂ ਵੱਲ ਸੰਕੇਤ ਕੀਤਾ ਹੈ :

ਸੋ ਜੋਗੀ ਜੋ ਜੁਗਤਿ ਪਛਾਣੈ ਗੁਰਪਰਸਾਦੀ ਏਕੋ ਜਾਣੈ ।
ਕਾਜੀ ਸੋ ਜੋ ਉਲਟੀ ਕਰੇ ਗੁਰਪਰਸਾਦੀ ਜੀਵਤ ਮਰੇ ।
ਸੋ ਬ੍ਰਹਮਣ ਜੋ ਬ੍ਰਹਮ ਬੀਚਾਰੈ ਆਪ ਤਰੈ ਸਗਲੇ ਕੁਲ ਤਾਰੇ ।[1]

## ਪੰਡਿਤ

ਪੰਡਿਤ ਸ਼ਬਦ ਵੀ ਬ੍ਰਹਮਣ ਵਾਂਗ ਇਕ ਆਦਰਸ਼ਕ ਮਨੁੱਖ ਲਈ ਵਰਤਿਆ ਜਾਂਦਾ ਸੀ । ਪਹਿਲਾਂ ਪਹਿਲ ਇਹ ਸ਼ਬਦ ਪੜ੍ਹੇ ਲਿਖੇ ਵਿਦਵਾਨ ਲਈ ਹੀ ਵਰਤਿਆ ਜਾਂਦਾ ਸੀ ਤੇ ਸ਼ਾਸਤਰਵੇਤਾ ਵਾਸਤੇ ਪ੍ਰਚਲਤ ਸੀ ਬਾਦ ਵਿੱਚ ਪਰੋਹਤ ਨੂੰ ਵੀ ਪੰਡਿਤ ਕਿਹਾ ਜਾਣ ਲੱਗਾ । ਇਹ ਲੋਕ ਕਰਮ ਕਾਂਡੀ ਬਣ ਚੁਕੇ ਸਨ । ਗੀਤਾ ਨੇ ਪੰਡਿਤ ਸ਼ਬਦ ਇੱਕ ਆਦਰਸ਼ਕ ਮਨੁੱਖ ਲਈ ਹੀ ਵਰਤਿਆ ਹੈ ।

ਗੁਰਮਤਿ ਅਨੁਸਾਰ ਤ੍ਰੈਗੁਣ ਅਤੀਤ ਵੈਦਕ ਕਰਮ ਨੂੰ ਉਲੰਘ ਕੇ ਸਮਦ੍ਰਿਸ਼ਟਾ ਵਾਲੇ ਬਣ ਕੇ ਹੀ ਸੱਚੇ ਪੰਡਿਤ ਹੋ ਸਕੀਦਾ ਹੈ ।[2]

ਗੁਰੂ ਨਾਨਕ 'ਆਸਾ ਰਾਗ' ਵਿਚ ਪੰਡਿਤ ਦਾ ਸਰੂਪ ਦਸਦੇ ਹੋਏ ਲਿਖਦੇ ਹਨ ਪੰਡਿਤ ਆਤਮ ਵੇਤਾ ਤੇ ਸਾਰੇ ਜੀਵਾ ਅੰਦਰ ਪ੍ਰਭੂ ਜੋਤ ਦੇਖੇ ।[3] ਪੰਡਿਤ ਤਿਨਾਂ ਗੁਣਾਂ, ਰਜੋ, ਤਮੋ, ਸਤੋ ਦੀ ਪੰਡ ਉਤਾਰ ਦੇਵੇ । ਨਾਮ ਸਿਮਰਨ ਦਾ ਅਭਿਆਸ ਕਰੇ ਸਤਿਗੁਰੂ ਨੂੰ ਸੱਭ ਕਿਛ ਅਰਪਣ ਕਰ ਦੇਵੇ ਤਾਂ ਉਹ ਪ੍ਰਭੂ ਦਰਗਾਹ ਅੰਦਰ ਪ੍ਰਵਾਨ ਹੋ ਸਕਦਾ ਹੈ ।[4] ਗੁਰਮਤਿ ਅਨੁਸਾਰ ਮਨ ਨੂੰ ਸੰਜਮ ਵਿਚ ਰੱਖਣ ਵਾਲਾ, ਨਾਮ ਨੂੰ ਹਿਰਦੇ ਵਿਚ ਵਸਾਉਣ ਵਾਲਾ ਤੇ ਵੇਦਾਂ ਦੇ ਤੱਤ ਗਿਆਨ ਨੂੰ ਸਮਝਣ ਵਾਲਾ ਹੀ ਆਦਰਸ਼ਕ ਪੰਡਿਤ ਹੋ ਸਕਦਾ ਹੈ । ਇਥੇ ਪੰਡਿਤ ਤੋਂ ਭਾਵ ਵਿਦਵਾਨ ਪੁਰਸ਼ ਤੋਂ ਹੈ ।

ਸੋ ਪੰਡਿਤ ਜੋ ਮਨ ਪਰਬੋਧੈ
ਰਾਮ ਨਾਮ ਆਤਮ ਮਹਿ ਸੋਧੈ ।
ਰਾਮ ਨਾਮ ਸਾਰ ਰਸ ਪੀਵੈ ।
ਉਸ ਪੰਡਿਤ ਕੇ ਉਪਦੇਸਿ ਜਗ ਜੀਵੈ ।[5]

---

1. ਗੁਰੂ ਗ੍ਰੰਥ ਸਾਹਿਬ, ਧਨਾਸਰੀ ਮ. 1 ਪੰ. 662
2. ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼ ਐਂਟਰੀ ਪੰਡਿਤ ।
3. ਸ਼ਬਦਾਰਥ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੋਥੀ ਪਹਿਲੀ, ਪੰ. 274
4. ਗੁਰੂ ਗ੍ਰੰਥ ਸਾਹਿਬ ਆਸਾ ਕਬੀਰ ਪੰ. 476
5. ਗੁਰੂ ਗ੍ਰੰਥ ਸਾਹਿਬ ਸੰਕੇਤ ਕੋਸ਼ ਪੰ. 39

**ਅਪਰਸ**

ਮਹਾਨ ਕੋਸ਼ ਦੇ ਕਰਤਾ ਨੇ ਅਪਰਸ ਦਾ ਅਰਥ ਵਿਰੱਕਤ ਕੀਤਾ ਹੈ।[1] ਅਪਰਸ ਦੇ ਅਰਥ ਹਨ ਉਹ (ਸਾਧੂ) ਜੋ ਕਿਸੇ ਵਸਤੂ ਨੂੰ ਨਾ ਛੋਹੇ।[2] ਅਪਰਸ ਲਕੜਾਂ ਧੋ ਕੇ ਬਾਲਦੇ ਹਨ। ਇਕ ਚੁੱਲੇ ਉੱਤੇ ਰੋਟੀ ਤੇ ਦੂਸਰੇ ਉੱਤੇ ਸਬਜ਼ੀ ਬਣਾਉਂਦੇ ਹਨ। ਇੱਕੋ ਚੁੱਲੇ ਉੱਤੇ ਦੋਨਾਂ ਵਸਤਾਂ ਬਣਾਉਣੀਆਂ ਵਹਿਮ ਸਮਝਦੇ ਹਨ। ਕਬੀਰ ਜੀ ਅਨੁਸਾਰ ਇਹ ਲੋਕ ਪਾਪੀ ਪਾਖੰਡੀ ਤੇ ਅਪਰਾਧੀ ਹਨ। ਭਾਵ ਸਾਬਤਾ ਮਨੁੱਖ ਤਾਂ ਖਾ ਜਾਂਦੇ ਹਨ, ਹਉਮੈ ਵਿੱਚ ਡੁਬੇ ਹੋਏ ਹਨ ਤੇ ਸਾਰੇ ਕੁਟੰਬ ਨੂੰ ਡੋਬਿਆ ਹੋਇਆ ਹੈ। ਅਪਰਸ ਲੋਕ ਇਤਨੇ ਵਹਿਮੀ ਹਨ ਕਿ ਦੂਸਰਿਆਂ ਦਾ ਪੱਕਾ ਹੋਇਆ ਖਾਂਦੇ ਨਹੀਂ ਹਨ।[3]

ਗੁਰਮਤਿ ਅਨੁਸਾਰ ਅਪਰਸ ਉਹ ਹੈ ਜੋ ਹਰ ਤਰਾਂ ਦੇ ਵਿਕਾਰਾਂ ਤੋਂ ਬਚ ਕੇ ਰਹਿੰਦਾ ਹੈ ਜਿਸ ਨੂੰ ਬੁਰਿਆਈ ਦੀ ਛੋਹ ਨਾ ਲੱਗੀ ਹੋਵੇ। ਗੁਰੂ ਅਰਜਨ ਦੇਵ ਜੀ ਲਿਖਦੇ ਹਨ—

ਪਰ ਤ੍ਰਿਆ ਰੂਪੁ ਨ ਪੇਖੈ ਨੇਤ੍ਰ .......
ਕਰਨ ਨ ਸੁਨੈ ਕਾਹੂ ਕੀ ਨਿੰਦਾ ॥... [4]

ਅਪਰਸ ਮਨ ਵਿਚ ਨਾਮ ਨੂੰ ਵਸਾਉਂਦਾ ਹੈ। ਗਿਆਨ ਇੰਦਰੀਆਂ ਤੇ ਕਰਮ ਇੰਦਰੀਆਂ ਨੂੰ ਸੰਜਮ ਵਿੱਚ ਰਖਦਾ ਹੈ। ਸਭ ਥਾਂ ਭਗਵਾਨ ਨੂੰ ਹੀ ਤਕਦਾ ਹੈ। ਅਪਰਸ ਦੀ ਜਿਹਵਾ ਝੂਠ ਨਹੀਂ ਬੋਲਦੀ, ਨੇਤਰ ਪਰਾਈ ਵਸਤ, ਇਸਤਰੀ/ਮਰਦ ਤੇ ਮਰਦ ਇਸਤਰੀ ਵਲ ਭੈੜੀ ਨਿਗਾਹ ਨਾਲ ਨਹੀਂ ਤਕਦੇ। ਕੰਨ ਨਿੰਦਾ ਨਹੀਂ ਸੁਣਦੇ। ਅਪਰਸ ਪੰਜ ਦੋਖਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਤੋਂ ਬਚਿਆ ਰਹਿੰਦਾ ਹੈ ਭਾਵ ਇਨਾਂ ਦੀ ਵੀ ਸੰਜਮ ਵਿਚ ਵਰਤੋਂ ਕਰਦਾ ਹੈ। ਅਸਲ ਵੈਸਨੋ ਉਹ ਹੈ ਜਿਸਤੇ ਪ੍ਰਭੂ ਪ੍ਰਸੰਨ ਹੁੰਦਾ ਹੈ। ਵੈਸਨੋ ਨਿਸ਼ਕਾਮ ਕਰਮੀ ਹੋਵੇ। ਨਾਮ ਸਿਮਰਨ ਆਪ ਦ੍ਰਿੜ ਕਰੇ ਤੇ ਦੂਸਰਿਆਂ ਨੂੰ ਪ੍ਰੇਰਨਾ ਦੇਵੇ ਐਸਾ ਵੈਸਨੋ ਹੀ ਪਰਮਗਤੀ ਨੂੰ ਪ੍ਰਾਪਤ ਹੋ ਸਕਦਾ ਹੈ :

ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ
ਨਾਨਕ ਉਹ ਬੈਸਨੋ ਪਰਮਗਤਿ ਪਾਵੈ।[5]

ਬੈਸਨੋ ਮਨ ਦੀ ਪਵਿਤਰਤਾ ਦੀ ਥਾਂ ਬਾਹਰੀ ਕਰਮ ਕਾਂਡੀ ਭਰਪੂਰ ਪਵਿਤਰਤਾ ਵਿੱਚ ਵਿਸਵਾਸ਼ ਰਖਦੇ ਹਨ। ਬੈਸਨੋ ਕਿਸ਼ਨ, ਵਿਸ਼ਨੂ ਅਤੇ ਰਾਮ ਦੇ ਪੁਜਾਰੀ ਹੋਣ ਕਰਕੇ ਸਰਗੁਣੀ ਪੂਜਾ ਨੂੰ ਮਹੱਤਵ ਦਿੰਦੇ ਹਨ। ਸਰਗੁਣੀ ਪੂਜਾ ਵਿੱਚ ਬਾਹਰੀ ਚਿੰਨਾਂ ਦੀ ਭਰਮਾਰ ਸੀ। ਜੀਵਨ ਆਦਰਸ਼ ਦਾ ਅਸਲ ਤੱਤ ਪਿਛੇ ਲੁਕ ਗਿਆ ਸੀ।[6]

---

1. ਗੁਰੂ ਗ੍ਰੰਥ ਸਾਹਿਬ ਗਉੜੀ ਸੁਖਮਨੀ ਮ. 5 ਪੰ. 274
2. —ਉਹੀ—
3. —ਉਹੀ— ਸੰਕੇਤ ਕੋਸ਼ ਪੰ. 39
4. —ਉਹੀ— ਗਉੜੀ ਸੁਖਮਨੀ ਮ. 5 ਪੰ. 274
5. —ਉਹੀ—
6. ਗੁਰੂ ਗ੍ਰੰਥ ਸਕੇਤ ਕੋਸ਼ ਪੰ. 301-2

ਵੈਸ਼ਨਵ ਸਾਧੂ ਮੱਥੇ ਉਤੇ ਤਿਲਕ ਲਾਉਂਦੇ ਹਨ । ਗਲ ਵਿੱਚ ਤੁਲਸੀ ਦੀ ਮਾਲਾ ਪਹਿਨਦੇ ਹਨ । ਉਹ ਸਰੀਰ ਉਤੇ ਸੰਖ ਚੱਕਰ ਆਦਿ ਦੇ ਚਿੰਨ ਅੰਕ੍ਰਤ ਕਰਦੇ ਹਨ । ਬੈਸਨੋ ਸਾਧੂ ਸ਼ਾਕਾਹਾਰੀ ਹੁੰਦੇ ਹਨ । ਗੁਰਮਤਿ ਅਨੁਸਾਰ ਬੈਸਨੋ ਸਾਧੂ ਦਾ ਸਰੂਪ ਇੱਕ ਆਦਰਸ਼ਕ ਮਨੁੱਖ ਦਾ ਸਰੂਪ ਚਿਤਰਿਆ ਹੈ ਜਿਹੜਾ ਇਨਾਂ ਗੁਣਾਂ ਦਾ ਧਾਰਨੀ ਹੁੰਦਾ ਹੈ ਉਹੀ ਅਸਲ ਵੈਸ਼ਨਵ ਹੋ ਸਕਦਾ ਹੈ । ਬੈਸਨੋ ਉਹ ਨਹੀਂ ਜੋ ਜੀਵ ਹਤਿਆ ਨਹੀਂ ਕਰਦਾ ਬਲਕਿ ਉਹ ਹੈ ਜੋ ਦਇਆ ਭਰਪੂਰ ਨਜ਼ਰੀਆ ਬਣਾ ਕੇ ਸਭ ਉਤੇ ਦਇਆ ਕਰਦਾ ਹੈ ।

ਸਭ ਉਪਰ ਹੋਵਤ ਕਿਰਪਾਲ[1]

ਵਾਲਾ ਨਜ਼ਰੀਆ ਅਪਨਾਉਂਦਾ ਹੈ । ਇਹ ਨਾ ਹੋਵੇ ਕਿ ਉਸ ਬਕਰੀ ਬਚਾ ਲਈ ਮਨੁੱਖਾਂ ਦੇ ਗਲੇ ਵਢਦਾ ਰਿਹਾ ।[2] ਜਿਹੜਾ ਬੈਸਨੋ ਉਪਰੋਂ ਦਿਖਾਵੇ ਮਾਤਰ ਪਵਿਤਰ ਬਣ ਕੇ ਤਿਲਕ ਲਾ ਲੈਂਦਾ ਹੈ ਪਰ ਅੰਦਰੋਂ ਮਾਇਆ ਲਈ ਲਾਲਸਾ ਰਖਦਾ ਹੈ, ਉਸ ਦੇ ਅੰਦਰ ਹਉਮੈ ਦੀ, ਮੈਲ ਹੈ, ਕਾਮ ਸਤਾ ਰਿਹਾ ਹੈ । ਉਹ ਮੂੰਹੋਂ ਹਰੀ ਹਰੀ ਦਾ ਜਾਪ ਕਰ ਰਿਹਾ ਹੈ । ਅਜਿਹਾ ਬੈਸਨੋ ਆਵਾਗਵਨ ਦੇ ਚਕਰ ਵਿਚ ਪਿਆ ਰਹਿੰਦਾ ਹੈ :

ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ।
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ ।
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ ।
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ ।
ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ ।[3]

ਬੈਸਨੋ ਅਸਲ ਵਿੱਚ ਉਹ ਹੈ ਜਿਸ ਨੇ ਪੰਜ ਕਮਾਦਕਾਂ ਨੂੰ ਕਾਬੂ ਕਰ ਲਿਆ ਹੈ ਤੇ ਜਿਸਦਾ ਮਨ ਸੰਜਮ ਵਿੱਚ ਹੈ । ਬੈਸਨੋ ਸਾਧ ਕ੍ਰਿਸਨ ਤੇ ਰਾਮ ਦੇ ਭਗਤ ਹੋਣ ਕਰਕੇ ਬਹੁ ਪ੍ਰਕਾਰੀ ਸਰਗੁਣੀ ਪੂਜਾ ਕਰਦੇ ਹਨ ਜਿਸ ਵਿੱਚ ਨੱਚਣਾ, ਵਿਸਨਪਦੇ ਗਾਉਂਣੇ, ਰਾਸਾਂ ਪਾਉਣੀਆਂ ਆਦਿ ਕਰਮ ਸ਼ਾਮਲ ਹਨ । ਗੁਰਮਤਿ ਅਨੁਸਾਰ ਉਤਮ ਬੈਸਨੋ ਉਹ ਹੈ ਜਿਸ ਨੇ ਸਾਰੇ ਵਿਕਾਰ ਤੱਜ ਦਿੱਤੇ ਹਨ । ਗੁਰੂ ਅਰਜਨ ਦੇਵ ਜੀ ਲਿਖਦੇ ਹਨ—

ਸੋ ਬੈਸਨੋ ਹੈ ਅਪਰ ਅਪਾਰੁ ॥
ਕਹੁ ਨਾਨਕ ਜਿਨਿ ਤਜੇ ਬਿਕਾਰ ॥[4]

ਇਕ ਹੋਰ ਥਾਂ ਬੈਸਨੋ ਦੀ ਪਾਖੰਡ ਭਰੀ ਜਿੰਦਗੀ ਬਾਰੇ ਗੁਰੂ ਅਰਜਨ ਦੇਵ ਜੀ ਲਿਖਦੇ ਹਨ ਕਿ ਉਤੋਂ ਉਤੋਂ ਭਾਵ ਬਾਹਰੀ ਪਾਖੰਡ ਕਰਨ ਨਾਲ ਕੁਝ ਸੰਵਰਦਾ ਨਹੀਂ । ਸੱਚੇ ਗੁਰੂ ਦੀ ਸੰਗਤਿ ਵਿੱਚ ਜਾ ਕੇ ਗੁਰੂ ਦਾ ਹੁਕਮ ਕਮਾਉਣ ਨਾਲ ਹੀ ਅਸਲ ਜੀਵਨ ਬਣਦਾ ਹੈ । ਜਦੋਂ ਤਕ ਅੰਦਰ ਹਉਮੈ ਦੀ ਮੈਲ ਹੈ ਬਾਹਰ ਮਾਇਕ ਪਦਾਰਥਾਂ ਦੀ ਖਿੱਚ

---

1. ਸ਼ਬਦਾਰਥ, ਉਹੀ ਪਹਿਲੀ ਪੋਥੀ, ਪੰ. 274 ਫੁੱਟ ਨੋਟ
2. ਗੁਰੂ ਗ੍ਰੰਥ ਸਾਹਿਬ ਰਾਮਕਲੀ ਮ. 5, ਪੰ. 960 — ਲੋਭੁ ਮੋਹੁ ਸਭੁ ਕੀਨੋ ਦੂਰਿ ।
3. —ਉਹੀ—
4. —ਉਹੀ— ਭੈਰਉ ਮ.5, ਪੰ. 1147 — ਪਰਮ ਬੈਸਨੋ ਪ੍ਰਭ ਪੇਖਿ ਹਜੂਰਿ ॥

ਹੈ। ਮੁੱਖ ਤੋਂ ਦਿਖਾਵੇ ਮਾਤਰ ਹਰੀ ਹਰੀ ਕਰ ਰਿਹਾ ਹੈ ਅੰਦਰ ਕਾਮ ਸਤਾ ਰਿਹਾ ਹੈ। ਇਸ ਪ੍ਰਕਾਰ ਦੀ ਜਿੰਦਗੀ ਜਿਸ ਵਿੱਚ ਅਸਲੀਅਤ ਨਹੀਂ, ਜੀਉਂਣ ਨਾਲ ਜੀਵਨ ਵਿਅਰਥ ਹੀ ਚਲਾ ਜਾਂਦਾ ਹੈ। ਜਿਵੇਂ ਚੌਲਾਂ ਦੇ ਛਿਲਕਿਆਂ ਨੂੰ ਕੁੱਟਣ ਨਾਲ ਚੌਲ ਨਹੀਂ ਨਿਕਲਦੇ। ਇਸੇ ਤਰ੍ਹਾਂ ਫੋਕਟ ਕਰਮ ਕਰਨ ਨਾਲ ਕੁਝ ਪਲੇ ਨਹੀਂ ਪੈਂਦਾ। ਬਗਲਾ ਹੰਸਾਂ ਵਿਚ ਬੈਠਣ ਲੱਗ ਪਵੇ ਤਾਂ ਵੀ ਬਗਲਾ ਹੀ ਰਹਿੰਦਾ ਹੈ ਹੰਸ ਨਹੀਂ ਬਣ ਸਕਦਾ ਕਿਉਂਕਿ ਉਸਦੀ ਬਗਲ ਸਮਾਧੀ ਦਿਖਾਵੇ ਵਾਲੀ ਹੁੰਦੀ ਹੈ ਉਸਦੇ ਅੰਦਰ ਤਾਂ ਮੱਛਲੀ ਪਕੜਨ ਦੀ ਭਾਵਨਾ ਹੁੰਦੀ ਹੈ :

ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ ।
ਜਾ ਹੰਸ ਸਭਾ ਵੀਚਾਰ ਕਰਿ ਦੇਖਨਿ
ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥[1]

## ਰਾਮਦਾਸ

ਦਖਣੀ ਭਾਰਤ ਦੇ ਇੱਕ ਪ੍ਰਚਲਤ ਮਤ ਦੇ ਅਨੁਯਾਈ ਦਾ ਨਾਂ 'ਰਾਮਦਾਸ' ਹੈ। ਇਹ ਵੈਰਾਗੀ ਸਾਧੂ ਰਾਮ ਦੇ ਪੁਜਾਰੀ ਹਨ। ਨ੍ਰਿਤਕਾਰੀ ਤੇ ਗਾਇਨ ਰਾਹੀਂ ਸਵਾਮੀ ਰਾਮ ਨੂੰ ਖੁਸ਼ ਕਰਨ ਦਾ ਯਤਨ ਕਰਦੇ ਹਨ। ਇਨ੍ਹਾਂ ਸਾਧਕਾਂ ਵਿਚ ਇਸਤਰੀ ਪੁਰਸ਼ ਦੋਨੋਂ ਸ਼ਾਮਲ ਹੁੰਦੇ ਹਨ। ਇਨ੍ਹਾਂ ਨੂੰ ਦੇਵਦਾਸੀਆਂ ਤੇ ਦੇਵ ਰਾਜ ਦਾ ਨਾਂ ਵੀ ਦਿੱਤਾ ਗਿਆ ਹੈ। ਇਹ ਘੁੰਗਰੂ ਬੰਨ ਕੇ ਨਚਦੇ ਹਨ। ਇਨ੍ਹਾਂ ਨੂੰ ਭੇਟਾ ਰੂਪ ਵਿਚ ਬਚਪਨ ਤੋਂ ਹੀ ਮੰਦਰਾਂ ਵਿੱਚ ਦੇ ਦਿੱਤਾ ਜਾਂਦਾ ਹੈ। ਡਾ. ਮਨਮੋਹਨ ਸਹਿਗਲ ਲਿਖਦਾ ਹੈ—ਇਸ ਮਤ ਦੇ ਪੂਜਾਰੀ, ਵਲੋਂ ਦੇਵਤਿਆਂ ਦੀ ਕਿਰਪਾ ਦੇ ਪਾਤਰ ਬਣਨ ਲਈ ਆਪਣੀ ਸੰਤਾਨ ਵਿਚੋਂ ਕਿਸੇ ਇੱਕ ਬੱਚੇ ਨੂੰ ਦੇਵ ਮੰਦਰ ਵਿਚ ਭੇਟ ਕਰ ਦਿੱਤਾ ਜਾਂਦਾ ਸੀ।[2]

ਗੁਰੂ ਸਾਹਿਬਾਨ ਦੇ ਸਮੇਂ ਇਨ੍ਹਾਂ ਰਾਮਦਾਸੀਆਂ ਦੀ ਨਿਰਤਕਾਰੀ ਕੇਵਲ ਪੇਟ ਪੂਜਾ ਤਕ ਹੀ ਸੀਮਤ ਹੋ ਕੇ ਰਹਿ ਗਈ ਸੀ। ਗੁਰੂ ਅਰਜਨ ਦੇਵ ਜੀ ਲਿਖਦੇ ਹਨ :—

ਘੂੰਗਰੂ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ।[3]

ਗੁਰੂ ਅਰਜਨ ਦੇਵ ਜੀ ਸੁਖਮਨੀ ਵਿੱਚ ਆਦਰਸ਼ਕ ਰਾਮਦਾਸ ਦਾ ਸਰੂਪ ਵਰਣਨ ਕਰਦੇ ਹੋਏ ਲਿਖਦੇ ਹਨ ਕਿ ਜਿਸਨੂੰ ਦਾਸ ਭਾਵਨਾ ਨਾਲ ਅੰਤਰ ਆਪੇ ਦੀ ਸੋਝੀ ਹੈ ਅਤੇ ਮਨ ਵਿਚ ਪ੍ਰਭੂ ਦਾ ਵਾਸਾ ਹੈ। ਜਿਹੜਾ ਵਿਅਕਤੀ ਪ੍ਰਭੂ ਨੂੰ ਅੰਗ ਸੰਗ ਸਮਝਦਾ ਹੈ ਉਹੀ ਅਸਲ ਵਿਚ ਰਾਮਦਾਸ ਹੈ। ਉਹੀ ਪ੍ਰਭੂ ਕਿਰਪਾ ਦਾ ਪਾਤਰ ਬਣ ਸਕਦਾ ਹੈ। ਉਹੀ ਰਾਮਦਾਸ ਪ੍ਰਭੂ ਦਰਗਾਹ ਵਿਚ ਮਾਨ ਪ੍ਰਾਪਤ ਕਰਦਾ ਹੈ।

---

1. ਗੁਰੂ ਗ੍ਰੰਥ ਗਉੜੀ ਮ. 5, ਪੰ. 199
2. ਮਨਮੋਹਨ ਸਹਿਗਲ, ਪੰਜਾਬ ਕੇ ਨਿਰਗੁਨ ਕਾਵਿ ਕਾ ਦਾਰਸ਼ਨਿਕ ਅਧਿਐਨ (ਹਿੰਦੀ), ਪ. 512
3. ਗੁਰੂ ਗ੍ਰੰਥ ਮਾਰੂ ਮ. 5, ਪੰ. 1003

ਜਿਸਕੇ ਮਨ ਪਾਰਬ੍ਰਹਮ ਦਾ ਨਿਵਾਸ ।
ਤਿਸਕਾ ਨਾਮੁ ਸਤਿ ਰਾਮਦਾਸ ।।[1]

ਇਕ ਹੋਰ ਥਾਂ ਗੁਰੂ ਜੀ ਲਿਖਦੇ ਹਨ ਕਿ ਇਹ ਸਾਰੇ ਸਮਕਾਲੀ ਪ੍ਰਚੱਲਤ ਮੱਤਾਂ ਦੇ ਲੋਕ ਜੋਗੀ, ਜਤੀ ਬੈਸਨੋ ਰਾਮਦਾਸ ਨਾਸ ਰਹਿਤ ਅਮਰ ਹਰੀ ਦਾ ਥਾਹ ਨਹੀਂ ਪਾ ਸਕੇ ।

ਜੋਗੀ ਜਤੀ ਬੈਸਨੋ ਰਾਮਦਾਸ
ਮਿਤਿ ਨਾਹੀ ਬ੍ਰਹਮ ਅਬਿਨਾਸ ।।[2]

**ਭਗਉਤੀ**

ਭਗਉਤੀ ਦਾ ਅਰਥ ਮਹਾਨ ਕੋਸ਼ ਅਨੁਸਾਰ ਪਾਰਬ੍ਰਹਮ ਵਾਹਿਗੁਰੂ ਕੀਤਾ ਗਿਆ ਹੈ ।[3] ਇਥੇ ਭਗਉਤੀ ਦਾ ਅਰਥ ਕਰਤਾਰ ਦਾ ਉਪਾਸ਼ਕ ਹੈ। ਹੋਰ ਕਈ ਅਰਥ ਵੀ ਮਿਲਦੇ ਹਨ ਪ੍ਰੰਤੂ ਅਸੀਂ ਇਥੇ ਇਕ ਆਦਰਸ਼ਕ ਭਗਉਤੀ ਦਾ ਸਰੂਪ ਹੀ ਚਿਤਰਨ ਦਾ ਜਤਨ ਕੀਤਾ ਹੈ । ਗੁਰੂ ਸਾਹਿਬਾਨ ਦੇ ਸਮੇਂ ਇਹ ਲੋਕ ਨਿਰਮਲ ਚਰਿਤਰ ਵਾਲੇ ਨਹੀਂ ਸਨ ਰਹੇ । ਕ੍ਰਿਸ਼ਨ ਲੀਲਾ ਤੇ ਦੇਵੀ ਪੂਜਾ ਦੇ ਨਾਂ ਤੇ ਇਹ ਕਈ ਤਰ੍ਹਾਂ ਦੇ ਕੁਕਰਮਾਂ ਵਿਚ ਗ੍ਰਸਤ ਸਨ ।[4]

ਗੁਰਮਤਿ ਅਨੁਸਾਰ ਆਦਰਸ਼ਕ ਭਗਉਤੀ ਉਹ ਹੈ ਜਿਸਦੇ ਹਿਰਦੇ ਵਿਚ ਭਗਤੀ ਦਾ ਪਿਆਰ ਹੈ ਜੋ ਸਭ ਕੁਕਰਮੀਆਂ ਦੀ ਸੋਭਤ ਤੋਂ ਪਰੇ ਰਹਿੰਦਾ ਹੈ । ਉਸ ਦੇ ਮਨ ਵਿੱਚ ਕੋਈ ਵਹਿਮ ਨਹੀਂ ਹੈ ਅਤੇ ਉਹ ਪ੍ਰਭੂ ਨੂੰ ਸਰਬ ਵਿਆਪਕ ਮੰਨਦਾ ਹੈ । ਜਿਸ ਦੇ ਅੰਦਰ ਕਪਟ ਹੈ, ਪਰਾਈ ਨਿੰਦਾ ਕਰਦੇ ਹਨ ਅਤੇ ਬਾਹਰੋਂ ਪਵਿਤਰਤਾ ਦਿਖਾਉਂਦੇ ਹਨ; ਮਨ ਵਿਚ ਮੈਲ ਹੈ, ਵਾਦ-ਵਿਵਾਦ ਵਿਚ ਚਤਰ ਤੇ ਵਿਦਵਾਨ ਹੋਣ ਦਾ ਦਾਹਵਾ ਕਰਦੇ ਹਨ । ਸੱਚੇ ਦਿਲੋਂ ਹਰੀ ਨੂੰ ਯਾਦ ਨਹੀਂ ਕਰਦੇ ਨਤੀਜਾ ਇਹ ਹੁੰਦਾ ਹੈ ਕਿ ਇਸ ਤਰ੍ਹਾਂ ਦਾ ਭੇਖੀ ਜੀਵਨ ਜੀਉਣ ਵਾਲਾ ਦੁੱਖ ਭੋਗਦਾ ਹੈ ।

ਸੋ ਭਗਉਤੀ ਜੋ ਭਗਵੰਤੈ ਜਾਣੈ ।
ਗੁਰ ਪਰਸਾਦੀ ਆਪੁ ਪਛਾਣੈ ।।
ਧਾਵਤੁ ਰਾਖੈ ਇਕਤੁ ਘਰਿ ਆਣੈ ।
ਜੀਵਤੁ ਮਰੈ ਹਰਿਨਾਮੁ ਵਖਾਣੈ ।।
ਐਸਾ ਭਗਉਤੀ ਉਤਮੁ ਹੋਇ ।।
ਨਾਨਕ ਸਚਿ ਸਮਾਵੈ ਸੋਇ ।।[5]

---

1. ਗੁਰੂ ਗ੍ਰੰਥ ਗਉੜੀ ਸੁਖਮਨੀ ਮ. 5, ਪੰ. 274-75
2. —ਉਹੀ— ਗੋਂਡ. ਮ. 5, ਪੰ. 867
3. ਮਹਾਨ ਕੋਸ਼, ਪੰ. 901
4. ਪਿਆਰਾ ਸਿੰਘ ਪਦਮ, ਸੁਖਮਨੀ ਦਰਸ਼ਨ, ਪੰ. 50
5. ਗੁਰੂ ਗ੍ਰੰਥ ਸਾਹਿਬ, ਸ੍ਰੀ ਰਾਗ ਵਾਰ ਮ. 3, ਪੰ. 88

ਇੱਕ ਆਦਰਸ਼ੱਕ ਭਗਉਤੀ ਦੇ ਹਿਰਦੇ ਵਿਚ ਦ੍ਵੇਸ਼ ਭਾਵਨਾ ਨਹੀਂ ਹੁੰਦੀ। ਉਹ ਸਾਧ ਸੰਗਤ ਵਿਚ ਜਾ ਕੇ ਆਪਣੇ ਪਾਪਾਂ ਦੀ ਮੈਲ ਧੋ ਲੈਂਦਾ ਹੈ। ਪ੍ਰਭੂ ਨੂੰ ਆਪਾ ਸਮਰਪਣ ਕਰ ਦਿੰਦਾ ਹੈ।[1]

## ਕਾਦੀ-ਮੁਸਲਮਾਨ

ਗੁਰੂ ਨਾਨਕ ਦੁਆਰਾ ਵਰਣਤ ਤਿੰਨ ਮੁਖ ਸਮਕਾਲੀ ਵਿਸ਼ਵਾਸ਼ਾਂ ਵਿਚੋਂ ਬ੍ਰਾਹਮਣ ਤੇ ਜੋਗੀ ਦਾ ਵਰਣਨ ਕੀਤਾ ਜਾ ਚੁਕਾ ਹੈ। ਹੁਣ ਤੀਸਰੇ ਧਾਰਮਿਕ ਮੁਖੀ ਕਾਦੀ ਦੇ ਨਾਲ ਹੀ ਮੁਸਲਮਾਨ ਦਾ ਵੀ ਇਥੇ ਵਰਣਨ ਕੀਤਾ ਜਾਵੇਗਾ।

ਮੁਸਲਮਾਨ ਸ਼ਬਦ ਦੇ ਅਧਿਆਤਮਿਕ ਪੱਖ ਦਾ ਵਰਣਨ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਲਿਖਦੇ ਹਨ ਕਿ ਮੁਸਲਮਾਨ ਕਹਾਉਣਾ ਅਸਲ ਵਿੱਚ ਬੜਾ ਮੁਸ਼ਕਲ ਹੈ। ਅਸਲ ਮੁਸਲਮਾਨ ਉਹ ਹੈ ਜਿਸ ਨੂੰ ਆਪਣਾ ਮਜ਼ਹਬ ਪਿਆਰਾ ਲੱਗੇ। ਆਪਣੀ ਕਮਾਈ ਦਾ ਧਨ ਲੋੜਵੰਦਾਂ ਨੂੰ ਵੰਡ ਕੇ ਵਰਤੇ ਇਸ ਤਰ੍ਹਾਂ ਕਰਨ ਨਾਲ ਦੌਲਤ ਦਾ ਅਹੰਕਾਰ ਲਹਿ ਜਾਂਦਾ ਹੈ। ਉਹ ਮਜ਼ਹਬ ਦੀ ਅਗਵਾਈ ਵਿੱਚ ਤੁਰੇ, ਕ਼ਾਦਰ ਨੂੰ ਸਭ ਕਿਛ ਕਰਨ ਵਾਲਾ ਮੰਨੇ ਤੇ ਕੀਤੇ ਨੂੰ ਸਿਰ ਮੱਥੇ ਪਰਵਾਨ ਕਰੇ। ਖੁਦੀ ਮਿਟਾ ਦੇਵੇ ਰੱਬ ਦੇ ਬੰਦਿਆਂ ਨਾਲ ਪਿਆਰ ਕਰੇ :

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ।
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ।
ਹੋਇ ਮੁਸਲਿਮ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ।
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ।
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ।[2]

ਇੱਕ ਆਦਰਸ਼ਕ ਮੁਸਲਮਾਨ ਦੀਆਂ ਪੰਜ ਨਮਾਜ਼ਾਂ ਦਾ ਜਿਕਰ ਕਰਦਿਆਂ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਸੱਚ ਬੋਲਣਾ ਪਹਿਲੀ ਨਮਾਜ਼ ਹੈ। ਹੱਕ ਦੀ ਕਮਾਈ ਦੂਜੀ ਨਮਾਜ ਹੈ, ਰੱਬ ਤੋਂ ਸਭ ਦਾ ਭਲਾ ਮੰਗਣਾ ਤੀਜੀ ਨਮਾਜ਼ ਹੈ, ਨੀਅਤ ਸਾਫ ਭਾਵ ਮਨ ਹਰ ਇੱਕ ਲਈ ਦਿਲ ਸਾਫ ਰਖਣਾ ਚੌਥੀ ਨਵਾਜ਼ ਹੈ। ਅਲਾਹ ਦੀ ਸਿਫਤ ਸਲਾਹ ਤੇ ਵਡਿਆਈ ਕਰਨੀ ਪੰਜਵੀਂ ਨਮਾਜ਼ ਹੈ :

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲੁ ਦੁਇ ਤੀਜਾ ਖੈਰ ਖੁਦਾਇ।

---

1. ਗੁਰੂ ਗ੍ਰੰਥ ਸਾਹਿਬ, ਗਉੜੀ ਸੁਖਮਨੀ ਮ. 5, ਪੰ. 274
ਭਗਉਤੀ ਭਗਵੰਤ ਭਗਤ ਕਾ ਰੰਗ, ਸਗਲ ਤਿਆਗੈ ਦੁਸਟ ਕਾ ਸੰਗ ॥
ਹਰ ਕੇ ਚਰਨ ਹਿਰਦੈ ਵਸਾਵੈ। ਨਾਨਕ ਐਸਾ ਭਗਉਤੀ ਭਗਵੰਤ ਕੋ ਪਾਵੈ ॥
2. ਗੁਰੂ ਗ੍ਰੰਥ ਸਾਹਿਬ—ਮਾਝ ਮ. 1, ਪੰਨਾ 141

ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤ ਸਨਾਇ ।
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥[1]

ਇੱਕ ਆਦਰਸ਼ਕ ਮੁਸਲਮਾਨ ਲਈ ਜ਼ਰੂਰੀ ਹੈ ਕਿ ਉਹ ਇੱਕ ਖੁਦਾ, ਉਸ ਦੇ ਪਗੰਬਰ (ਮੁਹੰਮਦ ਸਾਹਿਬ) ਅਹਿਲੇ ਕਿਤਾਬ (ਕੁਰਾਨ ਸਰੀਫ) ਤੇ ਕਿਆਮਤ ਵਿੱਚ ਵਿਸ਼ਵਾਸ ਰੱਖੇ । ਸ਼ਰੀਅਤ ਅਨੁਸਾਰ ਕਲਮਾ, ਨਿਵਾਜ਼, ਰੋਜ਼ਾ, ਜਕਾਤ ਤੇ ਹੱਜ, ਪੰਜ ਗੱਲਾਂ ਦਾ ਪੱਕਾ ਧਾਰਨੀ ਹੋਵੇ ।

ਗੁਰੂ ਨਾਨਕ ਦੇਵ ਜੀ 'ਸਿਰੀ ਰਾਗ' ਵਿਚ ਮੁੱਲਾ ਤੇ ਕਾਜੀ ਦੋਹਾਂ ਨੂੰ ਇਕੱਠਿਆਂ ਹੀ ਜੀਵਨ ਆਦਰਸ਼ ਪ੍ਰਤੀ ਸੁਚੇਤ ਕਰਦੇ ਹੋਏ ਕਹਿੰਦੇ ਹਨ ਕਿ ਮੌਤ ਦਾ ਡਰ ਹਰ ਇੱਕ ਦੇ ਸਿਰ ਉਤੇ ਹੈ ਤਾਂ ਤੇ ਰੱਬ ਤੋਂ ਡਰਨਾ ਚਾਹੀਏ ਰੱਬ ਦੇ ਡਰ ਵਿੱਚ ਰਹਿਣ ਨਾਲ ਹੀ ਮੌਤ ਦਾ ਡਰ ਦੂਰ ਹੁੰਦਾ ਹੈ । ਅਲਾਹ ਹੀ ਮਾਲਕ ਹੈ ਉਸਨੇ ਸਾਰਾ ਜਗਤ ਪ੍ਰਫੁਲਤ ਕੀਤਾ ਹੈ । ਮਿੱਟੀ ਤੇ ਪਾਣੀ ਵਿਰੋਧੀ ਤੱਤਾਂ ਨੂੰ ਇਕੱਤਰ ਕੀਤਾ ਹੈ ।

ਮਜ਼ਹਬੀ ਪੁਸਤਕਾਂ ਪੜ੍ਹਨ ਨਾਲ ਹੀ ਕਾਜ਼ੀ ਤੇ ਮੁੱਲਾ ਨਹੀਂ ਬਣ ਸਕੀਦਾ । ਰੱਬ ਦੇ ਨਾਮ ਨਾਲ ਡੂੰਘੀ ਸਾਂਝ ਪਾਉਣ ਵਾਲਾ ਹੀ ਅਸਲ ਵਿਚ ਕਾਜ਼ੀ ਤੇ ਮੁੱਲਾ ਅਖਵਾ ਸਕਦਾ ਹੈ । ਕਾਜ਼ੀ ਉਹੀ ਹੈ ਜਿਸਨੇ ਆਪਾ ਭਾਵ ਤਿਆਗ ਦਿੱਤਾ ਹੈ ਅਤੇ ਰੱਬ ਦੇ ਨਾਮ ਨੂੰ ਜਿੰਦਗੀ ਦਾ ਆਧਾਰ ਬਣਾਇਆ ਹੈ :

ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ ॥
ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ ॥
ਸੋਈ ਕਾਜੀ ਜਿਨਿ ਆਪੁ ਤਜਿਆ ਇਕ ਨਾਮੁ ਕੀਆ ਆਧਾਰੋ ॥
ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣ ਹਾਰੋ ॥[2]

## (III) ਮਨੁੱਖ ਦੀ ਉਤਮਤਾ ਸਿੱਖ ਧਰਮ ਇੱਕ ਦ੍ਰਿਸ਼ਟੀਕੋਣ

ਸੰਸਾਰ ਦੇ ਸਾਰੇ ਜੀਵ ਜੰਤੂਆਂ ਵਿੱਚੋਂ ਮਨੁੱਖ ਸਰੇਸ਼ਟ ਕਿਉਂ ਮੰਨਿਆ ਗਿਆ ਹੈ । ਇਸਦਾ ਇੱਕੋ ਹੀ ਉਤਰ ਹੋ ਸਕਦਾ ਹੈ ਕਿ ਮਨੁੱਖ ਵਿੱਚ ਚਿੰਤਨ ਤੇ ਚੇਤਨਤਾ ਦੋਨੋਂ ਹੀ ਗੁਣ ਹਨ ਜਦਿ ਕਿ ਬਾਕੀ ਜੀਵਾਂ ਵਿੱਚ ਦੋਨੋਂ ਗੁਣ ਇਤਨੇ ਨਹੀਂ ਮੰਨੇ ਗਏ । ਮਨੁੱਖ ਬੋਲਦਾ ਹੈ, ਸੁਣਦਾ ਹੈ, ਦੇਖਦਾ ਹੈ ਉਸਨੂੰ ਗਿਆਨ ਹੈ ਕਿ ਮੈਂ ਬੋਲ ਰਿਹਾ ਹਾਂ, ਸੁਣ ਰਿਹਾ ਹਾਂ ਅਤੇ ਦੇਖ ਰਿਹਾ ਹਾਂ ਜਦਿ ਕਿ ਅਜਿਹਾ ਗਿਆਨ ਬਾਕੀ ਜੀਵਾਂ ਨੂੰ ਨਹੀਂ ਹੁੰਦਾ ਹੈ । ਮਨੁੱਖ ਆਪਣੀਆਂ ਭਾਵਨਾਵਾਂ ਨੂੰ ਦੂਸਰਿਆਂ ਪ੍ਰਤਿ ਪ੍ਰਗਟਾ ਹੀ ਨਹੀਂ ਕਰ ਸਕਦਾ ਸਗੋਂ ਜੀਵਨ ਦੀਆਂ ਸਮੱਸਿਆਵਾਂ ਦਾ ਹੱਲ ਲੱਭਣ ਲਈ ਵੀ ਸਮਰੱਥ ਹੈ । ਇਸੇ ਲਈ ਗੁਰਬਾਣੀ ਵਿੱਚ ਇਸਨੂੰ

---

1. ਗੁਰੂ ਗ੍ਰੰਥ ਸਾਹਿਬ—ਮਾਝ ਮ. 1, ਪੰਨਾ 140
2. ,, ,, ,, ਸਿਰੀ ਰਾਗ ਮ. 1, ਪੰਨਾ 24

ਚੌਰਾਸੀਹ ਲੱਖ ਜੂਨੀਆਂ ਦਾ ਸਿਰਦਾਰ ਮੰਨਿਆ ਹੈ ।[1] ਮਨੁੱਖ ਬਾਕੀ ਜੀਵਾਂ ਨਾਲੋਂ ਵੱਧ ਬਿਬੇਕੀ ਹੋਣ ਕਰਕੇ ਉਨ੍ਹਾਂ ਤੇ ਸਿਰਦਾਰੀ ਰਖਦਾ ਹੈ ਇਹ ਅਕਲ ਕਰਕੇ ਵੱਡਾ ਹੈ ।[2]

ਮਨੁੱਖ ਦੀ ਉਤਮਤਾ ਇਸੇ ਵਿੱਚ ਹੈ ਕਿ ਉਹ ਆਪਣੇ ਜੀਵਨ ਮਨੋਰਥ ਨੂੰ ਪਛਾਣੇ ਅਤੇ ਪੂਰਾ ਕਰੇ । ਜੇਕਰ ਉਹ ਇਸ ਜੀਵਨ ਆਦਰਸ਼ ਦੀ ਪ੍ਰਾਪਤੀ ਵਿੱਚ ਅਸਫਲ ਰਹਿੰਦਾ ਹੈ ਤਾਂ ਉਸਦਾ ਇਸ ਸੰਸਾਰ ਤੇ ਆਉਣਾ ਹੀ ਵਿਅਰਥ ਹੈ । ਜੀਵਨ ਦੀ ਉਤਮਤਾ ਜੀਵਨ ਆਦਰਸ਼ ਪ੍ਰਾਪਤੀ ਵਿੱਚ ਹੈ । ਜੀਵਨ ਆਦਰਸ਼ ਦੀ ਪ੍ਰਾਪਤੀ ਤੋਂ ਬਗੈਰ ਮਨੁੱਖ ਅਤੇ ਪਸ਼ੂਆਂ ਵਿੱਚ ਕੋਈ ਅੰਤਰ ਨਹੀਂ ਹੈ । ਪਸ਼ੂਆਂ ਦਾ ਮੰਤਵ ਹੀ ਖਾਣਾ ਪੀਣਾ ਤੇ ਸਾਉਣਾ ਹੁੰਦਾ ਹੈ ।[3] ਮਨੁੱਖ ਦਾ ਮੰਤਵ ਇਸ ਤੋਂ ਕਿਤੇ ਉਚੇਰਾ ਹੈ । ਮਨੁੱਖਾ ਜਨਮ ਹੀ ਇੱਕ ਐਸਾ ਜਨਮ ਹੈ ਜਿਸ ਵਿੱਚ ਪ੍ਰਭੂ ਪ੍ਰਾਪਤੀ ਹੋ ਸਕਦੀ ਹੈ ।[4] ਇਹੀ ਕਾਰਨ ਹੈ ਕਿ ਦੇਵਤੇ ਵੀ ਇਸ ਮਨੁੱਖਾ ਜਨਮ ਧਾਰਨ ਕਰਨ ਨੂੰ ਤਰਸਦੇ ਹਨ :

ਇਸ ਦੇਹੀ ਕਉ ਸਿਮਰਹਿ ਦੇਵ
ਸੋ ਦੇਹੀ ਭਜੁ ਹਰਿ ਕੀ ਸੇਵ ।।[5]

ਇਨ੍ਹਾਂ ਉਪਰੋਕਤ ਕਾਰਨਾ ਕਰਕੇ ਮਨੁੱਖ ਦੇ ਉਤਮ ਹੋਣ ਦੇ ਗੁਰਬਾਣੀ ਅੰਦਰ ਮਨੁੱਖ ਨੂੰ ਸੰਸਾਰ ਦੀਆਂ ਵਡਮੁੱਲੀਆਂ ਵਸਤਾਂ ਹੀਰੇ, ਰਤਨ ਆਦਿ ਨਾਲ ਤੁਲਨਾਇਆ ਗਿਆ ਹੈ । ਗੁਰਬਾਣੀ ਵਿੱਚ ਬਾਰ ਬਾਰ ਚਿਤਾਵਨੀ ਦਿੱਤੀ ਗਈ ਹੈ ਕਿ ਹੀਰੇ ਵਰਗੀ ਕੀਮਤੀ ਦੇਹੀ ਨੂੰ ਕੌਡੀਆਂ ਵਰਗੀ ਘਟੀਆ ਵਸਤ ਵਾਂਗ ਰੋਲਣਾ ਨਹੀਂ ਚਾਹੀਦਾ ।[6] ਮਨੁੱਖ ਦੇ ਸਰੀਰ ਅੰਦਰ ਖੰਡ ਮੰਡਲ ਬ੍ਰਹਿਮੰਡ ਹਨ ਭਾਵ ਸੰਸਾਰ ਦੇ ਸਾਰੇ ਗੁਣਾਂ ਦਾ ਖਜ਼ਾਨਾ ਹੈ ।[7] ਇਸੇ ਸਰੀਰ ਅੰਦਰ ਪ੍ਰਭੂ ਦਾ ਵਾਸਾ ਹੈ ।[8] ਜੀਵ ਦਾ ਮਨ ਪ੍ਰਭੂ ਜੋਤ ਸਰੂਪ ਹੈ । ਇਸ ਲਈ ਇਸਨੂੰ ਆਪਣਾ ਮੂਲ ਪਛਾਨਣਾ ਚਾਹੀਦਾ ਹੈ ।[9]

ਮਨੁੱਖ, ਪ੍ਰਭੂ ਦੀ ਉਤਮ ਕਿਰਤ ਹੈ, ਸੰਸਾਰ ਦੀਆਂ ਸਾਰੀਆਂ ਵਸਤਾਂ ਇਸਦੇ ਨਾਲ ਸੰਬੰਧਤ ਹਨ ਭਾਵ ਇਸਦੇ ਸੁਖ ਆਰਾਮ ਲਈ ਬਣਾਈਆਂ ਗਈਆਂ ਹਨ । ਕੋਈ ਦਰਸ਼ਨ, ਗਿਆਨ, ਵਿਗਿਆਨ ਮਨੁੱਖ ਦੀ ਚਰਚਾ ਕੀਤੇ ਬਿਨਾਂ ਹੋਂਦ ਵਿੱਚ ਨਹੀਂ ਆ ਸਕਦਾ । ਸਾਰੇ ਦਰਸ਼ਨਾ ਤੇ ਗਿਆਨ, ਵਿਗਿਆਨ ਦਾ ਕੇਂਦਰੀ ਬਿੰਦੂ ਮਨੁੱਖ ਹੀ ਹੈ । ਮਨੁੱਖ, ਪ੍ਰਭੂ

1. ਗੁਰੂ ਗ੍ਰੰਥ ਸਾਹਿਬ ਮਾਰੂ ਮ. 1, ਪੰ. 1075
2. ,, ,, ,, ਆਸਾ ਮ. 5, ਪੰ. 374
3. ,, ,, ,, ਗਉੜੀ ਮ. 5, ਪੰ. 251
4. ,, ,, ,, ਗੂਜਰੀ ਵਾਰ ਮ. 3, ਪੰ. 511
5. ,, ,, ,, ਭੈਰਉ ਕਬੀਰ, ਪੰ. 1159
6. ,, ,, ,, ਗਉੜੀ ਮ. 1, ਪੰ. 156
7. ,, ,, ,, ਸੂਹੀ ਮ. 5, ਪੰ. 754
8. ,, ,, ,, ਗਉੜੀ ਸੁਖਮਨੀ ਮ. 5, ਪੰ. 286
9. ,, ,, ,, ਆਸਾ ਮ. 3, ਪੰ. 441

ਅਤੇ ਸਸਾਰ ਦੇ ਵਿਚਕਾਰ ਇੱਕ ਮਹੱਤਵਪੂਰਨ ਹਸਤੀ ਹੈ ਜਦੋਂ ਇਹ ਆਪਣਾ ਮੂੰਹ ਪ੍ਰਭੂ ਵੱਲ ਕਰਦਾ ਹੈ ਤਾਂ ਇਹ ਆਪਣੇ ਅਸਲੇ ਪ੍ਰਤਿ ਸੁਜੱਗ ਹੁੰਦਾ ਹੈ ਆਪਣੇ ਜੀਵਨ ਆਦਰਸ਼ ਪ੍ਰਾਪਤੀ ਪ੍ਰਤਿ ਪੂਰਾ ਸਾਵਧਾਨ ਹੁੰਦਾ ਹੈ ਜਦੋਂ ਪ੍ਰਭੂ ਵਲੋਂ ਮੂੰਹ ਮੋੜ ਕੇ ਸੰਸਾਰ ਵਿੱਚ ਖਚਤ ਹੋ ਜਾਂਦਾ ਹੈ ਤਾਂ ਪ੍ਰਭੂ ਨਾਲੋਂ ਟੁੱਟ ਜਾਂਦਾ ਹੈ। ਵਿਛੜੇ ਹੋਏ ਮਨੁੱਖ ਦੀ ਹਾਲਤ ਉਸ ਮਛਲੀ ਦੀ ਤਰ੍ਹਾਂ ਹੁੰਦੀ ਹੈ ਜੋ ਜਲ ਤੋਂ ਬਾਹਰ ਪਈ ਮੁੜ ਜਲ ਪ੍ਰਾਪਤ ਕਰਨ ਲਈ ਤੜਫਦੀ ਹੈ।

ਗੁਰਮਤਿ ਅਨੁਸਾਰ ਮਨੁੱਖ ਤੋਂ ਭਾਵ ਉਸਦੇ ਸਰੀਰ ਤੋਂ ਨਹੀਂ ਹੈ ਇਸ ਵਿੱਚ ਵਸਦੀ ਆਤਮਾ ਤੋਂ ਹੈ। ਆਤਮਾ ਅਮਰ ਹੈ। ਅਖੰਡ ਹੈ, ਜੋਤ ਰੂਪ ਹੈ, ਪ੍ਰਕਾਸ਼ਵਾਨ ਹੈ, ਮਨੁੱਖ ਇਸ ਲਈ ਇੱਕ ਵਿਅਕਤੀ ਹੀ ਨਹੀਂ ਆਪਣੇ ਅਸਲ ਰੂਪ ਵਿਚ ਗਿਆਤਾ ਹੈ ਦ੍ਰਿਸ਼ਟਾ ਤੇ ਕਰਤਾ ਵੀ ਹੈ। ਇਹ ਠੀਕ ਹੈ ਕਿ ਉਸਦਾ ਜੀਵਨ ਪ੍ਰਬੰਧ ਹੋਰਨਾਂ ਪਸ਼ੂਆਂ ਦੇ ਜੀਵਨ ਪ੍ਰਬੰਧ ਨਾਲ ਮਿਲਦਾ ਜੁਲਦਾ ਹੈ। ਉਹ ਆਪਣੀ ਹੋਂਦ ਲਈ ਭੌਤਿਕ ਤੇ ਰਸਾਇਣਿਕ ਤੱਤਾਂ ਉਪਰ ਨਿਰਭਰ ਕਰਦਾ ਹੈ ਪਰ ਵਾਸਤਵ ਵਿੱਚ ਮਨੁੱਖ ਦੀ ਭੌਤਿਕ ਹੋਂਦ ਨੂੰ ਸ਼ਬਦਾਵਲੀ ਤਕ ਹੀ ਨਹੀਂ ਘਟਾਇਆ ਜਾ ਸਕਦਾ।[1] ਅਰਨੈਸਟ ਕੈਜਿਰਿਰ ਇਸ ਸਿਧਾਂਤ ਨੂੰ ਹੋਰ ਨਿਖਾਰਦਾ ਹੋਇਆ ਲਿਖਦਾ ਹੈ ਕਿ ਉਸ (ਮਨੁੱਖ) ਦੀ ਹੋਂਦ ਸ਼ੁਧ ਚੇਤਨਾ ਦੇ ਪੱਧਰ ਉਪਰ ਹੈ ਜਿਸਨੂੰ ਨਿਰੋਲ ਭੌਤਿਕ ਤੱਤਾਂ ਦੇ ਰੂਪ ਵਿੱਚ ਨਹੀਂ ਸਮਝਿਆ ਜਾ ਸਕਦਾ।[2]

ਮਨੁੱਖ ਦੀ ਉਤਮਤਾ ਤੇ ਵਿਲੱਖਣਤਾ ਦਾ ਅੰਦਾਜ਼ਾ ਇਸ ਗਲ ਤੋਂ ਭਲੀ ਭਾਂਤ ਲਗਾਇਆ ਜਾ ਸਕਦਾ ਹੈ ਕਿ ਕੋਈ ਫਲਸਫਾ ਜਾਂ ਧਰਮ ਉਤਨਾ ਚਿਰ ਮੁਕੰਮਲ ਨਹੀਂ ਸਮਝਿਆ ਜਾ ਸਕਦਾ ਜਿਤਨਾ ਚਿਰ ਉਹ ਮਨੁੱਖੀ ਜੀਵਨ ਅਤੇ ਇਸਦੇ ਆਦਰਸ਼ ਪ੍ਰਤਿ ਚਾਨਣਾ ਨਹੀਂ ਪਾਉਂਦਾ।[3]

ਮਨੁੱਖ ਆਪਣੇ ਅੰਦਰ ਬਹੁਤ ਸਾਰੇ ਕੀਮਤੀ ਤੱਤ ਸਮੋਈ ਬੈਠਾ ਹੈ। ਇਨਾਂ ਤੱਤਾਂ ਨੂੰ ਉਜਾਗਰ ਕਰਨਾ ਅਤੇ ਜੀਵਨ ਵਿੱਚ ਪ੍ਰਫੁੱਲਤ ਕਰਨਾ ਹੀ ਜੀਵਨ ਆਦਰਸ਼ ਹੈ। ਵੀ.ਐਨ.ਕੇ. ਰੈਡੀ ਇਸ ਕਥਨ ਦੀ ਪ੍ਰੋੜਤਾ ਕਰਦਾ ਹੋਇਆ ਲਿਖਦਾ ਹੈ—

Man is a multi-dimentional, many sided and rich in his nature. He embodied in him every quality which goes to make him the master of earthly creation.[4]

ਗੁਰਬਾਣੀ ਵਿੱਚ ਮਨੁੱਖ ਦੀ ਉਤਮਤਾ ਤੇ ਵਿਲੱਖਣਤਾ ਨੂੰ ਬੜੀ ਗੰਭੀਰਤਾ ਅਤੇ

1. ਡਾ. ਜਗਵੀਰ ਸਿੰਘ, ਗੁਰੂ ਨਾਨਕ ਬਾਣੀ ਵਿੱਚ ਨੈਤਿਕਤਾ ਦਾ ਸੰਕਲਪ, ਪੰ. 5
2. ਉਹੀ
3. ਡਾ. ਸ਼ੇਰ ਸਿੰਘ, ਗੁਰਮਿਤ ਦਰਸ਼ਨ ਪੰ. 246
4. V.N.K. Reddy; Man, Education and values, p. 15. B.R. Publishing Corporation, Delhi—52, 1979.

ਸਪਸ਼ਟਤਾ ਨਾਲ ਵਰਣਨ ਕੀਤਾ ਗਿਆ ਹੈ। ਦੂਸਰੇ ਪਾਸੇ ਜੀਵਨ ਦੀ ਛਿੰਨ ਭੰਗਰਤਾ ਦਰਸਾ ਕੇ ਇਸਨੂੰ ਭੈ ਭੀਤ ਕੀਤਾ ਗਿਆ ਹੈ ਕਿ ਇਹ ਸਰੀਰ ਇੱਕ ਕਾਗਜ਼ ਦੇ ਟੁਕੜੇ ਦੇ ਸਮਾਨ ਹੈ ਜਿਹੜਾ ਪਾਣੀ ਦੀ ਬੂੰਦ ਨਾਲ ਗਲ ਜਾਣ ਵਾਲਾ ਹੈ। ਜਿਸ ਤਰ੍ਹਾਂ ਫੁੱਟੇ ਹੋਏ ਘੜੇ ਵਿਚੋਂ ਪਾਣੀ ਰਿਸਦਾ ਜਾਂਦਾ ਹੈ ਇਸੇ ਤਰ੍ਹਾਂ ਇਸਦੇ ਸੁਆਸਾਂ ਦੇ ਚਲਣ ਨਾਲ ਇਸਦੀ ਉਮਰ ਬੀਤਦੀ ਜਾ ਰਹੀ ਹੈ। ਇਹ ਸਰੀਰ ਇਕ ਕੱਚੇ ਭਾਂਡੇ ਵਾਂਗ ਹੈ ਇਸਨੂੰ ਕਦੀ ਵੀ ਠੋਕਰ ਲੱਗ ਸਕਦੀ ਹੈ। ਇਹ ਇੱਕ ਪੱਕੇ ਹੋਏ ਫਲ ਵਾਂਗ ਹੈ, ਜੋ ਟੁੱਟ ਕੇ ਕਦੀ ਵੀ ਜ਼ਮੀਨ ਤੇ ਗਿਰ ਪਏਗਾ, ਮੁੜ ਨਾ ਇਸਨੇ ਡਾਲੀ ਨਾਲ ਲੱਗਣਾ ਹੈ ਅਤੇ ਨਾ ਜੰਗਲ ਦੇ ਫਲ ਵਾਂਗ ਇਸਨੂੰ ਕਿਸੇ ਦੇਖਣਾ ਹੈ।[1] ਇਹ ਸਭ ਗੱਲਾਂ ਬਾਰ ਬਾਰ ਮਨੁੱਖ ਨੂੰ ਚੇਤੰਨ ਕਰਨ ਲਈ ਹੀ ਕੀਤੀਆਂ ਜਾਂਦੀਆਂ ਹਨ ਤਾਂ ਕਿ ਇਹ ਆਪਣੇ ਕੀਮਤੀ ਸਮੇਂ ਨੂੰ ਬਰਬਾਦ ਨਾ ਕਰਕੇ ਆਪਣੀ ਜੀਵਨ ਪੱਦਵੀ ਨੂੰ ਪ੍ਰਾਪਤ ਕਰਨ ਦਾ ਯਤਨ ਕਰੇ।

ਮਨੁੱਖ ਰੱਬੀ ਚੇਤਨਾ ਦਾ ਉਤਰਾ-ਅਧਿਕਾਰੀ ਹੈ। ਉਸ ਵਿੱਚ ਸਿਰਜਨ ਦੀ ਸ਼ਕਤੀ ਹੈ ਜਿਹੜੀ ਉਸਦੀ ਸੁੰਦਰਤਾ ਦੀ ਸੂਚਕ ਹੈ। ਮਨੁੱਖ ਆਪਣੇ ਆਪ ਨੂੰ ਆਪੇ (ਹਉਮੈ) ਤੋਂ ਉੱਚਾ ਚੁੱਕ ਸਕਦਾ ਹੈ। ਵਾਸਤਵ ਵਿੱਚ ਮਨੁੱਖ ਕਰਤਾ ਹੈ ਕਰਮ ਨਹੀਂ। ਜੇਕਰ ਅਸੀਂ ਮਨੁੱਖ ਨੂੰ ਕੇਵਲ ਮਾਦਾ ਜਾਂ ਪ੍ਰੀਵਰਤਨਸ਼ੀਲ ਵਿਚਾਰਾਂ ਵਾਲਾ ਹੀ ਸਮਝੀਏ ਤਾਂ ਉਸਨੂੰ ਅਸਲ ਰੂਪ ਵਿਚ ਨਹੀਂ ਸਮਝਿਆ ਜਾ ਸਕਦਾ। ਮਨੁੱਖ ਨੂੰ ਸੀਮਾ ਵਿੱਚ ਨਹੀਂ ਬੰਨਿਆ ਜਾ ਸਕਦਾ। ਉਹ ਈਸ਼ਵਰ ਦਾ ਪ੍ਰਤਿਰੂਪ ਅਤੇ ਈਸ਼ਵਰ ਵਰਗਾ ਹੈ। ਜਦੋਂ ਅਸੀਂ ਇਹ ਕਹਿੰਦੇ ਹਾਂ ਕਿ ਪ੍ਰਭੂ ਨੇ ਆਪਣੇ ਆਪ ਵਿੱਚੋਂ ਮਨੁੱਖ ਘੜਿਆ ਜਾਂ ਸਿਰਜਿਆ ਤਾਂ ਇਸਦਾ ਭਾਵ ਇਹੀ ਹੈ ਕਿ ਪ੍ਰਭੂ ਨੇ ਆਪਣੇ ਸੂਖਮ ਭਾਵ ਗੁਣਾਂ ਨੂੰ ਮਨੁੱਖ ਵਿਚ ਸੰਚਾਰ ਕਰਕੇ ਇਸਦਾ ਸਰੂਪ ਚਿਤਰਿਆ।[2]

ਮਨੁੱਖ ਇੱਕ ਅਧਿਆਤਮਿਕ ਜੀਵ ਹੈ ਇਸੇ ਲਈ ਕੁਦਰਤੀ ਅਤੇ ਸਮਾਜਕ ਦੁਨੀਆਂ ਦੀ ਪੱਧਰ ਤੋਂ ਉਚੇਰਾ ਹੈ।[3] ਸਮਾਜਕ ਤੇ ਕੁਦਰਤੀ ਪੱਧਰ ਤੋਂ ਉਚਾ ਹੋਣ ਦਾ ਮੰਤਵ ਇਹ ਹੈ ਕਿ ਇਸ ਸਰਗੁਣ ਪਸਾਰੇ ਤੋਂ ਇਲਾਵਾ ਮਨੁੱਖ ਨਿਰਗੁਣ ਤੱਤ ਵੀ ਆਪਣੇ ਅੰਦਰ ਸਮੋਈ ਬੈਠਾ ਹੈ। ਜਦੋਂ ਉਹ ਆਪਣੇ ਨੌ ਦਰਵਾਜਿਆਂ ਨੂੰ ਬੰਦ ਕਰਕੇ ਅੰਤਰ ਮੁਖੀ ਹੋ ਕੇ ਸਥਿਤ ਹੁੰਦਾ ਹੈ ਤਾਂ ਉਸਦਾ ਸਾਰਾ ਯਤਨ ਆਪਣੇ ਅੰਦਰੋਂ ਪ੍ਰਭੂ ਅੰਸ਼ ਨੂੰ ਪ੍ਰਗਟ ਕਰਨਾ ਹੁੰਦਾ ਹੈ। ਕਰਮ ਇੰਦਰੀਆਂ ਤੇ ਗਿਆਨ ਇੰਦਰੀਆਂ ਨੂੰ ਅੰਤਰਮੁਖੀ ਕਰਨ ਤੋਂ ਭਾਵ ਕਿਰਿਆਹੀਨ ਹੋਣਾ ਨਹੀਂ, ਇਥੇ ਜੀਵਨ ਕਿਰਿਆ ਵਿਚ ਨਿਰਲੇਪ ਤੇ ਵੈਰਾਗ ਦੀ ਭਾਵਨਾ ਤੋਂ ਹੈ। ਗੁਰਮਤਿ ਅਨੁਸਾਰ ਇਹ ਹਠ ਜੋਗ ਨਹੀਂ ਹੈ ਸਗੋਂ ਸਹਜ ਜੋਗ ਹੈ।

---

1. ਗੁਰੂ ਗ੍ਰੰਥ ਸਾਹਿਬ ਪੰ. 600, ਹੋਰ ਦੇਖੋ ਪੰ. 1064
2. ,, ,, ,, ਵਡਹੰਸ ਮ. 1 ਪੰ. 567 "ਸੋਹਣਾ ਨੱਕ ਜਿਨ ਲੰਮੜੇ ਵਾਲਾ......
3. ਡਾ. ਰਾਧਾਕ੍ਰਿਸ਼ਨਨ—ਪੂਰਬ ਤੇ ਪੱਛਮ ਪੰ. 36

ਨਉ ਦਰ ਠਾਕੇ ਧਾਵਤੁ ਰਹਾਏ । ਦਸਵੈ ਨਿਜਘਰਿ ਵਾਸਾ ਪਾਏ ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥[1]

ਮਨੁੱਖ ਦੀ ਇਸ ਆਤਮਿਕਤਾ ਨੇ ਮਨੁੱਖੀ ਸਮਾਜ ਅਤੇ ਸਭਿਅਤਾ ਦੀ ਉਸਾਰੀ ਵਿੱਚ ਇੱਕ ਭਰਪੂਰ ਤੇ ਨਿਗਰ ਹਿੱਸਾ ਪਾਇਆ । ਡਾ. ਤ੍ਰਿਲੋਚਨ ਸਿੰਘ ਲਿਖਦਾ ਹੈ—

**The paradox of man's unique existence is that he is physically insignificant compared to many animals, but he is mentally and spiritually a fountain of great power. He can exalt himself to communion with Eternal Spirit.[2]**

ਅੰਤ ਵਿਚ ਅਸੀਂ ਇਹੀ ਕਹਿ ਸਕਦੇ ਹਾਂ ਕਿ ਜੀਵਨ ਆਦਰਸ਼ ਕਹੋ, ਮਨੁੱਖਤਵ ਕਹੋ, ਇਹ ਸਾਡੀ ਕੀਮਤੀ ਪੂੰਜੀ ਹੈ । ਇਹ ਰੋਸ਼ਨ ਜ਼ਮੀਰ ਮਹਾਂਪੁਰਸ਼ਾਂ, ਗੁਰੂਆਂ ਦੀ ਸਦੀਆਂ ਦੀ ਘਾਲ ਹੈ । ਇਸਨੂੰ ਸੰਭਾਲਣਾ ਅਤੇ ਵਰਤਣਾ ਸਾਡਾ ਮੁਢਲਾ ਫਰਜ਼ ਹੈ । ਇਸਨੂੰ ਤਿਆਗਣਾ ਸਮਝੋ ਸਾਡੀ ਆਤਮਿਕ ਮੌਤ ਹੈ ਇੱਕ ਆਤਮ ਘਾਤ ਕਰਨ ਵਾਲੀ ਗੱਲ ਹੈ । ਇਸ ਪੂੰਜੀ ਤੋਂ ਬਿਨਾ ਅਸੀਂ ਆਤਮਿਕ ਪਖੋਂ ਦਿਵਾਲੀਏ ਹਾਂ । ਇਹ ਸਾਡਾ ਭਰਪੂਰ ਵਿਰਸਾ ਹੈ । ਪਿਉ ਦਾਦੇ ਦਾ ਕੀਮਤੀ ਖਜ਼ਾਨਾ ਹੈ । ਇਸਨੂੰ ਰਲ ਕੇ ਖਰਚਨਾ ਹੈ ਇਹ ਵੰਡ ਕੇ ਖਾਣ ਨਾਲ ਮੁਕਦਾ ਨਹੀਂ । ਇਸ ਆਤਮਿਕਤਾ ਨੇ ਮਨੁੱਖੀ ਸਮਾਜ ਤੇ ਸਭਿਅਤਾ ਦੀ ਉਸਾਰੀ ਵਿੱਚ ਇੱਕ ਭਰਪੂਰ ਤੇ ਨਿਗਰ ਹਿੱਸਾ ਪਾਇਆ ।

ਮਨੁੱਖ ਦੀ ਹੋਂਦ ਦੇਖੀਏ ਤਾਂ ਕੁਝ ਵੀ ਨਹੀਂ, ਉਹ ਸਭ ਨਾਲੋਂ ਛੋਟਾ, ਕਮਜ਼ੋਰ ਤੇ ਧੂੜ ਦੇ ਕਿਣਕੇ ਦੇ ਬਰਾਬਰ ਹੈ ਪ੍ਰੰਤੂ ਪ੍ਰਭੂ ਨੇ ਉਸ ਅੰਦਰ ਅਨੰਤ ਸ਼ਕਤੀ ਭਰੀ ਹੋਈ ਹੈ ਜਿਸ ਨਾਲ ਉਹ ਵੱਡੀ ਤੋਂ ਵੱਡੀ ਮੁਸ਼ਕਲ ਨੂੰ ਵੀ ਹੱਲ ਕਰਨ ਦੀ ਸਮਰਥਾ ਰਖਦਾ ਹੈ । ਉਹ ਭੌਤਿਕ ਤੇ ਪਰਾ ਭੌਤਿਕ ਧਰਾਵਾਂ ਦਾ ਮਿਲਣ ਬਿੰਦੂ ਹੈ । ਸੰਸਾਰ ਦੀਆਂ ਸਾਰੀਆਂ ਕਿਰਿਆਵਾਂ ਦਾ ਧੁਰਾ ਹੈ ।[3]

ਇਸ ਸਰੀਰ ਅੰਦਰ ਪ੍ਰਭੂ ਆਪ ਹੀ ਵਸਦਾ ਹੈ । ਉਹ ਅਦ੍ਰਿਸ਼ਟ ਹੈ, ਬਾਹਰਲੀਆਂ ਅੱਖਾਂ ਨਾਲ ਦੇਖਿਆ ਨਹੀਂ ਜਾ ਸਕਦਾ । ਮਨਮੁਖ ਉਸ ਪ੍ਰਭੂ ਨੂੰ ਬਾਹਰ ਜੰਗਲਾਂ ਵਿਚ ਲਭਦਾ ਹੈ । ਸਰੀਰ ਅੰਦਰ ਪ੍ਰਭੂ ਦਾ ਅਹਿਸਾਸ ਹੋਣ ਉਪ੍ਰੰਤ ਖੰਡਾਂ ਮੰਡਲਾਂ ਅਤੇ ਪਾਤਾਲਾਂ ਭਾਵ ਸਾਰੇ ਜਗਤ ਦਾ ਸੁਖ ਅੰਦਰ ਆ ਵਸਦਾ ਹੈ ।

ਪਰਮਾਤਮਾ ਦਾ ਨਾਮ ਸਿਮਰਨ (ਭਗਤੀ) ਰਤਨ ਪਦਾਰਥ ਹੈ ਭਾਵ ਕੀਮਤੀ ਵਸਤੂ ਹੈ । ਇੰਨਾਂ ਕੀਮਤੀ ਵਸਤਾਂ ਦੇ ਖਜ਼ਾਨੇ ਮਨੁੱਖ ਦੇ ਸਰੀਰ ਅੰਦਰ ਹੀ ਭਰੇ ਪਏ ਹਨ । ਇਸ ਸਰੀਰ ਦੇ ਅੰਦਰ ਹੀ ਧਰਤੀ ਦੇ ਹੱਟ ਬਜ਼ਾਰ ਤੇ ਸ਼ਹਿਰ ਵਸ ਰਹੇ ਹਨ ।

---

1. ਗੁਰੂ ਗ੍ਰੰਥ ਸਾਹਿਬ ਮਾਝ ਮ. 3, ਪੰ. 124
2. **Trilochan Singh, Ethical Teachings of Guru Nanak p-25**
3. **ਪੀ. ਟੀ. ਰਾਜੂ:** ਦੀ ਕਨਸੈਪਟ ਆਫ ਮੈਨ, ਪੰ. 9

ਗੁਰੂ ਦੀ ਮਤਿ ਲੈ ਕੇ ਗੁਰਮੁਖ ਅੰਦਰੋਂ ਹੀ ਨਾਮ ਧਨ ਦਾ ਸੌਦਾ ਪ੍ਰਾਪਤ ਕਰਦਾ ਹੈ। ਧਰਤੀ ਦੇ ਨੌਂ ਖਜ਼ਾਨੇ ਮਨੁੱਖ ਦੇ ਅੰਦਰ ਹੀ ਹਨ।

ਪਰਮਾਤਮਾ ਦਾ ਵਾਸਾ ਇਸ ਸਰੀਰ ਅੰਦਰ ਹੈ। ਪ੍ਰਭੂ ਤੋਂ ਤਿਨੇ ਦੇਵਤੇ ਬ੍ਰਹਮਾ, ਵਿਸ਼ਨੂੰ ਮਹੇਸ਼ ਅਤੇ ਹੋਰ ਸਾਰੀ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ: —

ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ।
ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ।
ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ।
ਮਨਮੁਖੁ ਮੁਗਧ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥
ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ।
ਇਸ ਕਾਇਆ ਅੰਦਰ ਨੌ ਖੰਡ ਪ੍ਰਿਥਵੀ ਹਾਟ ਪਟਣ ਬਾਜਾਰਾ।
ਇਸ ਕਾਇਆ ਅੰਦਰਿ ਨਾਮੁ ਨਉਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ।
ਕਾਇਆ ਅੰਦਰਿ ਤੋਲਿ ਤੋਲਾਵੈ ਆਪੇ ਤੋਲਣਹਾਰਾ
ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮ ਭੁਲਾਣੀ। ..
ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ।
ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਉਪਤਿ ਜਿਤੁ ਸੰਸਾਰਾ।
ਸਾ ਕਾਇਆ ਜੋ ਸਤਿਗੁਰ ਸੇਵੈ ਸਚੈ ਆਪਿ ਸਵਾਰੀ ॥[1]

1. ਗੁਰੂ ਗ੍ਰੰਥ ਸੂਹੀ ਮ. 3, ਪੰ. 754

ਅਧਿਆਇ ਤੀਜਾ

# (1) ਸਿੱਖ ਧਰਮ ਤੇ ਮਨੁੱਖੀ ਆਦਰਸ਼

ਸਿੱਖ ਧਰਮ, ਗੁਰੂ ਨਾਨਕ (1469-1539) ਨਾਲ ਹੋਂਦ ਵਿੱਚ ਆਇਆ । ਗੁਰੂ ਜੀ ਦੇ ਨੌਂ ਉਤਰਾਧਿਕਾਰੀਆਂ ਨੇ ਸਮੇਂ ਸਮੇਂ ਇਸ ਦੇ ਵਿਕਾਸ ਲਈ ਆਪਣਾ ਆਪਣਾ ਯੋਗਦਾਨ ਪਾਇਆ ਦਸਵੇਂ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ (1666-1708) ਨੇ ਸ਼ਬਦ ਗੁਰੂ ਦੀ ਸਥਾਪਨਾ ਕਰਕੇ ਸਰੀਰਕ ਗੁਰੂ ਦੀ ਲੜੀ ਦੀ ਸਮਾਪਤੀ ਕੀਤੀ । ਦਸ ਗੁਰੂ ਇੱਕ ਜੋਤ ਸਨ ਉਨ੍ਹਾਂ ਦੀ ਜੁਗਤ ਵੀ ਇਕੋ ਸੀ । ਸਮੇਂ ਦੀ ਲੋੜ ਅਨੁਸਾਰ ਭਗਤੀ ਨਾਲ ਸ਼ਕਤੀ ਦਾ ਸੰਚਾਰ ਹੋਇਆ । ਇਹ ਸ਼ਕਤੀ ਭਗਤੀ ਉਤੇ ਆਧਾਰਤ ਹੈ ।

ਸਿੱਖ ਧਰਮ ਨਿਰੋਲ, ਨਵਾਂ ਤੇ ਗੁਰੂ ਸਾਹਿਬਾਨ ਦੇ ਨਿੱਜੀ ਅਨੁਭਵ ਤੇ ਆਧਾਰਤ ਧਰਮ ਹੈ । ਇਹ ਨਾ ਤਾਂ ਕਿਸੀ ਪ੍ਰੰਪਰਾਗਤ ਧਰਮ ਦਾ ਬਦਲਿਆ ਹੋਇਆ ਰੂਪ ਹੀ ਹੈ ਅਤੇ ਨਾ ਹੀ ਸਮਕਾਲੀ ਧਾਰਮਕ ਸੰਪਰਦਾਵਾਂ ਦੇ ਸਾਂਝੇ ਤੇ ਮਿਲਵੇਂ ਰੂਪ ਵਿਚੋਂ ਉਭਰ ਕੇ ਹੋਂਦ ਵਿਚ ਆਇਆ ਹੈ । ਗੁਰਬਾਣੀ ਆਵੇਸ਼ ਹੈ ।[1] ਇਸਦਾ ਸਬੂਤ ਸਾਨੂੰ ਕਈ ਪੰਗਤੀਆਂ ਅਤੇ ਇਤਿਹਾਸਕ ਤੱਥਾਂ ਦੁਆਰਾ ਮਿਲ ਜਾਂਦਾ ਹੈ । ਗੁਰਬਾਣੀ ਗੁਰੂ ਸਾਹਿਬਾਨ ਦੇ ਅੰਤਹਕਰਨ ਵਿਚ ਆਇਆ ਹੋਇਆ ਸਦੀਵੀ ਤੱਤ ਹੈ ਇਸਨੂੰ ਗੁਰੂ ਜੀ ਨੇ 'ਸਚ' ਦਾ ਨਾਂ ਦਿੱਤਾ ਹੈ । ਇਹ ਸੱਚ ਸਦੀਵੀ ਹੋਣ ਦੇ ਨਾਲ ਨਾਲ ਕਲਿਆਣਕਾਰੀ ਵੀ ਹੈ-

ਗੁਰ ਦਰਸ਼ਨ ਉਧਰੇ ਸੰਸਾਰਾ ॥
ਜੇ ਕੋ ਲਾਏ ਭਾਉ ਪਿਆਰਾ ॥[2]

ਗੁਰੂ ਨਾਨਕ ਦੇ ਇਸ ਉਪਦੇਸ਼ ਨੂੰ ਸੁਣਨ, ਮੰਨਣ ਤੇ ਅਪਨਾਉਣ ਵਾਲੇ ਨੂੰ 'ਸਿੱਖ'[3] ਦਾ ਨਾਮ ਦਿੱਤਾ ਗਿਆ । ਇਸ ਸਿੱਖ ਦਾ ਪੰਥ 'ਨਿਰਮਲ ਪੰਥ' ਹੈ । ਭਾਈ ਗੁਰਦਾਸ ਨੇ ਇਸਨੂੰ ਇਸ ਤਰਾਂ ਬਿਆਨ ਕੀਤਾ ਹੈ । ਗੁਰੂ ਨਾਨਕ ਨੇ ਗੁਰਮਤਿ ਦੀ ਟਕਸਾਲ ਤੇ ਘੜਨ ਉਪਰੰਤ ਇਕ ਨਵਾਂ ਸਿੱਕਾ ਪ੍ਰਚਲਤ ਕੀਤਾ—

---

1. ਗੁਰੂ ਗ੍ਰੰਥ ਸਾਹਿਬ—ਸੂਹੀ ਮ. 1 ਪੰ. 763 ਹਉ ਆਪਹੁ ਬੋਲਿ ਨ ਜਾਣਦਾ.........
2. ,, ,, ,, ਆਸਾ ਮ. 3 ਪੰ. 361
3. ਸਿੱਖ, ਸੰਸਕ੍ਰਿਤ ਸ਼ਬਦ ਸ਼ਿਸ਼ ਦਾ ਪੰਜਾਬੀ ਰੂਪ ਹੈ ਜਿਸ ਦਾ ਅਰਥ ਹੈ ਸਿਖਣ ਵਾਲਾ ਚੇਲਾ

ਮਾਰਿਆ ਸਿੱਕਾ ਜਗਤ ਵਿੱਚ
ਨਾਨਕ ਨਿਰਮਲ ਪੰਥ ਚਲਾਇਆ ।[1]

ਸਿੱਖ ਦਾ ਬੁਨਿਆਦੀ ਕਰਮ ਗੁਰੂ ਸਿਖਿਆ ਨੂੰ ਦ੍ਰਿੜ ਕਰਨਾ ਦੱਸਿਆ ਗਿਆ ਹੈ। ਇਹ ਸਿੱਖ ਦਾ ਬੁਨਿਆਦੀ ਕਰਮ ਹੈ- 'ਸਿੱਖੀ ਸਿੱਖਿਆ ਗੁਰ ਵੀਚਾਰ" ।।"

ਗੁਰਸਿੱਖੀ ਦਾ ਕਰਮ ਇਹ-
ਗੁਰ ਫੁਰਮਾਏ ਗੁਰਸਿੱਖ ਕਰਨਾ ।।[2]

ਗੁਰਸਿੱਖ ਲਈ ਜਾਤ, ਨਸਲ, ਦੇਸ਼ ਕੌਮ ਦੇ ਬੰਧਨ ਨਹੀਂ ਹਨ। ਗੁਰੂ ਨਾਨਕ ਦੀ ਸਿੱਖਿਆ ਨੂੰ ਧਾਰਨ ਕਰਕੇ ਕੋਈ ਵੀ ਵਿਅਕਤੀ ਸਿੱਖੀ ਧਾਰਨ ਕਰ ਸਕਦਾ ਹੈ। ਸਿੱਖੀ ਧਾਰਨ ਕਰਨ ਦਾ ਸਫਰ ਗੁਰੂ ਨਾਨਕ ਤੋਂ ਸ਼ੁਰੂ ਹੋ ਕੇ ਗੁਰੂ ਗੋਬਿੰਦ ਸਿੰਘ ਤਕ ਜਾਰੀ ਰਿਹਾ। ਗੁਰੂ ਨਾਨਕ ਦਾ ਨਿਰਮਲ ਪੰਥ, ਖਾਲਸਾ ਪੰਥ ਦਾ ਰੂਪ ਧਾਰਨ ਕਰ ਲੈਂਦਾ ਹੈ। 'ਨਿਰਮਲ' ਤੇ 'ਖਾਲਸਾ' ਦੋਨੋਂ ਸ਼ਬਦ ਪਵਿਤਰਤਾ ਦੇ ਲਖਾਇਕ ਹਨ। ਖਾਲਸਾ ਪੂਰਨ ਤੇ ਗੁਰੂ ਦਾ ਰੂਪ ਹੈ। ਪਰਮਾਤਮਾ ਦੇ ਹੁਕਮ ਅੰਦਰ ਸਾਜਿਆ ਗਿਆ ਹੈ। -ਸਿੱਖੀ ਇੱਕ ਪੱਥ ਹੈ, ਮਾਰਗ ਹੈ। ਗੁਰੂ ਇਸਦਾ ਪੱਥ ਪ੍ਰਦਰਸ਼ਕ ਹੈ।

ਮਾਰਿਆ ਸਿੱਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਇਆ ।।[3]
ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ।।
ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ ।।[4]

ਸਿੱਖ ਧਰਮ ਅਨੁਸਾਰ ਸਿੱਖ ਦਾ ਜੀਵਨ ਮਨੋਰਥ ਪ੍ਰਭੂ ਨਾਲ ਇਕਮਿਕਤਾ ਪ੍ਰਾਪਤ ਕਰਨੀ ਹੈ, ਸਚਿਆਰਾ ਬਣਨਾ ਹੈ, ਗੁਰੂ ਦਾ ਹੁਕਮ ਮੰਨ ਕੇ ਨਾਮ ਸਿਮਰਨ ਵਾਲਾ ਜੀਵਨ ਜੀਉਣਾ ਹੈ, ਕਰਮ ਕਾਂਡ ਦਾ ਤਿਆਗ ਕਰਨਾ ਹੈ। ਪ੍ਰਭੂ ਸਿੱਖਿਆ ਨੂੰ ਅਮਲੀ ਰੂਪ ਵਿਚ ਧਾਰਨ ਕਰਨਾ ਹੈ। ਪ੍ਰਭੂ ਹੁਕਮ ਕੀ ਹੈ-ਨਾਮ ਸਿਮਰਨ। ਨਾਮ ਸਿਮਰਨ ਦਾ ਕਰਮ ਸਾਰੇ ਕਰਮਾਂ ਤੋਂ ਉਤਮ ਹੈ ਅਤੇ ਇਹ ਹੁਕਮ ਜੀਵ ਦੇ ਜਨਮ ਲੈਣ ਸਮੇਂ ਨਾਲ ਹੀ ਲਿੱਖ ਦਿੱਤਾ ਸੀ।

ਏਕੋ ਨਾਮੁ ਹੁਕਮੁ ਹੈ ।।
ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ।।[5]
ਸਿਮਰਿ ਗੋਵਿੰਦ ਮਨ ਤਨ ਧੁਰਿ ਲਿਖਿਆ ।।[6]

---

1. ਭਾਈ ਗੁਰਦਾਸ, ਵਾਰ 1.45
2. —ਉਹੀ— ਵਾਰ 28.10
3. —ਉਹੀ— ਵਾਰ—1.45
4. ਤੇਤੀ ਸਵੈਯੇ ਪਾਤਸਾਹੀ-10
5. ਗੁਰੂ ਗ੍ਰੰਥ ਸਾਹਿਬ—ਸਿਰੀ ਰਾਗ ਮ. 1 ਪੰ. 72
6. ਗੁਰੂ ਗ੍ਰੰਥ ਸਾਹਿਬ ਗਉੜੀ ਮ. 5 ਪੰ: 199

ਇਸੇ ਤਰਾਂ ਆਦਰਸ਼ਕ ਮਨੁੱਖ ਨੂੰ ਕਈ ਸ਼ਬਦਾਂ ਰਾਹੀਂ ਨਿਰੂਪਤ ਕੀਤਾ ਗਿਆ ਹੈ। ਜਪੁਜੀ ਵਿਚ 'ਸਚਿਆਰਾ', ਆਸਾ ਦੀ ਵਾਰ ਵਿਚ 'ਦੇਵਤਾ', ਸਿਧਿ ਗੋਸ਼ਟਿ ਵਿੱਚ 'ਗੁਰਮਖਿ' ਗੁਰੂ ਅਮਰ ਦਾਸ ਪਾਤਸਾਹ ਦੀ ਮੁਖ ਰਚਨਾ ਅਨੰਦ ਬਾਣੀ ਵਿਚ 'ਭਗਤ' ਸ਼ਬਦ ਦੀ ਵਰਤੋਂ ਮਿਲਦੀ ਹੈ। ਗੁਰੂ ਰਾਮ ਦਾਸ ਪਾਤਸਾਹ ਦੀ ਰਚਨਾ 'ਸੇਵਕ' ਤੇ 'ਸਿੱਖ', ਗੁਰੂ ਅਰਜਨ ਦੇਵ ਜੀ ਦੀ ਰਚਨਾ ਵਿੱਚ 'ਬ੍ਰਹਮ ਗਿਆਨੀ' ਸਾਧ, ਸੰਤ ਆਦਿ ਸ਼ਬਦ ਮਿਲਦੇ ਹਨ ਅਤੇ ਗੁਰੂ ਤੇਗ ਬਹ'ਦਰ ਦੀ ਰਚਨਾ ਵਿੱਚ 'ਜਨ' ਸ਼ਬਦ ਦਾ ਪ੍ਰਯੋਗ ਅਧਿੱਕ ਹੋਇਆ ਹੈ। ਦਸਮ ਪਾਤਸਾਹ ਵਲੋਂ ਵਰਤੇ 'ਖਾਲਸੇ' ਸ਼ਬਦ ਦੀ ਚਰਚਾ ਸੰਖੇਪ ਮਾਤਰ ਪਹਿਲਾਂ ਕਰ ਆਏ ਹਾਂ। ਖਾਲਸੇ ਦੀ ਸਾਜਣਾ ਅਕਾਲ ਪੁਰਖ ਦੇ ਹੁਕਮ ਅਨੁਸਾਰ ਕੀਤੀ ਗਈ ਹੈ।

ਖਾਲਸਾ ਅਕਾਲ ਪੁਰਖ ਕੀ ਫੌਜ।
ਪ੍ਰਗਟਿਓ ਖਾਲਸਾ ਪਰਮਾਤਮ ਕੀ ਮੌਜ ॥[1]

ਜੀਵਨ ਮਨੋਰਥ ਜੋ ਗੁਰਮਤਿ ਨੇ ਪ੍ਰਗਟਾਇਆ ਹੈ ਉਹ ਭਾਰਤੀ ਧਾਰਮਿਕ ਪਰੰਪਰਾ ਨਾਲੋਂ ਵਿਲੱਖਣ ਹੈ। ਪ੍ਰੰਪਰਾਗਤ ਧਰਮਾਂ ਵਿੱਚ ਮੁਕਤੀ ਜੀਵਨ ਮਨੋਰਥ ਰਿਹਾ ਹੈ। ਗੁਰਮਤਿ ਅਨੁਸਾਰ ਮੁਕਤੀ ਦਾ ਸਰੂਪ ਵਖਰਾ ਹੈ। ਗੁਰੂਆਂ ਨੇ ਭਾਵੇਂ ਸ਼ਬਦਾਵਲੀ ਪ੍ਰੰਪਰਾਗਤ ਹੀ ਵਰਤੀ ਹੈ ਪ੍ਰੰਤੂ ਆਪਣੇ ਸਿਧਾਂਤ ਵਿੱਚ ਵਿਲੱਖਣਤਾ ਦਰਸਾਈ ਹੈ ਜਿਵੇਂ ਪਰੰਪਰਾਗਤ ਮੁਕਤੀ ਕੇਵਲ ਵਿਅਕੀਗਤ ਪੱਧਰ ਤੇ ਜਨਮ ਮਰਨ ਦੇ ਚੱਕਰ ਤੋਂ ਛੁਟਕਾਰਾ ਹੈ। ਮਰਨ ਉਪਰੰਤ ਮੁਕਤਿਆਂ ਦੇ ਦੇਸ਼ ਵਿਚ ਵਾਸਾ ਹੁੰਦਾ ਮੰਨਿਆ ਹੈ। ਗੁਰਮਤਿ ਨੇ ਤਾਂ ਜੀਵਨ ਮੁਕਤ ਸਿਧਾਂਤ ਨੂੰ ਮੁੱਖ ਰੱਖਿਆ ਹੈ। ਗੁਰੂ ਜੀ ਨੇ ਆਪਣੇ ਪੈਰੋਕਾਰਾਂ ਨੂੰ ਖੁਦਗਰਜੀ, ਤੰਗ ਨਜ਼ਰੀਏ, ਤੁਅੱਸਬ ਅਤੇ ਰੂਹਾਨੀ ਆਲਸ ਤੋਂ ਮੁਕਤ ਹੋਣ ਦਾ ਹੋਕਾ ਦਿੱਤਾ ਹੈ। ਪਦਾਰਥਾਂ ਦੇ ਮੋਹ ਤੋਂ ਵੈਰਾਗ ਤੇ ਤਿਆਗ ਦੀ ਭਾਵਨਾ ਸੰਸਾਰ ਵਿਚ ਰਹਿੰਦਿਆਂ ਹੀ ਕਰਨੀ ਦੱਸੀ ਹੈ। ਮਰਨ ਤੋਂ ਬਾਦ ਮੁਕਤੀ ਦਾ ਤਾਂ ਸਬੰਧਿਤ ਵਿਅਕਤੀ ਨੂੰ ਹੀ ਲਾਭ ਹੋ ਸਕਦਾ ਹੈ ਦੂਸਰਿਆਂ ਨੂੰ ਨਹੀਂ।

ਇਸ ਉਪਰੋਕਤ ਵਰਣਨ ਸਿਧਾਂਤ ਦਾ ਆਧਾਰ 'ਸੱਚ' ਰੱਖਿਆ ਹੈ। ਸੱਚ ਜੀਵਨ ਦੀਆਂ ਸਾਰੀਆਂ ਕੀਮਤਾਂ ਦਾ ਆਧਾਰ ਹੈ। ਸੱਚ ਪ੍ਰਭੂ ਦਾ ਆਪਣਾ ਗੁਣ ਹੈ। ਗੁਰਬਾਣੀ ਵਿਚ ਸਤਿ ਤੇ ਸੱਚ ਦੋਨਾਂ ਸ਼ਬਦਾਂ ਦੀ ਵਰਤੋਂ ਹੋਈ ਹੈ। ਸੱਚ ਸ਼ਬਦ ਧਰਮ ਲਈ ਵੀ ਆਇਆ ਹੈ ਤੇ ਕਰਮ ਲਈ ਵੀ। ਸੱਚ ਕੀ ਹੈ ? ਸੱਚ ਸਾਡੇ ਅੰਦਰਲੀ ਆਵਾਜ਼ ਹੈ। ਸੱਚ ਆਤਮਾ ਦਾ ਗੁਣ ਹੈ। ਸੱਚ ਇਕ ਮੁਨਸਫ ਦੀ ਤਰ੍ਹਾਂ ਹੈ ਜੋ ਸਾਡੇ ਹਰ ਕਰਮ ਨੂੰ ਕਰਨ ਤੇ ਨਾ ਕਰਨ ਦਾ ਆਦੇਸ਼ ਸਾਨੂੰ ਅੰਦਰੋਂ ਹੀ ਦਿੰਦਾ ਹੈ। ਸਚ ਬਾਹਰ ਨਹੀਂ ਮਿਲਦਾ ਇਹ ਤਾਂ ਗੁਣ ਹੈ ਸਥੂਲ ਵਸਤ ਨਹੀਂ। ਇਹ ਅੰਦਰ ਹੈ। ਜਦੋਂ ਮਨੁੱਖ ਸੱਚ ਦਾ ਹੀ ਸੇਵਕ ਬਣ ਜਾਂਦਾ ਹੈ ਤਾਂ ਉਹ ਸਚਿਆਰ ਪਦ ਦੀ ਪ੍ਰਾਪਤੀ ਸਹਿਜੇ ਹੀ ਪ੍ਰਾਪਤ ਕਰ ਲੈਂਦਾ ਹੈ। ਜੀਵਨ ਦੇ ਹਰ ਖੇਤਰ ਵਿਚ ਸੱਚ ਨੂੰ ਅਪਨਾਉਣ ਵਾਲਾ ਸਾਧਕ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ।

---

1. ਸਰਬ ਲੋਹ ਗ੍ਰੰਥ ਪਾਤਸਾਹੀ, 10

ਸਤੁ ਸੰਤੋਖ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ।
ਨਾਨਕ ਵਿਛੁੜਿ ਨ ਦੁਖ ਪਾਏ ਗੁਰਮਤਿ ਅੰਕ ਸਮਾਏ ॥[1]

ਮਨੁੱਖ ਨੇ ਆਪਣੇ ਅੰਦਰਲੇ ਜੋਤ ਰੂਪ ਸੱਚ ਨੂੰ ਅਤੇ ਬਾਹਰਲੇ ਵਿਵਹਾਰਕ ਸੱਚ ਨੂੰ ਇੱਕ-ਮਿੱਕ ਕਰਨਾ ਹੈ । ਇਕਸਾਰਤਾ ਅਤੇ ਇਕਸੁਰਤਾ ਦੇ ਰਾਹ ਵਿੱਚ ਕੁੱਝ ਰੁਕਾਵਟਾਂ ਹਨ ਕੁੱਝ ਮਾਨਸਿਕ ਬੰਧਨ ਹਨ ਜੋ ਇਸ ਪਾਸੇ ਵਲ ਤੁਰਨ ਲਈ ਰੁਕਾਵਟਾਂ ਪਾਉਂਦੇ ਹਨ:

ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮ ਕ੍ਰੋਧ ਜਿਹ ਪਰਸੈ ਨਾਹਨਿ ਤਿਹ ਘਟ ਬ੍ਰਹਮ ਨਿਵਾਸਾ ॥[2]

ਮਨੁੱਖ ਦੀਆਂ ਬਾਹਰਲੀਆਂ ਇੰਦਰੀਆਂ ਕਿਸੀ ਵਸਤੂ ਪ੍ਰਤਿ ਅਕਾਰ ਬਨਾਉਂਦੀਆਂ ਹਨ । ਬੁਧੀ ਉਸ ਅਕਾਰ ਨੂੰ ਸਮਝਦੀ ਹੈ । ਮਨ ਉਸ ਅਕਾਰ ਦਾ ਪਹਿਲੇ ਸੰਸਕਾਰਾਂ ਨਾਲ ਤੁਲਨਾ ਕਰਦਾ ਹੈ ਅਤੇ ਆਤਮਾ ਉਸ ਵਸਤੂ ਤੋਂ ਮਿਲਣ ਵਾਲੇ ਅਨੰਦ ਨੂੰ ਮਾਣਦੀ ਹੈ । ਗਿਆਨ ਰਾਹੀਂ ਆਤਮਾ ਦੇ ਸਹੀ ਸਰੂਪ ਦਾ ਗਿਆਨ ਹੋਣ ਉਪਰੰਤ ਹੀ ਜੀਵ ਪ੍ਰਭੂ ਨਾਲ ਨੇੜਤਾ ਪ੍ਰਾਪਤ ਕਰ ਸਕਦਾ ਹੈ । ਵਿਦਵਾਨਾਂ ਨੇ ਤਿੰਨ ਪ੍ਰਕਾਰ ਦਾ ਗਿਆਨ ਮੰਨਿਆ ਹੈ ਤਮੋਗੁਣੀ ਅਵਸਥਾ ਵਿੱਚ ਮਨੁੱਖ ਆਪਣੇ ਸਰੀਰ ਨੂੰ ਹੀ ਅਸਲੀ ਹੋਂਦ ਸਮਝ ਲੈਂਦਾ ਹੈ ਇਸ ਪ੍ਰਕਾਰ ਦੇ ਗਿਆਨ ਦਾ ਪੱਧਰ ਵਿਅਕਤੀਗਤ ਹੁੰਦਾ ਹੈ । ਰਜੋਗੁਣੀ ਅਵਸਥਾ ਵਿੱਚ ਮਨੁੱਖ ਆਪਣੇ ਪਰਾਏ ਦਾ ਗਿਆਨ ਪ੍ਰਾਪਤ ਕਰਦਾ ਹੈ । ਇਹ ਸਮਾਜਕ ਪੱਧਰ ਹੈ । ਮਨੁੱਖ ਆਪਣੇ ਆਪ ਨੂੰ ਇੱਕ ਵੱਖਰੀ ਇਕਾਈ ਸਮਝਣ ਲਗ ਪੈਂਦਾ ਹੈ । ਸਾਤਵਿਕ ਪੱਧਰ ਉਤੇ ਮਨੁੱਖ ਸਮੁੱਚੇ ਜਗਤ ਬਾਰੇ ਜਾਣਨ ਦਾ ਇੱਛਕ ਹੁੰਦਾ ਹੈ ।ਇਨ੍ਹਾਂ ਤਿੰਨਾਂ ਪੱਧਰਾਂ ਨੂੰ ਅਸੀਂ ਗਿਆਨ, ਵਿਗਿਆਨ ਤੇ ਦਾਰਸ਼ਨਿਕ ਗਿਆਨ ਕਹਿ ਸਕਦੇ ਹਾਂ । ਮਨੁੱਖ ਨੇ ਇਨਾਂ ਤਿੰਨਾਂ ਗੁਣਾਂ ਤੋਂ ਉਪਰ ਉਠ ਕੇ ਚੌਥੀ ਅਵਸਥਾ ਵਿਚ ਜਾਣਾ ਹੈ :

ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ ॥[3]

ਸਤੋਗੁਣੀ ਅਵਸਥਾ ਵਿੱਚ ਮਨੁੱਖ ਨੂੰ ਜਿਥੇ ਜਗਤ ਦੀ ਸੋਝੀ ਹੁੰਦੀ ਹੈ ਉਥੇ ਆਪਣੇ ਆਪ ਪ੍ਰਤਿ ਵੀ ਗਿਆਨ ਹੁੰਦਾ ਹੈ ਇਹ ਸਰੀਰ ਰੂਪੀ ਭਾਂਡਾ ਪ੍ਰਭੂ ਰੂਪੀ ਘੁਮਾਰ ਨੇ ਘੜਿਆ ਹੈ ਇਹ ਵਾਸਨਾ ਗ੍ਰਸਤ ਹੋਣ ਕਰਕੇ ਕੱਚਾ ਹੈ ਇਸਨੂੰ ਕਿਸੇ ਵਕਤ ਵੀ ਠੋਕਰ ਲਗ ਸਕਦੀ ਹੈ :

ਮਾਟੀ ਏਕ ਸਗਲ ਸੰਸਾਰਾ ।
ਬਹੁ ਬਿਧਿ ਭਾਡੇ ਘੜੈ ਕੁਮਾਰਾ ॥[4]

ਸਿੱਖ ਪ੍ਰਭੂ ਤੋਂ ਬਿਬੇਕ ਬੁਧ ਦੀ ਮੰਗ ਕਰਦਾ ਹੈ । ਬਿਬੇਕ ਗਿਆਨ ਅੱਖੀਆਂ ਵਿੱਚ

---

1. ਗੁਰੂ ਗ੍ਰੰਥ ਸਾਹਿਬ—ਸੂਹੀ ਮ. 1, ਪੰ. 764
2. ,, ,, ,, ਸੋਰਠਿ ਮ. 5, ਪੰ. 633
3. ,, ,, ,, ਗਉੜੀ ਮ. 5, ਪੰ. 297
4. ,, ,, ,, ਭੈਰਉ ਮ. 3, ਪੰ. 1128

ਪਾਉਣ ਵਾਲਾ ਗਿਆਨ ਅੰਜਨ ਹੈ ਜਿਸ ਨਾਲ ਜੋਤ ਪ੍ਰਚੰਡ ਹੋਣ ਤੇ ਜੀਵ ਆਪਣੇ ਅੰਦਰ ਹੀ ਪ੍ਰਭੂ ਦਾ ਪ੍ਰਕਾਸ਼ ਦੇਖਦਾ ਹੈ ਗੁਰਬਾਣੀ ਕਥਨ ਹੈ:

ਸੋ ਜਾਗੈ ਜਿਸੁ ਸਤਿਗੁਰ ਮਿਲੈ ।।

ਅਸਲ ਗਿਆਨ ਸਤਿਗੁਰੂ ਦੇ ਮਿਲਣ ਨਾਲ ਹੀ ਹੁੰਦਾ ਹੈ—

ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ।
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ।।[1]

ਮਨੁੱਖੀ ਆਤਮਾ ਪ੍ਰਭੂ ਦੀ ਅੰਸ਼ ਹੈ ਮਨੁੱਖ ਹਉਮੈ ਅਧੀਨ ਕੀਤੇ ਕਰਮਾਂ ਕਰਕੇ ਜਨਮ ਮਰਨ ਦੇ ਚਕਰ ਵਿੱਚ ਪਿਆ ਰਹਿੰਦਾ ਹੈ। ਉਹ ਪੂਰਨ ਨਹੀਂ ਹੈ। ਅਧੂਰਾ ਹੈ,[2] ਮੈਲਾ ਹੈ[3], ਮੂਰਖ ਹੈ[4], ਅਵਗੁਣਾਂ ਨਾਲ ਭਰਿਆ ਪਿਆ ਹੈ। ਇਨ੍ਹਾਂ ਔਗੁਣਾਂ ਦੇ ਬਾਵਜੂਦ ਵੀ ਮਨੁੱਖੀ ਜੀਵਨ ਅੰਦਰ ਇੱਕ ਆਸ ਬਣੀ ਰਹਿੰਦੀ ਹੈ ਕਿ ਇਸ ਅੰਦਰ ਗੁਣ ਵੀ ਹਨ[5] ਇਹ ਗੁਣ ਉਜਾਗਰ ਹੋਣ ਨਾਲ ਮਨੁੱਖ ਪ੍ਰਭੂ ਨਾਲ ਸਾਂਝ ਪਾ ਸਕਦਾ ਹੈ। ਉਹ ਆਪਣਾ ਮੂਲ ਪਛਾਣ ਸਕਦਾ ਹੈ—

ਮਨ ਤੂੰ ਜੋਤਿ ਸਰੂਪ ਹੈ
ਆਪਣਾ ਮੂਲ ਪਛਾਣ ।।

ਇਹ ਸਰੀਰ ਰੂਪੀ ਭਾਂਡਾ ਕਈ ਜਨਮਾਂ ਤੋਂ ਮੈਲਾ ਹੈ। ਮੋਹ ਮਾਇਆ ਕਾਰਨ, ਤ੍ਰਿਸ਼ਨਾਵਾਂ ਕਾਰਨ ਇਸ ਭਾਂਡੇ ਦਾ ਮੂੰਹ ਮੂਧਾ ਪਿਆ ਹੋਇਆ ਹੈ। ਇਸ ਭਾਂਡੇ ਅੰਦਰ ਨਿਰਮਲ ਭਉ ਪੈਦਾ ਕਰਨ ਦੀ ਜਰੂਰਤ ਹੈ—ਹਿਰਦੇ ਰੂਪੀ ਭਾਂਡਾ ਮੂਧਾ ਪਿਆ ਹੋਣ ਕਰਕੇ ਇਸ ਅੰਦਰ ਕੁਝ ਨਹੀਂ ਪੈਂਦਾ।

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ।।[6]
ਉਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ।।[7]

ਜਿਨਾਂ ਭਾਂਡੇ ਰੂਪੀ ਸਰੀਰਾਂ ਅੰਦਰ ਪ੍ਰਭੂ ਦਾ ਭੈ ਹੈ ਉਨ੍ਹਾਂ ਦਾ ਹੀ ਸੁਧਾਰ ਹੁੰਦਾ ਹੈ। ਸੁਧਾਰ ਇਕ ਜ਼ਬਤ ਹੈ, ਪ੍ਰੇਮ ਹੈ, ਲਗਨ ਹੈ। ਤ੍ਰਿਸ਼ਨਾਵਾਂ ਨੂੰ ਦਬਾਉਣਾ ਨਹੀਂ। ਸੰਜਮ ਵਿਚ ਰੱਖ ਕੇ ਚਲਣਾ ਹੈ। ਤ੍ਰਿਸ਼ਨਾਵਾਂ ਦਾ ਤਿਆਗ ਤੋਂ ਭਾਵ ਤ੍ਰਿਸ਼ਨਾਵਾਂ ਵਿੱਚ ਰਹਿੰਦਿਆਂ ਮੋਹ ਦਾ ਤਿਆਗ ਹੈ। ਇਸ ਤਰਾਂ ਦਾ ਆਤਮ ਸੰਜਮ ਮਨੁੱਖ ਨੂੰ ਅੰਦਰੋਂ ਬਾਹਰੋਂ ਸ਼ੁਧ ਕਰ ਦਿੰਦਾ ਹੈ। ਇਹ ਅਭਿਆਸ ਇੱਕ ਦਿਨ ਦਾ ਨਹੀਂ। ਇੱਕ ਪਾਸੇ

---

1. ਗੁਰੂ ਗ੍ਰੰਥ ਸਾਹਿਬ—ਗਉੜੀ ਮ. 5, ਪੰ. 293
2. ,, ,, ,, ਗਉੜੀ ਸੁਖਮਨੀ ਮ. 5, ਪੰ. 290
3. ,, ,, ,, ਸੋਰਠਿ ਮ. 5, ਪੰ. 613
4. ,, ,, ,, ਮਾਰੂ ਸੋਲਹੇ ਮ. 4, ਪੰ. 1070
5. ,, ,, ,, ਸੋਰਠਿ ਵਾਰ ਮ. 4, ਸਲੋਕ ਮ. 1, ਪੰ. 651
6. ,, ,, ,, ਸੋਰਠਿ ਵਾਰ ਮ. 4, ਪੰ. 651
7. ,, ,, ,, ਗੂਜਰੀ ਮ. 1, ਪੰ. 504

ਅਵਗੁਣਾਂ ਤੋਂ ਛੁਟਕਾਰਾ ਤੇ ਦੂਸਰੇ ਪਾਸੇ ਗੁਣਾਂ ਨੂੰ ਗ੍ਰਹਿਣ ਕਰਨਾ ਹੈ।

ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥[1]

ਰੰਗ ਲਾਗਤ ਲਾਗਤ ਲਾਗਤ ਹੈ ਪਾਪ ਭਾਗਤ ਭਾਗਤ ਭਾਗਤ ਹੈ ॥

ਕਈ ਵਾਰੀ ਅਸੀਂ ਜੀਵਨ ਮਨੋਰਥ ਨੂੰ ਅਗਲੇ ਜਨਮ ਵਿਚ ਮਿਲਣ ਵਾਲੇ ਸੁਖਾਂ ਨਾਲ ਜੜ ਲੈਂਦੇ ਹਾਂ। ਮਰਨ ਤੋਂ ਬਾਦ ਮਿਲਣ ਵਾਲੇ ਕਿਸੇ ਪ੍ਰਕਾਰ ਦੇ ਸੁੱਖ ਦੀ ਖਾਤਰ ਵਰਤਮਾਨ ਜਨਮ ਦੇ ਸੁਖਾਂ ਨੂੰ ਕੁਰਬਾਨ ਕਰਨਾ ਗੁਰਮਤਿ ਦਾ ਮਨੋਰਥ ਨਹੀਂ ਜਦੋਂ ਅਸੀਂ ਜੀਵਨ ਮਨੋਰਥ ਮਰਨ ਤੋਂ ਬਾਦ ਮਿਥ ਲੈਂਦੇ ਹਾਂ ਤਾਂ ਸਾਡਾ ਵਰਤਮਾਨ ਜੀਵਨ ਆਦਰਸ਼-ਹੀਨ, ਨੀਰਸ ਅਤੇ ਨਿਰਾਸ਼ਾਜਨਕ ਹੋ ਜਾਂਦਾ ਹੈ। ਜੀਵਨ ਸੰਤੁਲਨ ਵਿਗੜ ਜਾਂਦਾ ਹੈ। ਮਨੁੱਖ ਜੀਵਨ ਦੀਆਂ ਗੈਬੀ ਡੂੰਘਾਈਆਂ ਨੂੰ ਲੱਭਣ ਲਗ ਪੈਂਦਾ ਹੈ। ਇਸ ਤਰ੍ਹਾਂ ਦਾ ਕਰਮ ਮਨੁੱਖ ਨੂੰ ਅਧਵਾਟੇ ਹੀ ਰਖਦਾ ਹੈ—ਅਜਿਹੇ ਕਰਮ-ਕਾਂਡੀ ਰਸਮਾਂ ਦਾ ਧਾਰਨੀ ਮਨੁੱਖ ਆਪਣੇ ਹਲਤ ਤੇ ਪਲਤ ਦੋਨੋਂ ਹੀ ਗੁਆ ਲੈਂਦਾ ਹੈ—ਇਹ ਅਵਸਥਾ ਉਨ੍ਹਾਂ ਮਨੁੱਖਾਂ ਦੀ ਹੁੰਦੀ ਹੈ ਜੋ ਗੁਰੂ ਦੀ ਮਤ ਦਾ ਤਿਆਗ ਕਰਕੇ ਆਪਣੇ ਮਨ ਦੇ ਮਗਰ ਲਗਦੇ ਹਨ—

ਹਲਤ ਨ ਸੋਭਾ ਪਲਤ ਨ ਢੋਈ।

ਅਹਿਲਾ ਜਨਮੁ ਗੁਆਇਆ ॥[2]

ਸੱਚਾ ਤੇ ਸੁੱਚਾ ਆਦਰਸ਼ ਹਮੇਸ਼ਾਂ ਮਨੁੱਖੀ ਮਨ ਨੂੰ ਪ੍ਰਭਾਵਤ ਕਰਦਾ ਹੈ ਐਸਾ ਆਦਰਸ਼ (ਭੌਤਿਕ) ਸੰਸਾਰ ਦਾ ਵੀ ਤਿਆਗ ਨਹੀਂ ਸਿਖਾਉਂਦਾ ਨਾ ਹੀ ਇਸਦੀ ਨਿੰਦਾ ਕਰਨੀ ਸਿਖਾਉਂਦਾ ਹੈ। ਇਸਦੀ ਉਪਯੋਗਤਾ ਨੂੰ ਮੁਖ ਰੱਖ ਕੇ ਜੀਵਨ ਦੇ ਅੰਤਮ ਸੱਚ ਨੂੰ ਪ੍ਰਾਪਤ ਕਰਨ ਦਾ ਸਾਧਨ ਸਮਝਦਾ ਹੈ।[3]

ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਨੂੰ ਜੀਵਨ ਦੀਆਂ ਸਾਰਥਕ ਕੀਮਤਾਂ ਵਲ ਪ੍ਰੇਰਿਆ। ਜੇ. ਡੀ. ਕੰਨਿਘਮ ਲਿਖਦਾ ਹੈ—

> ਗੁਰੂ ਨਾਨਕ ਨੇ ਆਪਣੇ ਸਿੱਖਾਂ ਨੂੰ ਸਦੀਆਂ ਪੁਰਾਣੀਆਂ ਚਲੀਆਂ ਆ ਰਹੀਆਂ ਗਲਤ ਕੀਮਤਾਂ ਤੋਂ ਬਚਾ ਕੇ ਉਨ੍ਹਾਂ ਅੰਦਰ ਮਨ ਬਚਨ ਤੇ ਕਰਮ ਦੀ ਇਕਸਾਰਤਾ ਤੇ ਉਤਮਤਾ ਨੂੰ ਮੁਖ ਰੂਪ ਵਿਚ ਲਾਗੂ ਕੀਤਾ।[4] ਇਹੀ ਕਾਰਨ ਹੈ ਕਿ ਗੁਰੂ ਨਾਨਕ ਦਾ ਆਦਰਸ਼ਵਾਦ ਵਿਅਕਤੀਗਤ ਨਹੀਂ ਸੀ ਇਸਨੇ ਸਮਾਜਕ ਖੇਤਰ ਨੂੰ ਪ੍ਰਭਾਵਤ ਕੀਤਾ।[5]

ਸਿੱਖ ਧਰਮ ਇੱਕ ਜੀਉਂਦਾ ਜਾਗਦਾ ਧਰਮ ਹੈ। ਇਹ ਸਿਧਾਂਤ ਨਾਲੋਂ ਅਮਲ ਵਿਚ ਜਿਆਦਾ ਵਿਸ਼ਵਾਸ ਰਖਦਾ ਹੈ। ਜੀਵਨ ਪ੍ਰਤੀ ਇਸਦਾ ਆਸ਼ਾ ਬੜਾ ਚੜਦੀਕਲਾ

1. ਗੁਰੂ ਗ੍ਰੰਥ ਸਾਹਿਬ—ਸੂਹੀ ਮ. 1, ਪੰ. 729
2. ,, ,, ,, ਗਉੜੀ ਮ. 1, ਪੰ. 155
3. ਟੀ. ਐਸ. ਸੋਢੀ – ਐਜੂਕੇਸ਼ਨਲ ਕਨਸੈਪਟ ਆਫ ਗੁਰੂ ਨਾਨਕ ਪੰ. 36
4. ਜੇ. ਡੀ. ਕੰਨਿੰਘਮ, ਹਿਸਟਰੀ ਆਫ ਦੀ ਸਿਖਸ, ਪੰ. 41
5. ਟੀ. ਐਸ. ਸੋਢੀ—ਐਜੂਕੇਸ਼ਨਲ ਕਨਸੈਪਟ ਆਫ ਗੁਰੂ ਨਾਨਕ, ਪੰ. 36

ਵਾਲਾ ਹੈ। ਇਹ ਜੀਵਨ ਸਮੱਸਿਆਵਾਂ ਤੋਂ ਭੱਜਣਾ ਨਹੀਂ ਸਿਖਾਉਂਦਾ ਸਗੋਂ ਉਨ੍ਹਾਂ ਨਾਲ ਜੂਝਣਾ ਸਿਖਾਂਦਾ ਹੈ। ਅਸੀਂ ਸੋਚਦੇ ਕੀ ਹਾਂ, ਕਰਦੇ ਕੀ ਹਾਂ, ਨਾਲ ਧਰਮ ਦਾ ਬਹੁਤਾ ਸਬੰਧ ਨਹੀਂ ਹੈ, ਧਰਮ ਦਾ ਅਸਲ ਮਨੋਰਥ ਇਹ ਹੈ ਕਿ ਅਸੀਂ ਬਣ ਕੀ ਸਕੇ ਹਾਂ। ਜੀਵਨ ਦੀਆਂ ਸਾਰੀਆਂ ਗਤੀਵਿਧੀਆਂ ਦਾ ਨਤੀਜਾ ਜੀਵਨ ਵਿਅੱਕਤਿਤਵ ਦੀ ਉਸਾਰੀ ਨਾਲ ਸਬੰਧਿਤ ਹੈ। ਗੁਰਮਤਿ, ਜੀਵਨ ਆਦਰਸ਼ ਪ੍ਰਤਿ ਨਰੋਆ ਦ੍ਰਿਸ਼ਟੀਕੋਨ ਦਿੰਦਾ ਹੈ। ਫਜ਼ੂਲ ਕਰਮ ਕਾਂਡਾਂ ਤੋਂ ਮੁਕਤ ਕਰਾ ਕੇ ਸਿਧਾ ਜੀਵਨ ਨਿਸ਼ਾਨੇ ਵਲ ਪ੍ਰੇਰਤ ਕਰਦਾ ਹੈ। ਸਿੱਖ ਦਾ ਜਿਥੇ ਹਲਤ ਵਾਲਾ ਜੀਵਨ ਸਾਰਥਿਕਤਾ ਅਤੇ ਆਸ਼ਾਵਾਦੀ ਹੁੰਦਾ ਹੈ ਉਥੇ ਪਲਤ ਵਿੱਚ ਵੀ ਮੁਖ ਉਜਲਾ ਲੈ ਕੇ ਜਾਂਦਾ ਹੈ। ਸਿੱਖ ਧਰਮ ਮਨੁੱਖ ਨੂੰ ਸਵਰਗ ਵਲ ਨਾ ਤਾਂ ਅਕਰਸ਼ਤ ਹੀ ਕਰਦਾ ਹੈ ਅਤੇ ਨਾ ਹੀ ਇਸ ਤੋਂ ਮਿਲਣ ਵਾਲੇ ਸੁਖਾਂ ਦੀ ਸੌਦੇਬਾਜੀ ਵਿਚ ਪੈਣ ਦਿੰਦਾ ਹੈ। ਸਿੱਖ ਧਰਮ ਇਸ ਦੁਨੀਆਂ ਤੇ ਹੀ ਸਵਰਗ ਵਰਗੇ ਸੁਖਾਂ ਨੂੰ ਸਥਾਪਤ ਕਰਨ ਦੇ ਮੰਤਵ ਨਾਲ ਕਰਮ ਕਰਨ ਦੀ ਪ੍ਰੇਰਨਾ ਦਿੰਦਾ ਹੈ :

ਸੁਣਿ ਗਲਾ ਗੁਰ ਪਹਿ ਆਇਆ
ਨਾਮੁਦਾਨੁ ਇਸਨਾਨੁ ਦਿੜਾਇਆ ।
ਸਭੁ ਮੁਕਤੁ ਹੋਆ ਸੈਸਾਰੜਾ
ਨਾਨਕ ਸਚੀ ਬੇੜੀ ਚਾੜਿ ਜੀਉ ।[1]
ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ
ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ ॥[2]

ਗੁਰੂ ਨਾਨਕ ਨੇ ਆਪਣੇ ਸਿੱਖਾਂ ਨੂੰ ਰੂਹਾਨੀ ਮੁਕਤੀ ਦਾ ਉਪਦੇਸ਼ ਦੇਣ ਦੇ ਨਾਲ ਨਾਲ ਸਮਾਜਕ, ਧਾਰਮਕ ਤੇ ਸਿਆਸੀ ਬੰਧਨਾਂ ਤੋਂ ਵੀ ਆਜ਼ਾਦ ਹੋਣ ਦੀ ਪ੍ਰੇਰਨਾ ਕੀਤੀ। ਗੁਰੂ ਜੀ ਦੇ ਉਤਰਾਧਿਕਾਰੀਆਂ ਨੇ ਸਿਖਾ ਨੂੰ ਖੁਦਗਰਜੀ, ਤੰਗ ਨਜ਼ਰੀਆ, ਤੁਅੱਸਬ ਤੋਂ ਅਤੇ ਰੂਹਾਨੀ ਆਲਸ ਤੋਂ ਛੁਟਕਾਰਾ ਪਾਉਣ ਦਾ ਸਬਕ ਵੀ ਪੜਾਇਆ। ਗੁਰੂ ਅਰਜਨ ਦੇਵ ਜੀ ਇਸ ਧਰਤੀ ਤੇ ਇਕ 'ਹਲੇਮੀ ਰਾਜ' ਕਾਇਮ ਕਰਨਾ ਚਾਹੁੰਦੇ ਸਨ —ਹਲੇਮੀ ਰਾਜ ਤੋਂ ਭਾਵ ਐਸਾ ਰਾਜ ਹੈ ਕਿ ਜਿਸ ਵਿਚ ਬਿਨਾ ਕਿਸੇ ਪ੍ਰਕਾਰ ਦੇ ਵਿਤਕਰੇ ਤੋਂ ਸਾਰੇ ਸੁਖੀ ਰਹਿਣ—

ਹੁਣਿ ਹੁਕਮੁ ਹੋਆ ਮਿਹਰਵਾਣ ਦਾ। ਪੈ ਕੋਇ ਨ ਕਿਸੈ ਰਞਾਣਦਾ।
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜ ਜੀਉ ॥[3]
ਸੁਰਗ ਮੁਕਤਿ ਬੈਕੁੰਠ ਸਭ ਬਾਛਹਿ ਨਿਤਿ ਆਸਾ ਆਸ ਕਰੀਜੈ ॥
ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥[4]

---

1. ਗੁਰੂ ਗ੍ਰੰਥ ਸਾਹਿਬ, ਸਿਰੀ ਰਾਗ ਮ. 5, ਪੰ. 74
2, ਗੁਰੂ ਗ੍ਰੰਥ ਸਾਹਿਬ—ਧਨਾਸਰੀ ਮ. 5, ਪੰ. 683
3. ਉਹੀ ,, ,, ਸਿਰੀ ਰਾਗ ਮ. 5, ਪੰ. 74
4. ਉਹੀ ,, ,, ਕਲਿਆਣ ਮ. 4, ਪੰ. 1324

ਗੁਰੂ ਸਾਹਿਬਾਨ ਨੇ ਸੰਸਾਰ ਤੋਂ ਛੁਟਕਾਰੇ ਦੀ ਬਜਾਏ ਖੁਦਗਰਜ਼ੀ, ਨਿਜਵਾਦ ਤੋਂ ਉਪਰ ਉਠ ਕੇ ਮਨੁੱਖਤਾ ਦੀ ਸੇਵਾ ਵਿੱਚ ਹੀ ਜੀਵਨ ਮਨੋਰਥ ਦੀ ਸਫਲਤਾ ਲਈ ਉਪਦੇਸ਼ ਦਿੱਤਾ :

ਵਿਚਿ ਦੁਨੀਆਂ ਸੇਵ ਕਮਾਈਐ
ਤਾ ਦਰਗਹ ਬੈਸਣੁ ਪਾਈਐ ॥[1]

ਇੰਦੂ ਭੂਸ਼ਨ ਬੈਨਰਜੀ ਲਿਖਦੇ ਹਨ ਕਿ ਸਿੱਖ ਧਰਮ ਦੀ ਖਾਸ ਵਿਸ਼ੇਸ਼ਤਾ ਕੇਵਲ ਇਸਦੇ ਖਿਆਲਾਂ ਵਿਚ ਹੀ ਨਹੀਂ ਸਗੋਂ ਸੰਗਠਨ ਤੇ ਖਾਸ ਵਿਲੱਖਣਤਾ ਵਿੱਚ ਹੈ ਜਿਸਦੇ ਨਤੀਜੇ ਵਜੋਂ ਇਸਦੇ ਅਮਲ ਕਰਮ ਨੇ ਇਸਨੂੰ ਅਸੀਮਤਾ ਬਖਸ਼ ਦਿੱਤੀ ਹੈ।[2] ਗੁਰੂਆਂ ਦੁਆਰਾ ਦਰਸਾਏ ਨੈਤਿਕ ਕਰਮਾਂ ਦੀ ਦ੍ਰਿੜ੍ਹਤਾ ਜਿਥੇ ਸਿੱਖ ਧਰਮ ਨੂੰ ਇੱਕ ਵਿਲੱਖਣ ਰੂਪ ਦਿੰਦੀ ਹੈ ਉਥੇ ਮਨੁੱਖੀ ਜੀਵਨ ਦੇ ਆਦਰਸ਼ ਪ੍ਰਾਪਤੀ ਲਈ ਇਹ ਇੱਕ ਪਵਿਤਰਤਾ ਭਰਪੂਰ ਅਹਿਮ ਤੇ ਮਹੱਤਵਪੂਰਨ ਅਸੂਲ ਵੀ ਹੈ—ਸਚ ਨਾਲ ਭਰਪੂਰ ਜ਼ਿੰਦਗੀ ਹੀ ਇਸ ਮਨੋਰਥ ਦੀ ਪੂਰਤੀ ਕਰਨ ਵਿੱਚ ਸਹਾਇਕ ਹੋ ਸਕਦੀ ਹੈ :

ਸਚੁ ਖਾਣਾ ਸਚੁ ਪਹਿਨਣਾ ਸਚੇ ਹੀ ਵਿਚਿ ਵਾਸੁ ॥
ਸਦਾ ਸਚਾ ਸਲਾਹਣਾ ਸਚੈ ਸਬਦਿ ਨਿਵਾਸੁ ॥...
ਸਚੁ ਵੇਖਣ ਸਚੁ ਬੋਲਣਾ ਤਨੁ ਮਨੁ ਸਚਾ ਹੋਇ।
ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ ॥[3]

ਗੁਰੂ ਗ੍ਰੰਥ ਸਾਹਿਬ ਵਿੱਚ ਨੈਤਿਕ ਗੁਣਾਂ ਨੂੰ ਬੜਾ ਮਹੱਤਵ ਦਿੱਤਾ ਗਿਆ ਹੈ। ਜਿਤਨਾ ਜ਼ੋਰ ਨੈਤਿਕ ਗੁਣਾਂ ਤੇ ਗੁਰੂ ਗ੍ਰੰਥ ਸਾਹਿਬ ਵਿੱਚ ਦਿਤਾ ਗਿਆ ਹੈ। ਇਤਨਾ ਸ਼ਾਇਦ ਹੀ ਕਿਸੇ ਹੋਰ ਧਰਮ ਗ੍ਰੰਥ ਵਿਚ ਹੋਵੇ। ਮਨੁੱਖ ਦੀ ਅੰਦਰਲੀ ਪਵਿਤਰਤਾ ਨੂੰ ਬਾਹਰੀ ਪਵਿਤਰਤਾ ਨਾਲੋਂ ਜ਼ਰੂਰੀ ਤੇ ਮਹੱਤਵਪੂਰਨ ਦੱਸਿਆ ਗਿਆ ਹੈ। ਮਨੁੱਖ ਦਾ ਸਚਾ ਹਿਰਦਾ ਅਤੇ ਸੱਚਾ ਵਿਵਹਾਰ ਦੂਸਰੇ ਲੋਕਾਂ ਨੂੰ ਵੀ ਸੱਚ ਦੇ ਮਾਰਗ ਤੇ ਚਲਣ ਲਈ ਪ੍ਰਭਾਵਤ ਕਰਦਾ ਹੈ—

ਜਿਸ ਦ ਅੰਦਰਿ ਸਚੁ ਹੈ ਸੋ ਸੱਚਾ ਨਾਮੁ
ਮੁਖਿ ਸਚੁ ਅਲਾਏ।
ਓਹ ਹਰਿ ਮਾਰਗਿ ਆਪਿ ਚਲਦਾ
ਹੋਰਨਾਂ ਨੋ ਹਰਿ ਮਾਰਗਿ ਪਾਏ।[4]

ਸਚ ਨਾਲ ਭਰਪੂਰ ਜੀਵਨ ਹੀ ਸਬਰ ਸੰਤੋਖ ਨੂੰ ਜਨਮ ਦਿੰਦਾ ਹੈ। ਇਸਦੇ ਧਾਰਨ ਕਰਨ ਨਾਲ ਮੋਹ ਮਮਤਾ ਖ਼ਤਮ ਹੋ ਜਾਂਦੀ ਹੈ, ਪੰਜ ਵਿਕਾਰ ਕਾਬੂ ਵਿੱਚ ਰਹਿੰਦੇ ਹਨ।

---

1. ਗੁਰੂ ਗ੍ਰੰਥ ਸਾਹਿਬ—ਰਾਗ: ਮ. ੧ ਪੰ. 26
2. ਇੰਦੂ ਭੂਸ਼ਨ ਬੈਨਰਜੀ—ਏਵੂਲੂਸ਼ਨ ਆਫ ਖਾਲਸਾ ਪੰ. 106
3. ,, ,, ,, ਸਿਰੀ ਰਾਗ ਮ. 3, ਪੰ. 69
4. ,, ,, ,, ਸਲੋਕ ਮ. 4 ਮਾਝ ਪੰ. 140

ਧਰਮ ਵਿਗਿਆਨੀਆਂ ਨੇ ਆਤਮ ਸੰਜਮ, ਸਬਰ ਸੰਤੋਖ ਤੇ ਆਤਮ ਚੀਨਣ ਤਿਨ ਤੱਤ ਮੁਖ ਮੰਨੇ ਹਨ ।

ਗੁਰਮਤਿ ਅਨੁਸਾਰ ਜੀਵਨ ਮਨੋਰਥ ਨਿਜੀ ਕਲਿਆਣ ਹੀ ਨਹੀਂ ਸਗੋਂ ਸਮੁੱਚੀ ਮਾਨਵਤਾ ਨਾਲ ਪਿਆਰ, ਉਸਦੀ ਸੇਵਾ ਤੇ ਉਸਦਾ ਉਧਾਰ ਕਰਨਾ ਹੈ ਜਿਸ ਵਿੱਚ ਧਾਰਮਿਕ, ਸਮਾਜਿਕ ਤੇ ਰਾਜਨੀਤਕ ਗੁਲਾਮੀ ਤੋਂ ਛੁਟਕਾਰਾ ਵੀ ਸ਼ਾਮਲ ਹੈ । ਮੁਕਤੀ ਜਾਂ ਸੁਰਗ ਦੇ ਸ਼ਬਦ ਤਾਂ ਗੁਰਬਾਣੀ ਵਿੱਚ ਵਰਤੇ ਗਏ ਹਨ ਪ੍ਰੰਤੂ ਇਹਨਾਂ ਸਿਧਾਂਤਾਂ ਵਿੱਚ ਨਵੀਨਤਾ ਦਰਸਾਈ ਗਈ ਹੈ । ਪਤਿ ਵਾਲਾ ਜੀਵਨ ਜੀਉਣਾ, ਸਵੈ ਮਾਣ, ਅਣਖ, ਇੱਜਤ ਇੱਕ ਆਦਰਸ਼ ਮਨੁੱਖੀ ਜੀਵਨ ਦੇ ਜਰੂਰੀ ਤੱਤ ਹਨ । ਗੁਰੂ ਸਾਹਿਬਾਨ ਨੇ ਪਤਿ ਬਿਨ ਪੂਜਾ ਆਦਿ ਕਰਮਾਂ ਦੀ ਨਿਖੇਧੀ ਕੀਤੀ ਹੈ । ਜੀਉਂਦਿਆਂ ਹੀ ਪਤਿ ਨ ਰਹੀ ਤਾਂ ਮਰਨ ਤੋਂ ਬਾਦ ਕੋਈ ਪ੍ਰਾਪਤੀ ਕਿਸੇ ਕੰਮ ਨਹੀਂ । ਜਿਹੜਾ ਮਨੁੱਖ ਇਥੇ ਪਤਿ ਵਾਲਾ ਜਾਣਿਆ ਜਾਂਦਾ ਹੈ ਸਤਿਕਾਰਿਆ ਤੇ ਸਵੀਕਾਰਿਆ ਜਾਂਦਾ ਹੈ, ਭਾਵ ਜੋ ਪੰਚ ਹੈ, ਪ੍ਰਧਾਨ ਹੈ, ਪ੍ਰਵਾਨ ਹੈ, ਉਹੀ ਪ੍ਰਭੂ ਦਰਗਾਹ ਵਿੱਚ ਵੀ ਮਾਣ ਪ੍ਰਾਪਤ ਕਰਦਾ ਹੈ । ਗੁਰਮਤਿ ਪਲਤ ਵਿੱਚ ਕਿਸੇ ਪ੍ਰਕਾਰ ਦੇ ਸੁਖ ਤੇ ਪਤਿ ਨਾਲੋਂ ਹਲਤ ਦੇ ਸੁੱਖ ਨੂੰ ਬਹੁਤ ਮਹਾਨ ਗਿਣਦੀ ਹੈ :

ਏਥੈ ਜਾਣੈ ਸੁ ਜਾਇ ਸਿਞਾਣੈ ॥[1]
ਸਚੁ ਮਹਲੁ ਘਰੁ ਪਾਇਆ ਗੁਰ ਕਾ ਸਬਦੁ ਪਛਾਨੁ ।......
ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ ॥[2]

ਗੁਰਮੁਖ, ਜਿਸਨੇ ਸੁਰਗ, ਮੁਕਤੀ ਤੇ ਬੈਕੁੰਠ ਸਭ ਦੇਖ ਲਏ ਹਨ ਪ੍ਰੰਤੂ ਉਹ ਜੋ ਸੁਖ, ਅਨੰਦ, ਪ੍ਰਭੂ ਦਰਸ਼ਨਾਂ ਵਿੱਚ ਮਹਿਸੂਸ ਕਰਦਾ ਹੈ ਉਹ ਹੋਰ ਕਿਤੇ ਨਹੀਂ ਹੈ । ਉਹ ਆਪ ਹਮੇਸ਼ਾਂ ਨਾਮ ਵਿੱਚ ਰੱਤਿਆ ਰਹਿੰਦਾ ਹੈ ਅਤੇ ਆਪਣੀ ਕੁਲ ਭਾਵ ਸਾਥੀ ਸਿੱਖਾਂ ਨੂੰ ਵੀ ਤਾਰ ਦਿੰਦਾ ਹੈ—ਗੁਰਮੁਖ ਦੀ ਕੁਲ ਗੁਰੂ ਕੇ ਸਿੱਖ ਹਨ । ਗੁਰਮੁਖ ਮੁਕਤੀ ਤੇ ਸਵਰਗ ਆਦਿ ਦੇ ਸੁਖ ਨਾਲੋਂ ਪ੍ਰਭੂ ਦਰਸ਼ਨ ਜਾਂ ਚਰਨਾਂ ਦੀ ਪ੍ਰੀਤੀ ਨੂੰ ਮਹੱਤਤਾ ਦਿੰਦਾ ਹੈ । ਇਥੇ ਸਦੀਵੀ ਅਨੰਦ ਹੈ :—

ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ
ਨਿਤਿ ਆਸਾ ਆਸ ਕਰੀਜੈ ॥
ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ
ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ।[3]

---

1. ਗੁਰੂ ਗ੍ਰੰਥ ਸਾਹਿਬ—ਰਾਮਕਲੀ ਮ. 3, ਪੰ. 952
2. ,, ,, ,, ਸਿਰੀ ਰਾਗ ਮ. 5, ਪੰ. 46
3. ,, ,, ,, ਕਲਿਆਣ ਮ. 4, ਪ. 1324

ਗੁਰਮੁਖਿ ਪਰਉਪਕਾਰੀ ਭਾਵਨਾ ਸਹਿਤ ਜੀਵਨ ਜੀਉਂਦਾ ਹੈ। ਅਸੀਂ ਪਹਿਲਾਂ ਸੰਕੇਤ ਕੀਤਾ ਹੈ ਕਿ ਗੁਰਮੁਖਿ ਜੀਵਨ ਮੁਕਤ ਹੋ ਕੇ ਦੂਸਰਿਆਂ ਦੇ ਕਲਿਆਣ ਪ੍ਰਤਿ ਕੰਮ ਕਰਦਾ ਹੈ। ਉਹ ਵਿਅੱਕਤੀਗਤ ਮੁਕਤੀ ਨਹੀਂ ਚਾਹੁੰਦਾ ਉਹ ਤਾਂ ਸਰਬੱਤ ਦੇ ਭਲੇ ਲਈ ਕਾਰਜ ਕਰਦਾ ਹੈ ਅਤੇ ਹਰਰੋਜ਼ ਸਭ ਲਈ ਅਰਦਾਸ ਕਰਦਾ ਹੈ ਉਹ ਆਪਣਾ ਜਨਮ ਸੁਆਰਨ ਦੇ ਨਾਲ ਨਾਲ ਦੂਜਿਆਂ ਨੂੰ ਵੀ ਸੰਸਾਰ ਸਾਗਰ ਤੋਂ ਪਾਰ ਉਤਾਰ ਦਿੰਦਾ ਹੈ :

ਗੁਰਮੁਖਿ ਨਾਮੁ ਸਲਾਹਿ ਜਨਮੁ ਸਵਾਰਿਆ ।
ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ ।।[1]

ਇਥੇ ਇਹ ਖਿਆਲ ਇਸ ਗਲ ਦੀ ਪੁਸ਼ਟੀ ਕਰਦਾ ਹੈ ਕਿ ਗੁਰਮਤਿ ਅਨੁਸਾਰ ਜੀਵਨ ਆਦਰਸ਼ ਹਉਮੈ ਦਾ ਤਿਆਗ ਕਰਕੇ ਤ੍ਰਿਸ਼ਨਾਵਾਂ ਤੋਂ ਵੈਰਾਗ ਧਾਰਕੇ ਇੱਕ ਸਹਜਮਈ ਜੀਵਨ ਜੀਉਣ ਦਾ ਨਾਂ ਹੈ। ਹੁਕਮ ਮੰਨ ਕੇ ਨਾਮ ਮਾਰਗ ਨੂੰ ਅਪਨਾਉਣਾ ਹੈ। ਇਹ ਸਹਜ ਮਾਰਗ ਤਾਂ ਹੀ ਸੰਭਵ ਹੈ ਜੇਕਰ ਅਸੀਂ ਪੰਜ ਕਮਾਦਕਾਂ ਨੂੰ ਸੰਜਮ ਵਿੱਚ ਰਖਕੇ ਸੰਸਾਰਕ ਪਦਾਰਥਾਂ ਦੇ ਮੋਹ ਤੋਂ ਵੈਰਾਗ ਧਾਰਨ ਕਰ ਲੈਂਦੇ ਹਾਂ :—

ਅਪਿਓ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ।।
ਸਹਜੇ ਸਹਜ ਮਿਲਿ ਰਹੈ ਅਮਰਾਪਦੁ ਪਾਵੈ ।।[2]

ਤਥਾ

ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ
ਓਇ ਆਪਿ ਛੁਟੇ ਪਰਵਾਰ ਸਿਉ ਸਭੁ ਜਗਤੁ ਛਡਾਇਆ ।।[3]

## (II) ਗੁਰੂ ਗ੍ਰੰਥ ਸਾਹਿਬ ਵਿੱਚ ਆਦਰਸ਼ ਮਨੁੱਖ ਲਈ ਵਰਤੇ ਗਏ ਸ਼ਬਦਾਂ ਦਾ ਸੰਖੇਪ ਪਰੀਚੇ

ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਨਾਨਕ ਦੇਵ ਨੇ ਸਬਦ ਸਚਿਆਰਾ[4] ਪੰਚ,[5] ਤੇ ਗੁਰਮੁਖ[6] ਵਰਤੇ ਹਨ। ਗੁਰੂ ਅੰਗਦ ਦੇਵ ਜੀ ਨੇ ਚਾਕਰ[7] ਤੇ ਆਸਕ[8], ਗੁਰੂ ਅਮਰਦਾਸ

1. ਗੁਰੂ ਗ੍ਰੰਥ ਸਾਹਿਬ—ਸਿਰੀ ਰਾਗ ਵਾਰ ਮ. 4 ਸ. ਮ. 3, ਪੰ. 86
2. —ਉਹੀ— ਤਿਲੰਗ ਮ. 4, ਪੰ. 725
3. —ਉਹੀ— ਪੰਨਾ 725
4. —ਉਹੀ— ਜਪੁ ਪੰ. 1
5. —ਉਹੀ— ਗਉੜੀ ਮ. 5 ਪੰ. 297
6. —ਉਹੀ— ਬਾ. ਅਖਰੀ ਪੰ. 250
7. —ਉਹੀ— ਆਸਾ ਦੀ ਵਾਰ ਮ. 1, ਪੰ. 474
8. —ਉਹੀ—

ਜੀ ਨੇ ਭਗਤ[1], ਗੁਰਸਿਖ[2], ਗੁਰੂ ਰਾਮਦਾਸ ਜੀ ਨੇ ਸੇਵਕ[3] ਸਿਖ[4], ਗੁਰੂ ਅਰਜਨ ਦੇਵ ਜੀ ਨੇ ਸੰਤ[5], ਸਾਧ[6] ਗਿਆਨੀ[7], ਬ੍ਰਹਮ ਗਿਆਨੀ[8] ਅਤੇ ਗੁਰੂ ਤੇਗ ਬਹਾਦਰ ਜੀ ਨੇ ਅਧਿੱਕਤਰ ਜਨ[9] ਸ਼ਬਦ ਦਾ ਪ੍ਰਯੋਗ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਦਰਸ਼ ਮਨੁੱਖ ਲਈ 'ਖਾਲਸਾ'[10] ਸ਼ਬਦ ਵਰਤਿਆ ਹੈ। ਇਨ੍ਹਾਂ ਸਾਰੇ ਸ਼ਬਦਾਂ ਵਿਚੋਂ ਗੁਰਮੁਖ ਸ਼ਬਦ ਜ਼ਿਆਦਾ ਵਰਤਿਆ ਗਿਆ ਹੈ। ਉਹ ਆਦਰਸ਼ ਮਨੁੱਖ ਦੇ ਜੀਵਨ ਦੀਆਂ ਉਚਤਮ ਕੀਮਤਾਂ ਦੀ ਪ੍ਰਤਿਨਿਧਤਾ ਕਰਦਾ ਹੈ।

ਗੁਰਬਾਣੀ ਵਿੱਚ ਸਮਕਾਲੀ ਧਰਮਾਂ ਦੇ ਆਦਰਸ਼ ਮਨੁੱਖਾਂ ਦਾ ਜ਼ਿਕਰ ਵੀ ਕੀਤਾ ਗਿਆ ਹੈ। ਉਹ ਕਥਨੀ ਤੇ ਕਰਨੀ ਵਿੱਚ ਇੱਕ ਸਮਾਨ ਨਹੀਂ ਹਨ। ਦੂਸਰੇ ਪਾਸੇ ਗੁਰੂ ਸਾਹਿਬ ਨੇ ਆਦਰਸ਼ ਮਨੁੱਖ ਦਾ ਸਹੀ ਸਰੂਪ ਵੀ ਚਿਤਰ ਕੇ ਦੱਸਿਆ ਹੈ ਕਿ ਆਦਰਸ਼ ਤਾਂ ਜੀਵਨ ਦੇ ਅਸਤਿਤਵ ਨਾਲ ਜੁੜਨ ਵਿੱਚ ਹੈ। ਇਥੇ ਉਪਰੋਕਤ ਦਿੱਤੇ ਸ਼ਬਦਾਂ ਦਾ ਸੰਖ਼ੇਪ ਪਰੀਚੈ ਦੇਣਾ ਉਚਿਤ ਸਮਝਦੇ ਹਾਂ।

## ਸਚਿਆਰਾ :

ਗੁਰਬਾਣੀ ਵਿਚ ਸ਼ਬਦ ਸਚਿਆਰਾ, ਸਚਿਆਰ ਅਤੇ ਸਚਿਆਰੀ ਵਰਤੇ ਹੋਏ ਮਿਲਦੇ ਹਨ। ਇਹ ਸ਼ਬਦ ਅਕਾਲ ਪੁਰਖ, ਗੁਰੂ ਅਤੇ ਆਦਰਸ਼ ਮਨੁੱਖ ਲਈ ਆਏ ਹਨ। ਭਾਈ ਗੁਰਦਾਸ ਜੀ ਨੇ ਵੀ ਸਚਿਆਰ ਸ਼ਬਦ ਦੀ ਵਰਤੋਂ ਕੀਤੀ ਹੈ। ਜਪੁਜੀ ਬਾਣੀ ਵਿੱਚ ਪਹਿਲਾ ਗੁਰੂ ਨਾਨਕ ਵੱਲੋਂ ਇਹੀ ਪ੍ਰਸ਼ਨ ਕੀਤਾ ਗਿਆ ਹੈ। ਫਿਰ ਇਸਦਾ ਉਤਰ ਦਿੱਤਾ ਗਿਆ ਹੈ।

---

1. —ਉਹੀ— ਗਉੜੀ ਕੀ ਵਾਰ ਮ. 4, ਪੰ. 306
2. —ਉਹੀ— ਮਾਰੂ ਸੋਲਹੇ ਮ. 5, ਪੰ. 1076
3. —ਉਹੀ— ਆਸਾ ਮ. 4, ਪੰ. 444
4. —ਉਹੀ— ਗੋਂਡ ਮ. 5, ਪੰ. 867
5. —ਉਹੀ— ਗਉੜੀ ਸੁਖਮਨੀ ਮ. 5, ਪੰ. 272
6. —ਉਹੀ— ਪੰ. 271
7. —ਉਹੀ— ਪੰ. 272
8. —ਉਹੀ— ਪੰ. 272
9. —ਉਹੀ— ਸਾਰੰਗ ਮ. 9, ਪੰ. 1231
10. —ਉਹੀ— ਸਰਬ ਲੋਹ ਗ੍ਰੰਥ, ਪਾਤਸ਼ਾਹੀ 10

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥[1]
ਨਾਨਕ ਏਵੈ ਜਾਣੀਐ ਸਭ ਆਪੇ ਸਚਿਆਰ ॥[2]
ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥[3]
ਸਚਿਆਰੈ ਸਾਬਾਸਿ ਹੈ ਕੁੜਿਆਰੇ ਫਿਟੁ ਫਿਟੁ ਕਰਾਇਆ ॥[4]

ਸਚਿਆਰਾ (ਸਤਯ-ਅਕਾਰ) ਜਿਸ ਦਾ ਸਰੂਪ ਹੀ ਸਤਯ ਹੈ ਸਚਿਆਰਾ ਕਿਹਾ ਗਿਆ ਹੈ । ਡਾ. ਪ੍ਰੇਮ ਪ੍ਰਕਾਸ਼ ਸਿੰਘ ਲਿਖਦਾ ਹੈ, ਗੁਰਮਤਿ ਅੰਦਰ ਸਚਿਆਰ ਸ਼ਬਦ ਆਤਮ ਬੋਧ ਵਾਲੇ ਵਿਅਕਤੀ ਲਈ ਵਰਤਿਆ ਗਿਆ ਹੈ। ਸਚਿਆਰ ਵਿਅਕਤੀ ਨੂੰ ਪਰਮ ਸ਼ਿਵੰ ਦੇ ਪ੍ਰਤੱਖ ਗਿਆਨ ਦਾ ਅਨੁਭਵ ਹੋਇਆ ਮੰਨਿਆ ਜਾਂਦਾ ਹੈ ।[5]

ਸਚਿਆਰ ਪਦ ਇੱਕ ਸਿਖਰ ਹੈ । ਇੱਕ ਨਿਸ਼ਾਨਾ ਹੈ ਜਿਥੇ ਪਹੁੰਚ ਕੇ ਜੀਵ ਨੂੰ ਪੂਰਨਤਾ ਪ੍ਰਾਪਤ ਹੁੰਦੀ ਹੈ। ਇਸ ਆਦਰਸ਼ ਦਾ ਆਧਾਰ 'ਸਚ' ਹੈ ਅਤੇ ਸ੍ਰੋਤ ਵੀ ਸਚ ਹੈ। ਸਚਿਆਰ ਵਿਅਕਤੀ ਨੂੰ ਪੁਗਿਆ ਹੋਇਆ ਮਨੁੱਖ ਮੰਨਿਆ ਗਿਆ ਹੈ। ਉਸ ਨੇ ਆਤਮ ਚੀਨ ਲਿਆ ਹੁੰਦਾ ਹੈ ਅਤੇ ਧਰਮ ਦੀ ਅੰਤਮ ਸਚਾਈ ਨੂੰ ਪਾ ਲਿਆ ਹੁੰਦਾ ਹੈ। ਡਾ. ਅਵਤਾਰ ਸਿੰਘ ਲਿਖਦਾ ਹੈ :—

> The term sachiara is used for the self which realizes Itself in the sense that is realizes this ultimate good.[6]

ਗੁਰੂ ਨਾਨਕ ਬਾਣੀ ਵਿੱਚ ਸਚ ਦੇ ਸਿਧਾਂਤ ਨਾਲੋਂ ਸਚੁ ਨੂੰ ਵਿਵਹਾਰਕ ਜੀਵਨ ਵਿੱਚ ਅਪਨਾਉਣਾ ਮਹੱਤਵ ਪੂਰਨ ਮੰਨਿਆ ਗਿਆ ਹੈ। ਗੁਰੂ ਕਥਨ ਹੈ :—

ਸਚਹੁ ਉਰੈ ਸਭ ਕੋ ਉਪਰ ਸਚੁ ਆਚਾਰੁ ॥[7]

ਸੋਹਨ ਸਿੰਘ ਨੇ ਸਚਿਆਰ ਦੀ ਵਿਚਾਰਧਾਰਾ ਨੂੰ ਹੋਰ ਵੀ ਵਿਸਥਾਰ ਨਾਲ ਬਿਆਨ ਕੀਤਾ ਹੈ :—

> Sachiara is literally, devoted to or given to Reality (Sacha). Since it means an orientation of ideas, interests, attitudes and habits, the idea is better understood by the expression used i.e. attunement to Reality.[8]

---

1. ਗੁਰੂ ਗ੍ਰੰਥ ਸਾਹਿਬ – ਜਪੁਜੀ, ਪੰ. 1
2. —ਉਹੀ— ਜਪੁਜੀ, ਪੰ. 2
3. —ਉਹੀ— ਰਾਮਕਲੀ ਮ. 1, ਪੰ. 937
4. ਭਾਈ ਗੁਰਦਾਸ ਵਾਰ 30/12
5. ਪ੍ਰੇਮ ਪ੍ਰਕਾਸ਼ ਸਿੰਘ ਗੁਰੂ ਨਾਨਕ ਤੇ ਨਿਰਗੁਣ ਧਾਰਾ, ਭਾਸ਼ਾ ਵਿਭਾਗ ਪੰਜਾਬ, 1973
6. Dr. Avtar Singh, Ethics of the sikhs, p. 39
7. ਗੁਰੂ ਗ੍ਰੰਥ ਸਾਹਿਬ—ਸਿਰੀ ਰਾਗੁ ਮ. 1, ਪੰ. 62
8. Sohan Singh Seeker's path p. 9

ਗੁਰੂ ਨਾਨਕ ਅਨੁਸਾਰ ਸਚਿਆਰਤਾ ਆਤਮਿਕ ਉਨਤੀ ਦਾ ਇੱਕ ਸੂਖਮ ਅਤੇ ਉਚਿਤ ਅਵਸਥਾ ਦਾ ਨਾਂ ਹੈ। ਵਾਸਤਵ ਵਿੱਚ ਆਤਮਿਕ ਪੂਰਨਤਾ ਨੂੰ ਹੀ ਜਪੁਜੀ ਅਨੁਸਾਰ ਸਚਿਆਰਤਾ ਦੇ ਲਫਜ਼ ਰਾਹੀ ਬਿਆਨ ਕੀਤਾ ਗਿਆ ਹੈ।..........ਸਚਿਆਰਤਾ ਇਕ ਮੰਜ਼ਲ ਹੈ ਜਿਥੋਂ ਤਕ ਪਹੁੰਚਣਾ ਸੁਹਿਰਦ ਸੋਚਵਾਨ ਸਾਧਕ ਦਾ ਕਰਤੱਵ ਹੈ।[1]

ਸਚਿਆਰ ਸੰਕਲਪ ਵਿੱਚ ਸਾਧਕ ਦੀ ਸਖਸ਼ੀਅਤ ਦੇ ਦੋਨੋਂ ਪੱਖ ਸ਼ਾਮਲ ਹਨ। ਇੱਕ ਪਾਸੇ ਆਦਰਸ਼ ਦਾ ਸਿਖਰ ਹੈ ਜਿਸਨੂੰ ਪ੍ਰਾਪਤ ਕਰਨਾ ਹੈ ਦੂਸਰੇ ਪਾਸੇ ਉਸ ਆਦਰਸ਼ ਤੱਕ ਪਹੁੰਚਣ ਲਈ ਸਾਧਨ ਹਨ। ਗੁਰੂ ਦੇ ਹੁਕਮ ਦਾ ਮੰਨਣਾ ਹੈ ਹੁਕਮ ਕੀ ਹੈ ?

ਏਕੋ ਨਾਮ ਹੁਕਮ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥[2]

ਹੁਕਮ ਮੰਨਣ ਨਾਲ ਹਉਮੈ ਦਾ ਅਭਾਵ ਹੁੰਦਾ ਹੈ। ਅੰਤਹਕਰਨ ਸ਼ੁਧ ਹੁੰਦਾ ਹੈ। ਸ਼ੁਭ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ। ਇਸ ਪ੍ਰਕਾਰ ਦੇ ਸਦਗੁਣਾਂ ਨੂੰ ਧਾਰਨ ਕਰਨ ਵਾਲੇ ਸਿੱਖ ਸਤਿਗੁਰੂ ਦੀ ਹਜ਼ੂਰੀ ਵਿੱਚ ਬੈਠ ਕੇ ਜੀਵਨ ਸਫਲਤਾ ਲਈ ਘਾਲਣਾ ਘਾਲਦੇ ਹਨ :

ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ
ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥[3]
ਸਚਿਆਰੇ ਮਨੁੱਖ ਸਾਚੇ ਨਾਮ ਦਾ ਧਨ ਇਕੱਤਰਤ ਕਰਦੇ ਹਨ।[4]

ਗੁਰਬਾਣੀ ਅਨੁਸਾਰ ਸਚਿਆਰ ਪਦ ਦੀ ਪ੍ਰਾਪਤੀ ਸਤਿਗੁਰੂ ਦੀ ਕਿਰਪਾ ਉਤੇ ਨਿਰਭਰ ਹੈ :

ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ।
ਨਾਨਕ ਜਿਸਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ ॥[5]

ਸਚਿਆਰ ਸਖਸ਼ੀਅਤ ਗੁਰੂ ਨਾਨਕ ਦੇਵ ਜੀ ਦਾ ਆਦਰਸ਼ ਸੀ । ਗੁਰੂ ਜੀ ਦੇ ਮੰਤਵ ਤੇ ਫਲਸਫੇ ਦਾ ਆਧਾਰ ਸੀ। ਗੁਰੂ ਜੀ ਵਾਸਤੇ ਧਾਰਮਿਕ, ਸਮਾਜਿਕ, ਤੇ ਰਾਜਨੀਤਕ ਮੰਡਲ ਨੂੰ ਸੁਧਾਰਨ ਤੇ ਸ਼ੁਧ ਬਣਾਉਣ ਦਾ ਸਭ ਤੋਂ ਵੱਡਾ ਹਥਿਆਰ ਸੀ।[6] ਡਾ. ਮੋਹਨ ਸਿੰਘ ਲਿਖਦਾ ਹੈ, ਅਖਲਾਕ, ਸੁਭਾਚਾਰ, ਸਦਾਚਾਰ ਦਾ ਦੁਨੀਆਂ ਦੀ ਤਰੀਖ ਵਿੱਚ ਸਭ ਤੋਂ ਪਹਿਲਾ ਮਨੋਵਿਗਿਆਨਕ ਅਸੂਲ ਦਸਣ ਵਾਲਾ ਨਾਨਕ ਹੀ ਸੀ। ਸਚ

---

1. ਗੁਰਨਾਮ ਕੌਰ ਬੇਦੀ—ਜਪੁਜੀ ਸਚਿਆਰ ਸੰਕਲਪ, ਪੰ. 43
2. ਗੁਰੂ ਗ੍ਰੰਥ ਸਾਹਿਬ—ਸਿਰੀ ਰਾਗ ਮ. 1, ਪੰ. 72
3. —ਉਹੀ— ਸਿਰੀ ਰਾਗ ਮ. 4, ਪੰ. 305
4. —ਉਹੀ— ਰਾਮਕਲੀ ਮ. 1, ਪੰ. 937
   ਸਚਿਆਰੀ ਸਚੁ ਸੰਚਿਆ ਸਾਚਉ ਨਾਮ ਅਮੋਲੁ ॥
   ਹਰਿ ਨਿਰਮਾਇਲੁ ਉਜਲੋ ਪਤਿਸਾਚੀ ਸੁਚੁ ਬੋਲੁ ॥
5. —ਉਹੀ— ਵਡਹੰਸ ਮ. 4, ਪੰ. 593
6. ਜੋਗਿੰਦਰ ਸਿੰਘ, ਜਪੁ ਸੱਚੀ ਟਕਸਾਲ, ਪੰ. 32

ਪ੍ਰਾਪਤੀ ਦਾ ਸਾਧਨ ਵੀ ਸੱਚ ਹੀ ਹੈ। ਸੱਚ ਤੋਂ ਉਚਾ ਸੁੱਚਾ ਆਚਾਰ ਹੈ ਅਜਿਹੇ ਸੱਚ ਤੇ ਉਨ੍ਹਾਂ ਤੋਂ ਵੱਧ ਕਿਸੇ ਨੇ ਜ਼ੋਰ ਨਹੀਂ ਦਿੱਤਾ।[1]

ਸਚਿਆਰ (ਪਦ) ਉਨਤ ਵਿਅਕਤਿਤਵ ਦੇ ਸੁੰਦਰ ਵਿਵਹਾਰ ਪ੍ਰਗਟਾਵੇ ਦਾ ਨਾਂ ਹੈ ਇਹ ਕਿਸੇ ਵਿਸ਼ੇਸ਼ ਧਾਰਮਕ ਵਿਧਾਨ ਦਾ ਪਛਾਣ ਚਿੰਨ ਨਹੀਂ। ਸਚਿਆਰ ਸਖਸ਼ੀਅਤ ਦਾ ਜੋ ਗਾਡੀ ਰਾਹ ਗੁਰੂ ਨਾਨਕ ਨੇ ਦਰਸਾਇਆ ਸਦੀਵੀ ਤੌਰ ਤੇ ਸਰਬ-ਉਚ ਅਤੇ ਸਰਬੋਤਮ ਹੈ।[2] ਸਚਿਆਰ ਸਖਸ਼ ਹੀ ਸਚ ਦੀਆਂ ਕੀਮਤਾਂ ਨੂੰ ਦ੍ਰਿੜ ਕਰਵਾ ਸਕਦਾ ਹੈ। ਸਚਿਆਰਤਾ ਹੀ ਕਿਸੇ ਮਹਾਨ ਸਖਸ਼ ਦੀ ਉਤਮਤਾ ਜਾਂ ਲਘੁਤਾ ਦਾ ਫੈਸਲਾ ਕਰਨ ਵਾਲੀ ਪਰਖ ਕਸੌਟੀ ਹੈ।[3]

ਸਚਿਆਰਾ ਮਨੁੱਖ ਸਚੇ, ਹੁਕਮ, ਰਜਾ ਵਰਗੇ ਗੁਣਾਂ ਨੂੰ ਆਪਣੇ ਜੀਵਨ ਵਿੱਚ ਪ੍ਰਫੁਲਤ ਕਰ ਲੈਂਦਾ ਹੈ। ਉਸਦੀ ਸੁਰਤਿ, ਮਤਿ, ਮਨ ਤੇ ਬੁਧੀ ਸਭ ਨਵੇਂ ਸਿਰਿਓ ਘੜੇ ਜਾਂਦੇ ਹਨ। ਓਹ ਪ੍ਰਭੂ ਦੀ ਦਰਗਾਰ ਅੰਦਰ ਵਡਿਆਈ ਦਾ ਪਾਤਰ ਬਣਦਾ ਹੈ।

ਅਗੈ ਗਇਆ ਜਾਣੀਐ .. ……… ॥[5]

## ਪੰਚ

ਪੰਚ ਸ਼ਬਦ ਦਾ ਨਿਕਾਸ 'ਪੰਚਿ' ਧਾਤੂ ਤੋਂ ਮੰਨਿਆਂ ਜਾਂਦਾ ਹੈ ਜਿਸਦਾ ਅਰਥ ਹੈ ਫੈਲਾਉਣਾ।[4] ਇਸਦਾ ਸੰਸਕ੍ਰਿਤ ਰੂਪ ਹੈ ਪਵਚ, ਪੰਜ ਦਾ ਅੰਗ, ਪਰਧਾਨ ਅੰਗ ਇਸ ਲਈ ਇਸ ਸ਼ਬਦ ਨੂੰ ਸਰੇਸ਼ਟ ਪੁਰਸ਼ ਲਈ ਵਰਤਿਆ ਜਾਂਦਾ ਹੈ। ਪੰਚ ਅਧਿਆਤਮਿਕ ਮੰਡਲ ਲਈ ਪੁੱਗਿਆ ਹੋਇਆ ਮਨੁੱਖ ਹੁੰਦਾ ਹੈ। ਉਹ ਧਿਆਨੀ ਪੁਰਸ਼ ਪ੍ਰਭੂ ਦਰਗਹ ਵਿੱਚ ਪ੍ਰਵਾਨ ਹੁੰਦਾ ਹੈ ਅਤੇ ਸਭਾ ਵਿਚ ਪ੍ਰਧਾਨ ਹੁੰਦਾ ਹੈ ਅਤੇ ਦੁਨਿਆਵੀ ਕੀਮਤਾਂ ਦੇ ਮਾਪ ਤੋਲ ਵਿੱਚ ਪੂਰਾ ਉਤਰਦਾ ਹੈ। ਉਹ ਸਭਿਆਚਾਰਕ ਪੁਰਖ ਪ੍ਰਮਾਤਮਾ ਦਾ ਪਿਆਰਾ ਭਗਤ ਹੁੰਦਾ ਹੈ।

ਪੰਚ, ਪੰਜ ਪੜਾਵਾਂ ਵਿਚੋਂ ਲੰਘ ਕੇ ਪੂਰਨਤਾ ਪ੍ਰਾਪਤ ਕਰਦਾ ਹੈ। ਉਹ ਪ੍ਰਭੂ ਹੁਕਮ ਨੂੰ ਮੰਨਦਾ ਹੈ ਪ੍ਰਭੂ ਦਾ ਹੁਕਮ ਨਾਮ ਜਪਣ ਦਾ ਹੈ। ਪ੍ਰਭੂ ਜਸ ਨੂੰ ਗਾਉਂਦਾ ਹੈ। ਪ੍ਰਭੂ ਕੀਰਤੀ ਨੂੰ ਸੁਣਦਾ ਹੈ। ਸੁਣਨਾ ਵੀ ਇਕ ਕਿਸਮ ਦੀ ਭਗਤੀ ਹੈ। ਉਹ ਪ੍ਰਭੂ ਦੇ ਗੁਣਾਂ ਨੂੰ ਮੰਨਦਾ ਹੈ ਅਤੇ ਮਨ ਵਿਚ ਵਸਾਉਂਦਾ ਹੈ। ਪੰਚ ਇਨ੍ਹਾਂ ਪੰਜਾਂ ਗੁਣਾਂ ਨੂੰ ਧਾਰਨ ਕਰਦਾ ਹੈ। ਪੰਚ ਨੂੰ ਇਸ ਗਲ ਦੀ ਸੋਝੀ ਹੋ ਜਾਂਦੀ ਹੈ ਕਿ ਗੁਣ ਤਾਂ ਅੰਦਰ ਹੀ ਹਨ। ਇਨ੍ਹਾਂ ਗੁਣਾਂ ਨੂੰ ਉਜਾਗਰ ਕਰਨ ਦੀ ਲੋੜ ਹੈ। ਉਹ ਸਤਿਗੁਰੂ ਦੇ ਉਪਦੇਸ਼ ਰਾਹੀਂ ਇਨ੍ਹਾਂ

1. ਗੁਰਨਾਮ ਕੌਰ ਬੇਦੀ ਜਪੁਜੀ ਸਚਿਆਰ ਸੰਕਲਪ ਪੰ. 41-42
2. —ਉਹੀ— ਪੰ. 41
3. —ਉਹੀ— ਪੰ. 51
4. ਗੁਰੂ ਗ੍ਰੰਥ ਸਾਹਿਬ—ਪੰ. 16
5. ਭਾਈ ਵੀਰ ਸਿੰਘ, ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪਹਿਲੀ, ਪੰ. 85

ਗੁਣਾਂ ਨੂੰ ਅਪਨਾ ਲੈਂਦਾ ਹੈ—

ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲ ॥
ਵਿਣੁ ਸਤਿਗੁਰ ਗੁਣ ਨ ਜਾਪਈ ॥
ਜਿਚਰ ਸਬਦਿ ਨ ਕਰਹਿ ਬੀਚਾਰ ॥[1]

ਪੰਚ, ਪੰਜ ਸਦਗੁਣਾਂ ਸਤਿ, ਸੰਤੋਖ, ਦਇਆ, ਧਰਮ ਤੇ ਧੀਰਜ ਦਾ ਧਾਰਨੀ ਹੁੰਦਾ ਹੈ। ਉਹ ਪੰਜ ਕਮਾਦਕ (ਅਵਗੁਣਾਂ) ਨੂੰ ਪੂਰੇ ਸੰਜਮ ਵਿੱਚ ਰਖਦਾ ਹੈ। ਪੰਚ ਪੰਜ ਤਨ ਮਾਤਰਾ (ਸਬਦ, ਸਪਰਸ, ਰੂਪ, ਰਸ, ਗੰਧ) ਨੂੰ ਵੀ ਸਹੀ ਸੇਧ ਵਿੱਚ ਰਖਦਾ ਹੈ। ਪੰਚ ਪ੍ਰਭੂ ਦਰਗਾਹ ਅੰਦਰ ਸਤਿਕਾਰ ਪਾਉਂਦਾ ਹੈ।

ਚੇਤੰਨ ਪੁਰਸ਼ ਪੰਚ ਜਗਤ ਦੀ ਛਿੰਨ ਭੰਗਰਤਾ ਬਾਰੇ ਵੀ ਪੂਰਾ ਪੂਰਾ ਸੁਚੇਤ ਹੁੰਦਾ ਹੈ। ਉਹ ਇਸਦੇ ਕੂੜ ਪਰਪੰਚ ਬਾਰੇ ਪੂਰਾ ਗਿਆਨ ਰਖਦਾ ਹੈ ਇਸ ਲਈ ਨਾ ਤਾਂ ਉਹ ਇਸ ਦੇ ਪਦਾਰਥਾਂ ਦੇ ਮੋਹ ਵਿੱਚ ਖਚਤ ਹੀ ਹੁੰਦਾ ਹੈ ਅਤੇ ਨਾ ਹੀ ਇਨਾਂ ਦਾ ਤਿਆਗ ਕਰਦਾ ਹੈ। ਇਹ ਪਦਾਰਥ ਉਸ ਲਈ ਕੇਵਲ ਸਾਧਨ ਮਾਤਰ ਹਨ। ਉਹ ਪਦਾਰਥਾਂ ਵਿੱਚ ਮੋਹ ਦੇ ਤਿਆਗ ਦੀ ਰੁਚੀ ਰਖਦਾ ਹੈ—

ਪੰਚਮਿ ਪੰਚ ਪ੍ਰਧਾਨ ਤੇ ਜਿਹ ਜਾਨਿਓ ਪਰਪੰਚੁ ॥[2]

**ਸਾਧ :**

ਗੁਰਬਾਣੀ ਵਿਚ ਸਾਧ, ਸੰਤ, ਜਨ ਲਗ-ਭਗ ਇਕੋ ਅਰਥ ਵਿੱਚ ਵਰਤੇ ਗਏ ਸ਼ਬਦ ਹਨ। ਸਾਧ ਦੇ ਕੋਸ਼ਗਤ ਅਰਥ, ਹਨ ਸਾਧੂ, ਮਹਾਤਮਾ, ਈਸ਼ਵਰ,ਭਗਤ, ਭਲੇ ਲੋਕ, ਨੇਕ, ਧਰਮੀ, ਫਕੀਰ। ਇਹ ਸ਼ਬਦ ਸਿਧੇ ਸਾਦੇ ਵਿਅਕਤੀ ਲਈ ਵੀ ਵਰਤਿਆ ਜਾਂਦਾ ਹੈ। ਜਿਸ ਵਿਅਕਤੀ ਨੇ ਆਪਣੇ ਮਨ ਨੂੰ ਪਸ਼ੂ ਵਿਰਤੀ ਤੋਂ ਸਾਧ ਲਿਆ ਹੈ ਉਸਨੂੰ ਸਾਧ ਕਿਹਾ ਜਾਂਦਾ ਹੈ।

ਵੈਦਕ ਸਮੇਂ ਵਿੱਚ ਪ੍ਰਕਾਸ਼ਵਾਨ ਉਤਮ ਗੁਣਾਂ ਵਾਲੇ, ਵਾਸਨਾ ਰਹਿਤ ਪ੍ਰਭੂ ਨੂੰ ਸਾਖਿਆਤ ਕਰਨ ਵਾਲੇ ਨੂੰ ਸਾਧ ਕਿਹਾ ਜਾਂਦਾ ਸੀ। ਇਹ ਲੋਕ ਬਾਨ ਪ੍ਰਸਤ ਆਸ਼ਰਮ ਵਿੱਚ ਇੰਦਰਿਆਂ ਨੂੰ ਵਸ ਕਰ ਲੈਂਦੇ ਸਨ ਅਤੇ ਬਾਦ ਵਿਚ ਸੰਨਿਆਸ ਧਾਰਨ ਕਰਕੇ ਆਪਣਾ ਜੀਵਨ ਬਤੀਤ ਕਰਦੇ ਸਨ। ਬਾਦ ਵਿਚ ਇਹ ਸ਼ਬਦ ਭੇਖ ਧਾਰੀਆਂ ਤਕ ਪਹੁੰਚ ਗਿਆ। ਵੈਰਾਗੀਆਂ ਤੇ ਉਦਾਸੀਆਂ ਲਈ ਵੀ ਸਾਧੂ ਸ਼ਬਦ ਵਰਤਿਆ ਮਿਲਦਾ ਹੈ। ਗੁਰਬਾਣੀ ਵਿੱਚ ਸਾਧੂ ਤੇ ਵੈਰਾਗੀ ਸ਼ਬਦ ਇਕੱਠਾ ਤੇ ਵਖਰਾ ਵਖਰਾ ਵੀ ਆਇਆ ਹੈ। ਸਾਧ ਸ਼ਬਦ ਪ੍ਰਭੂ

---

1. ਗੁਰੂ ਗ੍ਰੰਥ ਸਾਹਿਬ—ਰਾਮਕਲੀ ਮ. 1, ਪੰ. 936
2. —ਉਹੀ— ਗਉੜੀ ਮ. 5, ਪੰ. 297

ਗੁਣਾਂ ਨਾਲ ਸੰਪੰਨ ਵਿਅਕਤੀ ਲਈ ਵਰਤਿਆ ਗਿਆ ਹੈ—

ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮਿ ਵਸਾਏ ॥
ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪ ਗਵਾਏ ॥[1]

ਗੁਰਬਾਣੀ ਵਿੱਚ ਸਾਧ ਸ਼ਬਦ ਸਧਾਰਨ ਵਿਅਕਤੀ ਲਈ ਨਹੀਂ ਆਇਆ ਸਾਧ ਭੇਖਧਾਰੀ ਨਹੀਂ ਹੁੰਦਾ। ਉਸਦੇ ਕਰਮ ਨਿਰਮਲ ਹੁੰਦੇ ਹਨ ਉਹ ਅੰਮ੍ਰਿਤਮਈ ਬਚਨ ਬੋਲਦਾ ਹੈ।[2] ਉਸਦੇ ਹਿਰਦੇ ਵਿੱਚ ਪ੍ਰਭੂ ਨਾਮ ਦਾ ਵਾਸਾ ਹੁੰਦਾ ਹੈ। ਅਜਿਹੇ ਆਦਰਸ਼ ਵਿਅਕਤੀ ਦੀ ਉਪਮਾ ਕਿਸੇ ਦੁਨਿਆਵੀ ਵਿਅਕਤੀ ਨਾਲ ਨਹੀਂ ਹੋ ਸਕਦੀ ਕੇਵਲ ਪ੍ਰਭੂ ਨਾਲ ਹੀ ਹੋ ਸਕਦੀ ਹੈ। ਸਾਧ ਦੀ ਉਪਮਾ ਵੇਦ ਨਹੀਂ ਜਾਣ ਸਕਦੇ। ਵੇਦ ਤਾਂ ਤਿੰਨਾਂ ਗੁਣਾਂ ਤਕ ਹੀ ਸੀਮਤ ਹਨ। ਸਾਧ ਉਪਮਾ ਤਿੰਨਾਂ ਗੁਣਾਂ ਤੋਂ ਉਪਰ ਹੈ। ਸਾਧ ਦੀ ਸੰਗਤ ਵਿੱਚ ਤਿੰਨ ਤਾਂਪ (ਆਧਿ, ਬਿਆਧਿ ਅਤੇ ਉਪਾਧ) ਮਿਟ ਜਾਂਦੇ ਹਨ। ਗੁਰਬਾਣੀ ਨੇ ਤਾਂ ਸਾਧੂ ਤੇ ਪ੍ਰਭੂ ਵਿੱਚ ਕੋਈ ਭੇਦ ਨਹੀਂ ਦੱਸਿਆ—

ਸਾਧ ਕੀ ਸੋਭਾ ਸਾਧ ਬਨਿਆਈ ॥
ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥[3]

ਸਾਧੂ ਦੀ ਸੰਗਤ ਮਨੁੱਖ ਦੇ ਚੰਗੇ ਭਾਗਾਂ ਨਾਲ ਮਿਲਦੀ ਹੈ। ਇਸ ਤਰਾਂ ਦੇ ਨਿਰਮਲ ਤੇ ਸਦਗੁਣਾਂ ਵਾਲੇ ਆਦਰਸ਼ ਮਨੁੱਖ ਦੀ ਸੰਗਤ ਕਰਨ ਨਾਲ ਪਰਮਪਦ ਦੀ ਪ੍ਰਾਪਤੀ ਹੁੰਦੀ ਹੈ.

ਸਾਧ ਕੈ ਸੰਗਿ ਸਭ ਕੁਲ ਉਧਾਰੈ ॥
ਸਾਧ ਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥[4]

ਗੁਰਮਤ ਮਾਰਤੰਡ ਦੇ ਕਰਤਾ ਦਾ ਕਥਨ ਹੈ ਕਿ ਸੰਤ ਕੋਈ ਖਾਸ ਜਮਾਤ ਅਥਵਾ ਪੰਥ ਨਹੀਂ ਅਰ ਨਾ ਹੀ ਉਸ ਲਈ ਕੋਈ ਖਾਸ ਲਿਬਾਸ ਹੀ ਨੀਯਤ ਹੈ।[5]

ਸੰਤ ਜਨ ਪੰਜ ਕਮਾਦਕਾਂ ਨੂੰ ਵਸ ਕਰਕੇ ਜੀਵਨ ਵਿੱਚ ਵਿਚਰਦੇ ਹਨ। ਪ੍ਰਭੂ ਨਿਰਵੈਰ ਹੈ ਸੰਤ ਵੀ ਉਸਦੇ ਨਿਰਮਲ ਹਨ ਉਨਾਂ ਦੀ ਸੰਗਤ ਵਿੱਚ ਸਾਰੇ ਪਾਪ ਵਿਨਸ ਜਾਂਦੇ ਹਨ।[6] ਸੰਤ ਪ੍ਰਭੂ ਨੂੰ ਸਦਾ ਹੀ ਅੰਗ ਸੰਗ ਸਮਝਦਾ ਹੈ ਉਹ ਬਿਨਾਂ ਪ੍ਰਭੂ ਤੋਂ ਹੋਰ ਕਿਸੇ ਨੂੰ ਨਹੀਂ ਮੰਨਦਾ। ਹਰਖ ਸੋਗ ਦੋਹਾਂ ਤੋਂ ਮੁਕਤ ਹੁੰਦਾ ਹੈ। ਉਹ ਸੰਸਾਰੀ

1. ਗੁਰੂ ਗ੍ਰੰਥ ਸਾਹਿਬ—ਸਿਰੀ ਰਾਗ ਮ. 3, ਪੰ, 29
2. —ਉਹੀ— ਗਉੜੀ ਮ. 5, ਪੰ. 271
3. —ਉਹੀ— ਗਉੜੀ ਮ. 5, ਪੰ. 272
4. —ਉਹੀ-- ਗਉੜੀ ਮ. 5, ਪੰ. 272
5. ਭਾਈ ਕਾਨ੍ਹ ਸਿੰਘ, ਗੁਰਮਤਿ ਮਾਰਤੰਡ ਭਾਗ ਪਹਿਲਾ, ਪੰ. 196
6. ਗੁਰੂ ਗ੍ਰੰਥ ਸਾਹਿਬ—ਮਾਝ ਮ. 5, ਪੰ. 49

ਕਾਰੋਵਾਰਾਂ ਵਿੱਚ ਜੁੜੇ ਹੋਏ ਵੀ ਪ੍ਰਭੂ ਨਾਲ ਇੱਕ ਸੁਰ ਹੋਏ ਰਹਿੰਦੇ ਹਨ ।[1] ਸੰਤਾਂ ਦੀ ਸੰਗਤ ਤੋਂ ਹੀ ਸਚਾਈ ਤੇ ਸਫਾਈ ਦੀ ਪ੍ਰਾਪਤੀ ਹੁੰਦੀ ਹੈ । ਸੰਤ ਮੋਹ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਰਹਿੰਦਾ ਹੈ । ਉਹ ਸਾਰੇ ਪਾਸੇ ਬ੍ਰਹਮ ਦਾ ਪਸਾਰਾ ਹੀ ਦੇਖਦਾ ਹੈ । ਸੰਤ ਨੂੰ ਪ੍ਰਭੂ ਇੱਕ ਛਿਨ ਵੀ ਨਹੀਂ ਵਿਸਰਦਾ :

ਜਿਨਾ ਸਾਸਿ ਗਿਰਾਸਿ ਨ ਵੀਸਰੈ ਹਰਿ ਨਾਮਾ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨ ਸੇਈ ਸੰਤ ॥[2]

ਸੰਤ ਦੀ ਨਿਸ਼ਾਨੀ ਗੁਰਬਾਣੀ ਵਿੱਚ ਵਰਣਨ ਹੈ ਉਹ ਇਹ ਹੈ ਜਿਸਦੀ ਸਗਤ ਕੀਤਿਆਂ ਮਨੁੱਖ ਤਰ ਜਾਂਦਾ ਹੈ—

ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ॥[3]

ਮਾਇਆ ਨੇ ਸਾਰੇ ਸੰਸਾਰ ਨੂੰ ਛਲਿਆ ਹੋਇਆ ਹੈ ਸਾਰੇ ਜੀਵ ਜੰਤੂ ਮਾਇਆ ਦੀ ਲਪੇਟ ਵਿਚ ਹਨ ।

ਸੰਤਾਂ ਨੇ ਮਾਇਆ ਨੂੰ ਛਲ ਰਖਿਆ ਹੈ । ਉਲਟਾ ਮਾਇਆ ਸੰਤਾਂ ਦੀ ਸੇਵਾ ਕਰਦੀ ਹੈ । ਸੰਤ ਪ੍ਰਿਥਵੀ, ਪਵਨ, ਅਗਨੀ ਤੇ ਸੂਰਜ ਵਾਂਗ ਪਰਉਪਕਾਰੀ ਭਾਵਨਾ ਵਾਲੇ ਹੁੰਦੇ ਹਨ । ਉਹ ਸਭ ਨੂੰ ਸਮਾਨਤਾ ਨਾਲ ਸੁਖ ਪਹੁੰਚਾਂਦੇ ਹਨ[4]—

## ਬ੍ਰਹਮ ਗਿਆਨੀ

ਬ੍ਰਹਮ ਗਿਆਨੀ ਦੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿੱਚ ਭਰਪੂਰ ਵਿਆਖਿਆ ਕੀਤੀ ਹੈ ।

ਬ੍ਰਹਮ ਨੂੰ ਜਾਣਨ ਵਾਲੇ ਨੂੰ ਬ੍ਰਹਮ ਗਿਆਨੀ ਕਿਹਾ ਗਿਆ ਹੈ । ਬ੍ਰਹਮ ਗਿਆਨੀ ਦਾ ਸ਼ਬਦ ਰਿਗਵੇਦ ਵਿੱਚ ਵੀ ਆਇਆ ਹੈ ਪ੍ਰੰਤੂ ਉਥੇ ਅਰਥ ਇਸ ਤਰਾਂ ਨਹੀਂ ਹਨ । ਉਥੇ ਪ੍ਰਭੂ ਦੇ ਸਹਾਇਕ ਮਨੁੱਖ ਨੂੰ ਕਰਮ ਕਰਨ ਬਾਰੇ ਜਾਣਕਾਰੀ ਦਿੰਦੇ ਹਨ ।[5] ਉਪਨਿਸ਼ਦਾਂ ਦੇ ਸਮੇਂ ਵਿੱਚ ਮਨੁੱਖੀ ਗਿਆਨ ਵਿਚ ਵਾਧਾ ਹੋਣ ਕਰਕੇ ਗਿਆਨੀ ਸ਼ਬਦ ਦੀ ਪੂਰੀ ਵਿਆਖਿਆ ਮਿਲਦੀ ਹੈ—

> ਜੇ ਕੋਈ ਪਾਰਬ੍ਰਹਮ ਪਰਮਾਤਮਾ ਨੂੰ ਜਾਣ ਲੈਂਦਾ ਹੈ ਉਹ ਬ੍ਰਹਮ ਹੀ ਹੋ ਜਾਂਦਾ ਹੈ । ਉਹ ਸਭ ਪ੍ਰਕਾਰ ਦੇ ਦੁਖਾਂ ਚਿੰਤਾਵਾਂ ਤੋਂ ਮੁਕਤ ਹੋ ਜਾਂਦਾ ਹੈ, ਹਿਰਦੇ ਦੇ ਸ਼ੰਕੇ, ਭਰਮ ਦੇਹ ਅਭਿਮਾਨ ਵਿਸ਼ੇ ਵਾਸ਼ਨਾਵਾਂ ਤੋਂ ਉਪਰ ਉੱਠ ਜਾਂਦਾ

1. ਗੁਰੂ ਗ੍ਰੰਥ ਸਾਹਿਬ—ਗਉੜੀ ਮ. 5, ਪੰ. 86
2. —ਉਹੀ— ਵਾਰ ਗਉੜੀ ਮ. 5, 2(8)
3. —ਉਹੀ— ਵਾਰ ਗਉੜੀ ਮ. 5, 2(11)
4. —ਉਹੀ— ਮਾਰੂ ਅਸਟਪਦੀਆਂ ਮ. 5, (3)
5. ਰਿਗਵੇਦ 20.162-7

ਹੈ ਅਤੇ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ।[1] ਈਸ ਉਪਨਿਸ਼ਦ ਵਿੱਚ ਵੀ ਬ੍ਰਹਮ ਗਿਆਨੀ ਦੀ ਵਿਆਖਿਆ ਮਿਲਦੀ ਹੈ।[2]

ਗੀਤਾ ਵਿੱਚ ਇਹ ਸ਼ਬਦ ਸਮਦ੍ਰਿਸ਼ਟੀ ਵਾਲੇ, ਇਛਾਵਾਂ, ਤ੍ਰਿਸ਼ਨਾਵਾਂ ਤੋਂ ਮੁਕਤ ਵਿਅਕਤੀ ਵਾਸਤੇ ਆਇਆ ਹੈ।[3]

ਗੁਰਬਾਣੀ ਵਿੱਚ ਬ੍ਰਹਮ ਗਿਆਨੀ ਬ੍ਰਹਮ ਨੂੰ ਹਰ ਪਾਸੇ ਜੋਤ ਰੂਪ ਵਿਚ ਪਸਰਿਆ ਦੇਖਦਾ ਹੈ।[4] ਉਹ ਮੋਹ ਮਾਇਆ ਤੋਂ ਨਿਰਲੇਪ ਹੁੰਦਾ ਹੈ, ਦੂਈ ਦਵੈਤ ਤੋਂ ਮੁਕਤ ਹੁੰਦਾ ਹੈ। ਇੱਕ ਬ੍ਰਹਮ ਵਲ ਹੀ ਧਿਆਨ ਧਰਦਾ ਹੈ। ਉਹ ਪ੍ਰਭੂ ਨਾਲ ਇੱਕ ਮਿਕ ਹੋਣ ਕਰਕੇ ਉਸਦੀਆਂ ਸ਼ਕਤੀਆਂ ਦਾ ਮਾਲਕ ਹੁੰਦਾ ਹੈ।[5] ਬ੍ਰਹਮ ਗਿਆਨੀ ਸਭ ਤੇ ਉਚਾ ਹੁੰਦਾ ਹੋਇਆ ਵੀ ਸਭ ਪਾਸੇ ਸਹਿਜ ਤੇ ਨਿਮਰਤਾ ਵਿੱਚ ਵਿਚਰਦਾ ਹੈ।[6] ਉਹ ਸਾਰੇ ਸੰਸਾਰ ਨੂੰ ਆਪਣਾ ਸਮਝਦਾ ਹੈ ਅਤੇ ਸਭ ਲੋਕਾਂ ਨੂੰ ਆਪਣਾ ਮੀਤ ਸਮਝ ਕੇ ਸਭ ਪਾਸੇ ਆਪਣਾ ਆਪ ਹੀ ਦੇਖਦਾ ਹੈ—

ਬ੍ਰਹਮ ਗਿਆਨੀ ਕਾ ਸਗਲ ਅਕਾਰੁ
ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥[7]

## ਭਗਤ

ਗੁਰਮਤ ਮਾਰਤੰਡ ਅਨੁਸਾਰ ਭਗਤ ਸ਼ਬਦ ਭਜ ਧਾਤੂ (ਮਸ਼ਦਰ) ਤੋਂ ਬਣਿਆ ਹੈ। ਜਿਸਦਾ ਅਰਥ ਹੈ-ਵੰਡਣਾ, ਸੇਵਾ ਕਰਨਾ, ਸਿਮਰਨ ਕਰਨਾ, ਜੋ ਵਰਤਾ ਕੇ ਛਕਦਾ ਹੈ ਸੰਸਾਰ ਦੀ ਸੇਵਾ ਕਰਦਾ ਹੈ ਅਤੇ ਕਰਤਾਰ ਨੂੰ ਮਨੋ ਨਹੀਂ ਵਿਸਾਰਦਾ ਉਹ ਭਗਤ ਹੈ।[8] ਸ਼ਬਦ ਨੂੰ ਹਿਰਦੇ ਵਿੱਚ ਵਸਾਉਣ ਵਾਲੇ ਭਗਤ ਜਾਣੇ ਜਾਂਦੇ ਹਨ। ਉਹ ਅਨਦਿਨ ਪ੍ਰਭੂ ਜੱਸ ਕਰਦੇ ਹਨ। ਗੁਰਮਤਿ ਅਨੁਸਾਰ ਐਸੇ ਭਗਤਾਂ ਨੂੰ ਨਮਸਕਾਰ ਹੈ। ਭਗਤ ਦੁੱਖ ਸੁਖ ਇੱਕ ਕਰਕੇ ਮੰਨਦੇ ਹਨ। ਭਗਤਾਂ ਦੀ ਚਾਲ ਨਿਰਾਲੀ ਹੁੰਦੀ ਹੈ ਉਹ ਪੰਜ ਕਮਾਦਕਾਂ ਨੂੰ ਤਜ ਕੇ ਕਰਮ ਇੰਦਰਿਆਂ ਨੂੰ ਸੰਜਮ ਵਿੱਚ ਰਖਦੇ ਹਨ। ਥੋੜਾ ਬੋਲਣਾਂ, ਥੋੜਾ ਸੌਣਾ, ਥੋੜਾ ਖਾਣਾ ਆਦਿ ਸੰਜਮ ਮਈ ਕਰਮ ਕਰਦੇ ਹਨ। ਐਸੇ ਭਗਤਾਂ ਦੀ ਲਾਜ ਪ੍ਰਭੂ ਆਪ ਰਖਦਾ ਹੈ, ਅਤੇ ਹਰ ਜੁਗ ਵਿੱਚ ਰਖਦਾ ਆਇਆ ਹੈ।

---

1. ਮੁੰਡਕ ਉਪਨਿਸ਼ਦ 3.2.9
2. ਈਸ. ਉਪਨਿਸ਼ਦ 6.7.8
3. ਗੀਤਾ ਅਧਿਆਇ 18.54
4. ਗੁਰੂ ਗ੍ਰੰਥ ਸਾਹਿਬ—ਗਉੜੀ ਮ. 5, ਪੰ. 273
5. —ਉਹੀ—
6. —ਉਹੀ—
7. —ਉਹੀ—
8. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤ ਮਾਰਤੰਡ ਭਾਗ ਦੂਜਾ, ਪੰ. 724 ਐਂਟਰੀ ਭਗਤ,

ਹਰੀ ਦਾ ਸਿਮਰਨ ਹੀ ਭਗਤਾਂ ਦੀ ਜਾਤ ਅਤੇ ਪਤਿ ਹੁੰਦਾ ਹੈ ਭਗਤ ਸਚੋ ਸਚੁ ਦੀ ਕਮਾਈ ਕਰਦੇ ਹਨ। ਉਨਾਂ ਦੀ ਚਾਲ ਸਚੀ, ਕਟਨੀ ਤੇ ਕਮਾਈ ਸਭ ਵਿਵਹਾਰ ਸੱਚ ਆਧਾਰਤ ਹੁੰਦਾ ਹੈ।[1] ਭਗਤ ਪ੍ਰਭੂ ਦੇ ਹੁਕਮ ਨੂੰ ਸਵੀਕਾਰਦੇ ਹਨ—

ਨਾਨਕ ਹਰਿ ਕਾ ਭਾਣਾ ਮੰਨੇ
ਸੋ ਭਗਤੁ ਹਇ ਵਿਣੁ ਮੰਨੇ ਕਚੁ ਨਿਕੱਚੁ ॥[2]

ਭਗਤਾਂ ਤੇ ਸੰਸਾਰੀਆਂ ਦਾ ਮੇਲ ਨਹੀਂ ਹੁੰਦਾ। ਸੰਸਾਰੀਆਂ ਤੋਂ ਭਾਵ ਉਹ ਲੋਕ ਜੋ ਪਰਮਾਰਥ ਤੋਂ ਖਾਲੀ ਹੁੰਦੇ ਹਨ। ਭਗਤਾਂ ਨਾਲ ਪਿਆਰ ਕਰਨਾ ਵਾਹਿਗੁਰੂ ਦਾ ਨਿਤ ਕਰਮ ਹੈ:

ਭਗਤਿ ਵਛਲੁ ਹਰਿ ਬਿਰਦੁ ਹੈ
ਹਰਿ ਲਾਜ ਰਖਾਇਆ ॥[3]

ਭਗਤ ਨੂੰ ਤੰਗ ਕਰਨ ਵਾਲਾ ਪ੍ਰਭੂ ਦੇ ਦਰ ਤੋਂ ਸਜਾ ਪਾਉਂਦਾ ਹੈ। ਭਗਤਾਂ ਦੇ ਦਸਟਾਂ ਦੋਖੀਆਂ ਨਿੰਦਕਾਂ-ਨੂੰ ਪ੍ਰਭੂ ਸਜਾ ਦਿੰਦਾ ਹੈ।[4]

---

1. ਗੁਰੂ ਗ੍ਰੰਥ ਸਾਹਿਬ—ਸੂਹੀ ਮ. 3, ਛੰਤ (2)
2. —ਉਹੀ— ਵਾਰ ਰਾਮਕਲੀ ਮ. 3, 1(9)
3. —ਉਹੀ— ਆਸਾ ਮ. 4, ਛੰਤ (8)
4. —ਉਹੀ— ਧਨਾਸਰੀ ਮ. 5, (44)

ਅਧਿਆਇ ਚੌਥਾ

# ਆਦਰਸ਼ ਪ੍ਰਾਪਤੀ ਦੇ ਸ੍ਰੋਤ ਤੇ ਸਾਧਨ

## (1) ਅਕਾਲ ਪੁਰਖ—

ਆਦਰਸ਼ ਪ੍ਰਾਪਤੀ ਦਾ ਸਰੂਪ ਤਾਂ ਪਹਿਲਾਂ ਵਰਣਨ ਕਰ ਹੀ ਆਏ ਹਾਂ ਜਿਹਾ ਕਿ ਜੀਵ ਨੇ ਪ੍ਰਭੂ ਨਾਲ ਇੱਕ ਮਿਕ ਹੋਣਾ ਹੈ। ਮਨੁੱਖ ਦਾ ਮੂਲ ਸ੍ਰੋਤ 'ਅਕਾਲ ਪੁਰਖ' ਹੈ ਉਸਤੋਂ ਦੂਸਰੇ ਨੰਬਰ ਤੇ ਉਸ ਵਲੋਂ ਸਥਾਪਤ ਹਸਤੀ 'ਗੁਰੂ' ਹੈ। ਅਕਾਲ ਪੁਰਖ ਤਾਂ ਰੂਪ ਰੇਖ ਭੇਖ ਰੰਗ ਰੂਪ ਤੋਂ ਮੁਕਤ ਹੈ ਉਹ ਆਪਣੇ ਗੁਣ ਤੇ ਸ਼ਕਤੀ ਆਪਣੇ ਪ੍ਰਤਿਨਿਧ ਗੁਰੂ ਵਿੱਚ ਸਥਾਪਤ ਕਰਦਾ ਹੈ। ਅਕਾਲ ਪੁਰਖ ਆਪਣੀ ਸਰਬ ਵਿਆਪਕ 'ਨਾਮ' ਸ਼ਕਤੀ ਗੁਰੂ ਰਾਹੀਂ ਸੰਸਾਰ ਦੇ ਕਲਿਆਣ ਹਿਤ ਹੀ ਸਥਾਪਤ ਕਰਦਾ ਹੈ :

ਗੁਰ ਦਰਸਨਿ ਉਧਰੈ ਸੰਸਾਰਾ।
ਜੇ ਕੋ ਲਾਏ ਭਾਉ ਪਿਆਰਾ।[1]

ਅਕਾਲ ਪੁਰਖ ਦਾ ਸਰੂਪ ਜੋ ਗੁਰਮਤਿ ਵਿੱਚ ਦਿੱਤਾ ਗਿਆ ਹੈ ਉਸਦੀ ਪੂਰਨ ਰੂਪ ਰੇਖਾ ਮੂਲ ਮੰਤ੍ਰ ਵਿੱਚ ਵਰਣਨ ਕੀਤੀ ਮਿਲਦੀ ਹੈ। ਮੂਲ ਮੰਤ੍ਰ ਇਸ ਪ੍ਰਕਾਰ ਹੈ :

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥[2]

ਪ੍ਰਭੂ ਦਾ ਸਰੂਪ ਤਾਂ ਭਾਰਤੀ ਧਾਰਮਿਕ ਪ੍ਰੰਪਰਾ ਵਿੱਚ ਵੀ ਚਿਤਰਿਆ ਗਿਆ ਹੈ ਗੁਰਮਤਿ ਵਿਚ ਅਕਾਲ ਪੁਰਖ ਇੱਕ ਤੇ ਕੇਵਲ ਇੱਕ ਹੈ। ਇਥੇ ਇਕ (੧) ਅੱਖਰਾਂ ਵਿੱਚ ਨਾ ਲਿਖ ਕੇ ਹਿੰਦਸੇ ਭਾਵ ਗਣਿਤ ਵਿੱਚ ਲਿਖਿਆ ਹੈ। ਅੱਖਰਾਂ ਦੇ ਅਰਥ ਸਮਾਂ ਪਾ ਕੇ ਬਦਲ ਸਕਦੇ ਹਨ ਗਣਿਤ ਦੇ ਹਿੰਦਸਿਆਂ ਦੇ ਅਰਥ ਨਹੀਂ ਬਦਲਦੇ। ਗੁਰਬਾਣੀ ਵਿੱਚ ਕਈ ਥਾਂਈ ਇਸ ਸਿਧਾਂਤ ਦੀ ਪ੍ਰੋੜਤਾ ਕੀਤੀ ਗਈ ਹੈ :

ਏਕੋ ਹੈ ਭਾਈ ਏਕੋ ਹੈ
ਸਾਹਿਬ ਮੇਰਾ ਏਕੋ ਹੈ।[3]

---

1. ਗੁਰੂ ਗ੍ਰੰਥ ਸਾਹਿਬ—ਆਸਾ ਮ. 3, ਪੰ. 361
2. —ਉਹੀ— ਪੰ. 1
3. —ਉਹੀ— ਆਸਾ ਮ, 1 ਪੰ. 350

ਮੂਲ ਮੰਤ੍ਰ ਅਨੁਸਾਰ ਉਸਦਾ ਸਾਰਾ ਸਰੂਪ ਅੰਕਤ ਕੀਤਾ ਗਿਆ ਹੈ—ਉਹ ਇੱਕ ਹੈ ਉਹ ਸਦਾ ਇੱਕ ਹੀ ਰਹਿੰਦਾ ਹੈ। ਸਾਰੇ ਸੰਸਾਰ ਨੂੰ ਪੈਦਾ ਕਰਨ ਵਾਲਾ, ਸੰਭਾਲ ਕਰਨ ਵਾਲਾ ਅਤੇ ਸਮੇਟਣ ਵਾਲਾ ਵੀ ਓਹੀ ਹੈ। ਉਸਦਾ ਨਾਮ ਸੱਚਾ ਹੈ, ਉਹ ਹੋਂਦ ਵਾਲਾ ਹੈ, ਉਸਦੀ ਹਸਤੀ ਹੈ। ਉਹ ਭੈ ਰਹਿਤ ਹੈ ਕਿਉਂਕਿ ਉਸਦੀ ਬਰਾਬਰਤਾ ਕਰਨ ਵਾਲਾ ਕੋਈ ਨਹੀਂ ਹੈ। ਉਹ ਕਿਸੇ ਨਾਲ ਵੈਰ ਨਹੀਂ ਕਰਦਾ। ਉਹ ਕਦੀ ਜਨਮਦਾ ਮਰਦਾ ਨਹੀਂ। ਉਹ ਆਪਣੇ ਆਪ ਤੋਂ ਹੋਂਦ ਵਿੱਚ ਆਇਆ ਹੈ। ਇਨਾਂ ਗੁਣਾਂ ਦਾ ਮਾਲਕ ਪ੍ਰਭੂ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ। ਅਕਾਲ ਪੁਰਖ ਸਾਰੇ ਸੰਸਾਰ ਦਾ ਕਰਤਾ ਹੈ।[1] ਅਸੀ ਪਹਿਲਾ ਜ਼ਿਕਰ ਕਰ ਆਏ ਹਾਂ ਕਿ ਪ੍ਰਭੂ ਸਚ ਸਰੂਪ ਹੈ। ਇਹ ਰਚਨਾ ਵੀ ਉਸਦੀ ਹੋਣ ਕਰਕੇ ਸੱਚੀ ਹੈ। ਮਨੁੱਖ ਵੀ ਉਸਦੀ ਘਾੜਤ ਹੈ। ਮਨੁੱਖ ਸੰਸਾਰ ਦੇ ਸਾਰੇ ਜੀਵਾਂ ਨਾਲੋਂ ਸਰੇਸ਼ਟ ਹੈ, ਸ਼੍ਰੋਮਣੀ ਹੈ।[2] ਪ੍ਰਭੂ ਦੇ ਹੁਕਮ ਨਾਲ ਹੋਂਦ ਵਿੱਚ ਆਇਆ ਹੈ ਇਸ ਵਾਸਤੇ ਪ੍ਰਭੂ ਦੇ ਬਹੁਤ ਸਾਰੇ ਗੁਣਾਂ ਦਾ ਭਾਈਵਾਲ ਹੈ। ਮਨੁੱਖ ਤ੍ਰੈਗੁਣ ਅਤੀਤ ਹੋ ਕੇ ਤੱਤ ਰੂਪ ਵਿੱਚ ਪ੍ਰਭੂ ਵਰਗਾ ਹੀ ਹੋ ਜਾਂਦਾ ਹੈ :

ਅਨਹਤ ਸੁਨਿ ਰਤੇ ਸੇ ਕੈਸੇ ॥
ਜਿਸਤੇ ਉਪਜੇ ਤਿਸ ਹੀ ਜੈਸੇ ।[3]

ਮਨੁੱਖ ਚੇਤਨ ਪ੍ਰਾਣੀ ਹੋਣ ਕਰਕੇ ਇਸ ਗਲ ਦਾ ਗਿਆਨ ਰਖਦਾ ਹੈ ਕਿ ਉਹ ਕੀ ਬੋਲਦਾ ਹੈ ਕੀ ਵੇਖਦਾ ਹੈ ਅਤੇ ਕੀ ਸੁਣਦਾ ਹੈ। ਉਸਦੀ ਬਿਬੇਕ ਬੁੱਧ ਉਸਨੂੰ ਗਲਤ ਕਰਮ ਕਰਨ ਤੋਂ ਪਹਿਲਾਂ ਟਕੋਰਦੀ ਹੈ। ਮਨੁੱਖ ਆਪਣੇ ਆਪ ਬਾਰੇ ਸੁਜੱਗ ਹੋਣ ਕਰਕੇ ਪ੍ਰਭੂ ਕਿਰਪਾ ਦਾ ਪਾਤਰ ਬਣਨ ਲਈ ਚੰਗੇ ਪਾਸੇ ਤੁਰਨ ਦਾ ਉਦਮ ਤੇ ਆਹਰ ਕਰਦਾ ਰਹਿੰਦਾ ਹੈ। ਪ੍ਰਭੂ ਕਿਰਪਾ ਹੋਵੇ ਤਾਂ ਉਸਦਾ ਹੰਕਾਰ ਇਕ ਸ਼ੁਧ ਤਾਕਤ ਹੋ ਕੇ ਗਊਆਂ (ਇੰਦਰੀਆਂ) ਦੀ ਰੱਖਿਆ ਕਰਦਾ ਹੈ। ਜਦੋਂ ਇੰਦਰੀਆਂ ਕੁਰਾਹੇ ਨਹੀਂ ਜਾਂਦੀਆਂ ਸਗੋਂ ਉਲਟੀਆਂ ਸਹਾਇਕ ਸਿੱਧ ਹੁੰਦੀਆਂ ਹਨ। ਪ੍ਰਭੂ ਕਿਰਪਾ ਨਾਲ ਵਿਕਾਰ ਰੂਪੀ ਬਕਰੀ ਦਾ ਮਨ ਰੂਪੀ ਹਾਥੀ ਪਾਲਣਾ ਕਰਦਾ ਹੈ।[4]

ਮਨੁੱਖ ਭਾਵੇਂ ਅਵਗੁਣਾਂ ਨਾਲ ਭਰਪੂਰ ਹੈ ਪ੍ਰੰਤੂ ਜੇਕਰ ਪ੍ਰਭੂ ਕਿਰਪਾ ਕਰੇ ਤਾਂ ਉਹ ਮੁੜ ਪ੍ਰਭੂ ਵਰਗਾ ਹੋ ਸਕਦਾ ਹੈ। ਇਹ ਇੱਕ ਆਸ਼ਾਵਾਦੀ ਨਜ਼ਰੀਆ ਹੈ। ਮਨੁੱਖ ਜਦੋਂ ਸਾਰੀਆਂ ਓਟਾਂ ਆਸਰੇ ਛੱਡ ਕੇ ਪ੍ਰਭੂ ਦੀ ਓਟ ਆਸਰਾ ਤਕਦਾ ਹੈ ਤਾਂ ਪ੍ਰਭੂ ਕਿਰਪਾ ਕਰਦਾ ਹੈ। ਉਹ ਕੇਵਲ ਗਲਾਂ ਨਾਲ ਹੀ ਨਹੀਂ ਰੀਝਦਾ। ਉਸਦੀ ਖੁਸ਼ੀ ਹੋਵੇ ਤਾਂ

---

1. ਗੁਰੂ ਗ੍ਰੰਥ ਸਾਹਿਬ—ਮਾਰੂ ਮ. 1, ਪੰ. 1036
2. —ਉਹੀ— ਮਾਰੂ ਸੋਹਲੇ ਮ. 5, ਪੰ. 1075
3. —ਉਹੀ— ਰਾਮਕਲੀ ਮ. 1, ਪੰ. 943
4. —ਉਹੀ— ਰਾਮਕਲੀ ਮ. 5, ਪੰ. 898

ਸਾਡੀ ਇਜ਼ਤ ਪਤਿ ਰੱਖ ਲੈਂਦਾ ਹੈ ।[1] ਮਨੁੱਖ ਅਤੇ ਪ੍ਰਭੂ ਦੇ ਵਿਚਕਾਰ ਕੋਈ ਬਹੁਤਾ ਫਾਸਲਾ ਨਹੀਂ ਕੇਵਲ ਹਉਮੈ ਦੀ ਕੰਧ ਹੈ । ਪ੍ਰਭੂ ਤਾਂ ਨੇੜੇ ਹੀ ਹੈ ਭਾਵ ਅੰਦਰ ਹੀ ਹੈ, ਅਗਿਆਨਤਾ ਵਸ ਮਨੁੱਖ ਉਸਨੂੰ ਦੂਰ ਦੇਖਦਾ ਹੈ ।[2]

ਇਕ ਹੋਰ ਜਗਾ ਗੁਰੂ ਅਰਜਨ ਦੇਵ ਜੀ ਪ੍ਰਭੂ ਦਾ ਸਰਗੁਣ ਸਰੂਪ ਚਿਤਰਨ ਲਗਿਆਂ ਉਸਨੂੰ ਸੋਹਣਾ ਨੱਕ, ਲੰਬੇ ਲੰਬੇ ਵਾਲਾਂ ਵਾਲਾ ਚਿਤਰਨ ਕਰਦੇ ਹਨ[3] ਇਹ ਚਿਤਰ ਮਨੁੱਖੀ ਸਰੂਪ ਨਾਲ ਹੀ ਮਿਲਦਾ ਹੈ ।

ਅਕਾਲ ਪੁਰਖ ਨੇ ਇਹ ਸੰਸਾਰ ਕਿਸੇ ਵਿਕਾਸ ਗਤੀ ਦੀ ਭਾਵਨਾ ਨਾਲ ਸਾਜਿਆ ਹੈ ਪ੍ਰਭੂ ਇਸਨੂੰ ਸਾਜ ਕੇ ਚੌਦਾਂ ਭਵਨਾ ਦੀ ਖੇਡ ਵਿੱਚ ਖੁਸ਼ੀ ਲੈਂਦਾ ਹੈ, ਅਤੇ ਅੰਤ ਨੂੰ ਆਪਣੀ ਖੁਸ਼ੀ (ਹੁਕਮ) ਨਾਲ ਮੁੜ ਆਪਣੇ ਵਿਚ ਸਮਾ ਲੈਂਦਾ ਹੈ ।[3] ਮਨੁੱਖ ਆਪਣੇ ਇਸ ਜਨਮ ਤੋਂ ਪਹਿਲਾਂ ਹੋਰ ਕਈ ਜੂਨਾਂ ਵਿਚ ਭਟਕਦਾ ਤੇ ਭਾਉਂਦਾ ਰਿਹਾ ਉਸਨੂੰ ਪ੍ਰਭੂ ਪ੍ਰਾਪਤੀ ਦਾ ਮੌਕਾ ਨਹੀਂ ਮਿਲਿਆ ਉਸਨੂੰ ਪ੍ਰਭੂ ਪ੍ਰਾਪਤੀ ਦਾ ਗਿਆਨ ਤੇ ਸੂਝ ਬੁਝ ਹੀ ਨਹੀਂ ਸੀ । ਗੁਰਬਾਣੀ ਇਸ ਖਿਆਲ ਦੀ ਬਰਾਬਰ ਪ੍ਰੋੜਤਾ ਕਰਦੀ ਹੈ ਕਿ ਇਹ ਜਨਮ ਹੀ ਪ੍ਰਭੂ ਪ੍ਰਾਪਤੀ ਦਾ ਹੈ[4], ਨਾਲ ਹੀ ਇਹ ਵੀ ਚਿਤਾਵਨੀ ਦਿੰਦੀ ਹੈ ਕਿ ਜੇਕਰ ਇਹ ਮੌਕਾ ਹੱਥੋਂ ਖੁਸ ਗਿਆ ਤਾਂ ਫਿਰ ਹੱਥ ਨਹੀਂ ਆਉਣਾ ।[5] ਫਿਰ ਮੁੜ ਆਵਾਗਵਣ ਦੇ ਚੱਕਰ ਵਿਚ ਪਿਆ ਪਛਤਾਵੇਗਾ ।

ਬਹੁਤੁ ਜਨਮ ਭਰਮਤ ਤੈ ਹਾਰਿਓ
ਅਸਥਿਰ ਮਤਿ ਨਹੀ ਪਾਈ ॥[6]

ਗੁਰਮਤਿ ਵਿੱਚ ਇਹ ਖਿਆਲ ਬੜਾ ਹੀ ਸਪਸ਼ਟ ਕੀਤਾ ਗਿਆ ਹੈ ਕਿ ਪ੍ਰਭੂ ਨੇ ਇਹ ਧਰਤੀ, ਧਰਮਸਾਲ ਧਰਮ ਕਮਾਉਣ ਦੇ ਮੰਤਵ ਨਾਲ ਸਾਜੀ ਹੈ । ਮਨੁੱਖ ਦਾ ਜਨਮ ਸਰੇਸ਼ਟ ਵੀ ਹੈ । ਉਹ ਜਨਮ ਤੋਂ ਪਾਪੀ ਵੀ ਨਹੀਂ ਹੈ । ਉਹ ਸਚੇ ਪ੍ਰਭੂ ਦੀ ਸਚੀ ਕਾਰ ਹੈ । ਮਨੁੱਖ ਨੂੰ ਉਪਦੇਸ਼ ਹੈ ਕਿ ਉਹ ਸਤ ਕਰਮ ਕਰੇ ਅਤੇ ਪ੍ਰਭੂ ਨਾਲ ਨੇੜਤਾ ਪ੍ਰਾਪਤ ਕਰੇ ।

---

1. ਗੁਰੂ ਗ੍ਰੰਥ ਸਾਹਿਬ ਸੋਰਠਿ ਮ, 5, ਪੰ. 625
2. —ਉਹੀ— ਸੋਰਠਿ ਮ. 5, ਪੰ. 624
3. —ਉਹੀ— ਵਡਹੰਸ ਮ. 1, ਪੰ. 567
   ਸੋਹਣੇ ਨੱਕ ਜਿਨ ਲੰਮੜੇ ਵਾਲਾ.........
4. ਡੰਕਨ ਗ੍ਰੀਨਲੀਜ—ਦੀ ਗਾਸਪਲ ਆਫ ਗੁਰੂ ਗ੍ਰੰਥ ਸਾਹਿਬ ਪੰ. 29
5. ਗੁਰੂ ਗ੍ਰੰਥ ਸਾਹਿਬ—ਪੰ. 12
   ਭਈ ਪਰਾਪਤਿ ਮਾਨੁਖ ਦੇਹੁਰੀਆ.........
6. —ਉਹੀ— ਸੋਰਠਿ ਮ. 9, ਪੰ. 632

ਗੁਰਮੁਖਿ ਧਰਤੀ ਸਾਚੇ ਸਾਜੀ ॥
ਤਿਸ ਮਹਿ ਓਪਤਿ ਖਪਤਿ ਸ ਬਾਜੀ ॥[1]

ਅਕਾਲ ਪੁਰਖ ਨੇ ਤਾਂ ਇਹ ਤਿੰਨੇ ਭਵਨ ਸੰਤ ਮਹਾਂਪੁਰਸ਼ਾਂ ਭਾਵ ਆਦਰਸ਼ ਮਨੁੱਖਾਂ ਲਈ ਹੀ ਸਾਜੇ ਹਨ ।[2] ਪ੍ਰਭੂ ਨੇ ਸੰਸਾਰ ਦੀ ਸਿਰਜਨਾ ਹੀ ਮਨੁੱਖ ਦੇ ਚੰਗੇ ਕਰਮ ਭਾਵ ਨਾਮ ਸਿਮਰਨ ਦੇ ਮੰਤਵ ਨਾਲ ਕੀਤੀ ਹੈ :

ਹਰਿ ਸਿਮਰਨ ਧਾਰੀ ਸਭ ਧਰਨਾ ॥
ਸਿਮਰਿ ਸਿਮਰਿ ਹਰਿ ਕਾਰਜ ਕਰਨਾ ॥[3]

ਇਥੇ ਇੱਕ ਗਲ ਸਪਸ਼ਟ ਕਰਨ ਦੀ ਲੋੜ ਹੈ ਕਿ ਪ੍ਰਭੂ ਕੀਰਤੀ, ਸਿਮਰਨ ਜਾਂ ਜੱਸ ਨਾਲ ਪ੍ਰਭੂ ਨੇ ਨਿਰਮਲ ਨਹੀਂ ਹੋਣਾ ਉਹ ਤਾਂ ਪਹਿਲਾਂ ਹੀ ਨਿਰਮਲ ਹੈ । ਨਿਰਮਲ ਪ੍ਰਭੂ ਨੂੰ ਸਿਮਰ ਕੇ ਮਨੁੱਖ ਨੇ ਆਪ ਨਿਰਮਲ ਹੋਣਾ ਹੈ ਭਾਵ ਸਰੇਸ਼ਟ ਬਣਨਾ ਹੈ ਮਨੁੱਖ ਨੇ ਆਪਣੀ ਸਖਸ਼ੀਅਤ ਦਾ ਨਿਖਾਰ ਕਰਨਾ ਹੈ ਅਵਗੁਣਾਂ ਨੂੰ ਕੱਢ ਕੇ ਗੁਣਾਂ ਨੂੰ ਗ੍ਰਹਿਣ ਕਰਨਾ ਹੈ । ਇੱਕ ਦਾਤਾ ਜੋ ਸਭਨਾਂ ਦਾ ਮਾਲਕ ਹੈ ਉਹ ਵਿਸਰੇ ਨਾ[4] ਪੰਚ (ਆਦਰਸ਼) ਮਨੁੱਖ ਦਾ ਇਕੋ ਪ੍ਰਭੂ ਵਲ ਧਿਆਨ ਰਹੇ[5] । ਐਸੇ ਗੁਣਾਂ ਭਰਪੂਰ ਪ੍ਰਭੂ ਨੂੰ ਹੀ ਗਾਉਣਾ ਬਣਦਾ ਹੈ ।

ਨਾਨਕ ਗਾਵੀਐ ਗੁਣੀ ਨਿਧਾਨ ॥ (ਜਪੁਜੀ ਪੰਨਾ 6)

ਪ੍ਰਭੂ ਦੀ ਜਸ ਕੀਰਤੀ ਕਰਨ ਨਾਲ ਮਨੁੱਖੀ ਮਨ ਮੈਲੇ ਤੋਂ ਉਜਲ ਹੋ ਜਾਂਦਾ ਹੈ । ਉਸ ਦਾ ਅੰਤਹਕਰਨ ਜਾਗ ਉਠਦਾ ਹੈ । ਸੁਰਤ, ਮਤਿ, ਮਨ ਤੇ ਬੁਧੀ ਸਾਰੇ ਤੱਤ ਸ਼ੁਧ ਰੂਪ ਵਿਚ ਕਰਮ ਕਰਨ ਲਗ ਪੈਂਦੇ ਹਨ । ਪ੍ਰਭੂ ਦੀ ਇਹ ਉਦਾਰਤਾ ਹੈ ਕਿ ਨਿਰਗੁਣ ਮਨੁੱਖਾਂ ਨੂੰ ਗੁਣ ਪ੍ਰਦਾਨ ਕਰਦਾ ਹੈ ਅਤੇ ਗੁਣਾਂ ਵਾਲਿਆਂ ਨੂੰ ਹੋਰ ਗੁਣਵਾਨ ਬਣਾ ਦਿੰਦਾ ਹੈ ।

ਨਾਨਕ ਨਿਰਗੁਣ ਗੁਣ ਕਰੇ ਗੁਣਵੰਤਿਆ ਗੁਣ ਦੇ ॥[6]

ਮਨੁੱਖ ਪ੍ਰਭੂ ਪ੍ਰਾਪਤੀ ਦਾ ਜਿਤਨਾ ਚਾਹਵਾਨ ਹੈ ਉਤਨਾ ਹੀ ਪ੍ਰਭੂ ਵੀ ਮਨੁੱਖ ਆਪਣੇ ਨਾਲ ਮਿਲਾਣ ਦਾ ਚਾਹਵਾਨ ਹੈ । ਇਸ ਖਿਆਲ ਦੀ ਪੁਸ਼ਟੀ ਸਾਨੂੰ ਭਾਈ ਗੁਰਦਾਸ ਦੀ ਰਚਨਾ ਤੋਂ ਮਿਲਦੀ ਹੈ—

ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ
ਸਤਿਗੁਰ ਕੋਟ ਪੈਂਡਾ ਆਗੇ ਹੋਇ ਲੇਤ ਹੈ ।[7]

---

1. ਗੁਰੂ ਗ੍ਰੰਥ ਸਾਹਿਬ—ਰਾਮਕਲੀ ਮ. 1, ਪੰ. 941
2. —ਉਹੀ— ਗਉੜੀ ਮ. 1, ਪੰ. 224
3. —ਉਹੀ— ਗਉੜੀ ਸੁਖਮਨੀ ਮ. 5, ਪੰ. 263
4. —ਉਹੀ— ਜਪੁਜੀ, ਪੰ. 5
5. —ਉਹੀ— ਜਪੁਜੀ, ਪੰ. 16
6. —ਉਹੀ— ਜਪੁਜੀ, ਪੰ. 7
7. ਭਾਈ ਗੁਰਦਾਸ ਕਬਿਤ ਸਵੱਈਏ

ਗੁਰੂ ਨਾਨਕ ਨੇ ਇੱਸ ਖਿਆਲ ਦੀ ਪੁਸ਼ਟੀ ਕੀਤੀ ਹੈ ਅਕਾਲ ਪੁਰਖ ਨੇ ਮਨੁੱਖ ਦੀ ਸਾਜਨਾ ਕਰਕੇ ਉਸਨੂੰ ਮੌਕਾ ਦਿੱਤਾ ਹੈ ਕਿ ਉਹ ਆਪਣੀ ਅਗਿਆਨਤਾ ਭਰੀ ਜਿੰਦਗੀ ਤੋਂ ਛੁਟਕਾਰਾ ਪਾ ਕੇ ਇੱਕ ਆਦਰਸ਼ ਮਨੁੱਖ ਬਣ ਸਕੇ। ਜਿਹੜਾ ਮਨੁੱਖ ਪ੍ਰਭੂ ਦੀ ਇਸ ਉਤਪਤੀ ਤੇ ਵਿਨਾਸ ਵਾਲੇ ਖੇਲ ਅੰਦਰ ਪ੍ਰਭੂ ਦੀ ਬਾਣੀ ਨਾਲ ਪਿਆਰ ਪਾ ਕੇ ਉਸਦੇ ਸਚੇ ਰੰਗ ਵਿੱਚ ਰੰਗਿਆ ਜਾਂਦਾ ਹੈ ਉਹ ਪਤਿ ਸੇਤੀ ਆਪਣੇ ਅਸਲ ਘਰ (ਪ੍ਰਭੂ ਚਰਨਾ) ਵਿੱਚ ਵਾਪਸ ਚਲਾ ਜਾਂਦਾ ਹੈ।[1]

ਗੁਰਬਾਣੀ ਵਿੱਚ ਪ੍ਰਮਾਤਮਾ ਵਾਸਤੇ ਸਰਾਫ ਗੁਰੂ ਦਾ ਰੂਪਕ ਵਰਤ ਕੇ ਇਹ ਦੱਸਿਆ ਗਿਆ ਹੈ ਕਿ ਉਹ ਆਪਣੇ ਸਿੱਖ ਦੇ ਅੰਦਰੋਂ ਸਾਰੇ ਵਿਕਾਰਾਂ ਦਾ ਖੋਟ ਕੱਢ ਦਿੰਦਾ ਹੈ ਅਤੇ ਉਸਨੂੰਨਿਖਾਰ ਕੇ ਸੋਨੇ ਵਰਗਾ ਨਿਰਮਲ ਕਰਕੇ ਦਰਗਾਹ ਅੰਦਰ ਭੇਜਦਾ ਹੈ ਅਜਿਹੇ ਸੁਰਖਰੂ (ਮੁਕਤ) ਸਿੱਖ ਨੂੰ ਮੁੜ ਦੋਜ਼ਕ ਦੀ ਅੱਗ ਵਿਚ ਨਹੀਂ ਤਾਇਆ ਜਾਂਦਾ।

ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥...
ਜੇ ਹੋਵੈ ਨਦਰ ਸਰਾਫ ਦੀ ਬਹੁੜਿ ਨ ਪਾਈ ਤਾਉ ॥[2]

ਗੁਰੂ ਦਾ ਸ਼ਬਦ ਜਾਂ ਨਾਮ ਸਿੱਖ ਨੂੰ ਅੰਦਰੋਂ ਸੋਧ ਬਖਸ਼ਦਾ ਹੈ ਅਤੇ ਗੁਰੂ ਦੀ ਕਰਣੀ ਜਾਂ ਜੁਗਤ ਸਿੱਖ਼ ਲਈ ਵਿਵਹਾਰਕ ਖੇਤਰ ਵਿੱਚ ਅਗਵਾਈ ਕਰਦੀ ਹੈ। ਇਸ ਪ੍ਰਥਾਇ ਗੁਰਬਾਣੀ ਵਿੱਚ ਬਰਾਬਰ ਜ਼ਿਕਰ ਆਇਆ ਹੈ ਕਿ ਸਿੱਖ ਨੂੰ ਗੁਰੂ ਦੀ ਮਤਿ ਜਾਂ ਗੁਰੂ ਦੀ ਚਾਲ, ਜੁਗਤੀ ਨੂੰ ਅਪਨਾਉਣਾ ਚਾਹੀਦਾ ਹੈ ਤਦ ਹੀ ਉਸਦਾ ਨਿਸਤਾਰਾ ਹੈ :

ਗੁਰ ਸਿੱਖ ਮੀਤ ਚਲਹੁ ਗੁਰ ਚਾਲੀ।

ਹਰੀ ਆਪ ਹੀ ਸਤਿਗੁਰੂ ਹੋ ਕੇ ਮਨੁੱਖ ਨੂੰ ਨਾਮ ਜਪਾਉਂਦਾ ਹੈ, ਅਤੇ ਆਪਣੇ ਚਰਨੀ ਲਾਉਂਦਾ ਹੈ :

ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈ ਹਾਰਾ ॥...
ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥[3]

ਗੁਰਮਤਿ ਅਨੁਸਾਰ ਪ੍ਰਭੂ ਦੀ ਯਾਦ ਅੰਦਰ ਜੀਉਣਾ ਹੀ ਅਸਲ ਜੀਉਣਾ ਹੈ। ਪ੍ਰਭੂ ਦੇ ਵਿਸਰ ਜਾਣ ਨਾਲ ਜੀਵ ਦੀ ਆਤਮਿਕ ਮੌਤ ਹੈ। ਸਰੀਰ ਦਾ ਜੀਉਣਾ ਤਾਂ ਪਸ਼ੂ ਵੀ ਜੀਉਂਦੇ ਹਨ।

## II ਗੁਰੂ

ਦੂਸਰਾ ਮੁਖ ਸ੍ਰੋਤ ਤੇ ਸਾਧਨ ਗੁਰੂ ਲਿਆ ਗਿਆ ਹੈ। ਗੁਰਮਤ ਮਾਰਤੰਡ ਅਨੁਸਾਰ ਅਗਯਾਨ ਵਿਨਾਸ਼ਕ, ਸਤਯ ਅਤੇ ਹਿਤ ਉਪਦੇਸਟਾ ਦਾ ਨਾਉਂ ਗੁਰੂ ਹੈ।[4] ਜੋ ਕਰਤਾਰ

1. ਗੁਰੂ ਗ੍ਰੰਥ ਸਾਹਿਬ – ਰਾਮਕਲੀ ਮ. 1, ਪੰ. 941
2. —ਉਹੀ— ਸੂਹੀ ਮ. 5, ਪੰ. 749
3. ਗੁਰੂ ਗ੍ਰੰਥ ਸਾਹਿਬ—ਮਲਾਰ ਮ. 4, (4)
4. ਗੁਰਮਤ ਮਾਰਤੰਡ ਕਾਨ੍ਹ ਸਿੰਘ ਨਾਭਾ ਭਾਗ-1 ਐਂਟਰੀ

ਵਲੋਂ ਸੰਸਾਰ ਮਾਤ੍ਰ ਦੇ ਉਧਾਰ ਵਾਸਤੇ ਆਉਂਦਾ ਹੈ। ਗੁਰੂ ਦਾ ਉਪਦੇਸ਼ ਸ੍ਰੋਤ ਹੈ, ਗੁਰੂ ਦਾ ਅਮਲੀ ਜੀਵਨ ਤੇ ਜੁਗਤ ਸਿੱਖ ਲਈ ਸਾਧਨ ਹਨ।

ਜਿਹੜਾ ਬ੍ਰਹਮ ਨੂੰ ਜਾਣਦਾ ਹੈ ਜੋ ਹਰੀ ਦੀ ਕਥਾ ਸੁਣਾਦਾ ਹੈ ਉਹ ਗੁਰੂ ਹੈ।[1] ਗੁਰੂ ਨੂੰ ਮਿਲਣ ਨਾਲ ਸਦੀਵੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ।[2] ਮਨ ਦੇ ਭਰਮ ਖ਼ਤਮ ਹੁੰਦੇ ਹਨ ਅਤੇ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਅਕਾਲ ਪੁਰਖ ਵਾਂਗ ਤੱਤਵ ਰੂਪ ਵਿੱਚ ਹਰ ਥਾਂ ਸਮਾਇਆ ਹੋਇਆ ਹੈ।[3] ਗੁਰੂ ਸਿੱਖ ਲਈ ਅਗਿਆਨ ਵਿਨਾਸ਼ਕ ਸ਼ਕਤੀ ਹੈ।[4] ਕਰਨ ਕਾਰਨ ਸਮਰੱਥ ਹੈ।[5] ਸਰਬ ਕਲਾ ਭਰਪੂਰ ਹੈ।[6] ਗੁਰੂ ਦੀ ਬਾਣੀ ਨਾਲ ਜੀਵ ਦਾ ਨਿਸਤਾਰਾ ਹੁੰਦਾ ਹੈ ਗੁਰੂ ਦੀ ਬਾਣੀ ਸੰਸਾਰ ਲਈ ਕਲਿਆਣਕਾਰੀ ਹੈ :

ਗੁਰਦਰਸਨ ਉਧਰੈ ਸੰਸਾਰਾ
ਜੇ ਕੋ ਲਾਏ ਭਾਉ ਪਿਆਰਾ ॥[7]
ਬਾਣੀ ਗੁਰੂ ਗੁਰੂ ਹੈ ਬਾਣੀ ਵਿੱਚ ਬਾਣੀ ਅੰਮ੍ਰਿਤ ਸਾਰੇ।
ਗੁਰਬਾਣੀ ਕਹੈ ਸੇਵਕ ਜਨ ਮਾਨੈ ਪ੍ਰਤੱਖ ਗੁਰੂ ਨਿਸਤਾਰੇ ॥[8]

ਗੁਰੂ ਜਦੋਂ ਬਾਣੀ ਉਚਾਰਨ ਕਰਦਾ ਹੈ ਉਸ ਵਕਤ ਪ੍ਰਭੂ ਨਾਲ ਇਕਸੁਰ ਹੁੰਦਾ ਹੈ। ਗੁਰੂ ਦੇ ਸਾਰੇ ਬੋਲ ਪ੍ਰਭੂ ਦੇ ਬੋਲੇ ਹੋਏ ਹੁੰਦੇ ਹਨ। ਦਿਲਾਂ ਦਾ ਮਾਲਕ ਪ੍ਰਭੂ ਅੰਦਰੋਂ ਹਾਕ (ਆਵਾਜ਼) ਦਿੰਦਾ ਹੈ। ਇਹ ਹਾਕ ਪਵਿੱਤਰ ਹਾਕ ਹੁੰਦੀ ਹੈ :

ਦਿਲਾ ਕਾ ਮਾਲਕ ਕਰੇ ਹਾਕੁ
ਕੁਰਾਨ ਕਤੇਬ ਤੇ ਪਾਕ ॥[9]

ਇਸੇ ਤਰਾਂ ਹੋਰ ਆਇਆ ਹੈ—

ਹਉ ਆਪਹੁ ਬੋਲ ਨ ਜਾਣਦਾ
ਮੈ ਕਹਿਆ ਸਭ ਹੁਕਮਾਉ ਜੀਉ ॥[10]

ਗੁਰੂ ਜਿਤਨਾ ਪ੍ਰਭੂ ਨੂੰ ਦੇਖਦਾ ਹੈ ਉਤਨਾ ਹੀ ਬਿਆਨ ਕਰਦਾ ਹੈ। ਪ੍ਰਭੂ

---

1. ਗੁਰੂ ਗ੍ਰੰਥ ਸਾਹਿਬ—ਗਉੜੀ ਮ. 4, (52)
2. —ਉਹੀ— ਗਉੜੀ ਮ. 4, ਪੰ. 168
3. —ਉਹੀ— ਮਾਰੂ ਮ. 5, ਪੰ. 1002
4. —ਉਹੀ— ਆਸਾ ਮ. ੫, ਪੰ. 399
5. —ਉਹੀ— ਬਿਲਾ. ਮ. 5, ਪੰ. 802
6. —ਉਹੀ— ਰਾਮਕਲੀ ਮ. 5, ਪੰ. 897
7. —ਉਹੀ— ਆਸਾ ਮ. 3, ਪੰ. 361
8. —ਉਹੀ— ਨਟ ਮ. 4, ਪੰ. 982
9. —ਉਹੀ— ਰਾਮਕਲੀ ਮ. 5, ਪੰ. 897
10. —ਉਹੀ— ਸੂਹੀ ਮ. 1, ਪੰ. 763

ਅਕੱਥ ਹੈ ਗੁਰੂ ਐਸੀ ਸਖਸ਼ੀਅਤ ਹੈ ਜੋ ਸੱਭ ਵਿਛੜਿਆਂ ਨੂੰ ਮਿਲਾ ਦੇਂਦੀ ਹੈ। ਗੁਰੂ ਜਾਤ ਵਰਨ ਨਹੀਂ ਦੇਖਦਾ ਸਿੱਖ ਦੀ ਸਰਧਾ ਵੇਖਦਾ ਹੈ।

ਪ੍ਰਭੂ ਨੂੰ ਜਾਣਨ ਵਾਲਾ ਸਤਿਗੁਰੂ ਹੈ ਉਸਦੀ ਸੰਗਤ ਕਰਕੇ ਭਾਵ ਉਪਦੇਸ਼ ਸੁਣਕੇ ਸਿੱਖ ਦਾ ਵੀ ਨਿਸਤਾਰਾ ਹੁੰਦਾ ਹੈ।[1] ਸਤਿਗੁਰ ਦੁਖਾਂ ਨੂੰ ਮੇਟਣ ਵਾਲਾ ਅਤੇ ਅਸੁਰ ਸ਼ਕਤੀਆਂ ਦਾ ਸੰਘਾਰ ਕਰਨ ਦੇ ਸਮਰਥ ਹੁੰਦਾ ਹੈ।[2] ਸਤਿਗੁਰ ਅੰਦਰੋਂ ਨਿਰਵੈਰ ਹੁੰਦਾ ਹੈ। ਉਹ ਕਿਸੇ ਨਾਲ ਵੈਰ ਨਹੀਂ ਕਰਦਾ। ਸਤਿਗੁਰੂ ਸਭਨਾ ਦਾ ਭਲਾ ਮਨਾਉਂਦਾ ਹੈ।[3] ਸਤਿਗੁਰੂ ਨੂੰ ਵੈਰੀ ਮਿਤ੍ਰ ਸਭ ਸਮਾਨ ਹੁੰਦੇ ਹਨ।[4] ਮੈਕਲੋਡ ਲਿਖਦਾ ਹੈ—ਕਿ ਗੁਰੂ ਮਨੁੱਖੀ ਆਤਮਾ ਦੀਆਂ ਡੂੰਘਾਈਆਂ ਵਿੱਚ ਈਸ਼ਵਰ ਦੀ ਪ੍ਰਕਾਸ਼ ਰੂਪ ਗਤੀ ਹੈ।[5] ਗੁਰੂ ਪਰਮਾਤਮਾ ਨਾਲ ਅਭੇਦ ਰਹਿੰਦਾ ਹੈ।[6] ਗੁਰੂ ਨੂੰ ਪਰਮਾਤਮਾ ਆਪ ਥਾਪ ਕੇ ਭੇਜਦਾ ਹੈ ਉਸਦੇ ਬਰਾਬਰ ਹੋਰ ਕੋਈ ਨਹੀਂ ਹੁੰਦਾ :

ਸਤਿਗੁਰ ਜੇਵਡ ਅਵਰੁ ਨ ਕੋਇ ॥
ਗੁਰ ਪਾਰਬ੍ਰਹਮ ਪਰਮੇਸਰੁ ਸੋਇ ॥[7]

ਗੁਰੂ ਸਰੀਰ ਵਿੱਚ ਰਹਿੰਦਾ ਹੋਇਆ ਵੀ ਅਸਰੀਰੀ ਹੁੰਦਾ ਹੈ :

ਦੂਜਾ ਨਹੀਂ ਜਾਨੈ ਕੋਇ ਸਤਗੁਰੁ ਨਿਰੰਜਨੁ ਸੋਇ।
ਮਾਨੁਖ ਕਾ ਕਰਿ ਰੂਪੁ ਨ ਜਾਨੁ ॥
ਮਿਲੀ ਨਿਮਾਨੇ ਮਾਨੁ ॥[8]

ਗੁਰੂ ਦੀ ਉਚਤਾ ਦਾ ਪਾਰ ਨਹੀਂ ਪਾਇਆ ਜਾ ਸਕਦਾ ਹੈ, ਉਹ ਪ੍ਰਭੂ ਦੀਆਂ ਸ਼ਕਤੀਆਂ ਦਾ ਮਾਲਕ ਹੁੰਦਾ ਹੈ।[9] ਗੁਰੂ ਇੱਸ ਧਰਤੀ ਉਤੇ ਪ੍ਰਭੂ ਦਾ ਪ੍ਰਤੀਨਿਧ ਹੁੰਦਾ ਹੈ, ਪਰ ਅਵਤਾਰ ਨਹੀਂ ਹੁੰਦਾ। ਭਾਈ ਗੁਰਦਾਸ ਲਿਖਦਾ ਹੈ, ਪੂਰੇ ਗੁਰੂ ਤੋਂ ਬਿਨਾ ਜੀਵ ਦਾ ਪਾਰ ਉਤਾਰਾ ਨਹੀਂ ਹੁੰਦਾ :

ਗੁਰੂ ਪੂਰੇ ਵਿਣੁ ਪਾਰ ਨ ਪਾਹੀ ॥[10]

---

1. ਗੁਰੂ ਗ੍ਰੰਥ ਸਾਹਿਬ ਗਉੜੀ ਸੁਖਮਨੀ ਮ. 5, ਪੰ. 287
2. —ਉਹੀ— ਸਿਰੀ ਰਾਗ ਮ. 1, ਪੰ. 59
3. —ਉਹੀ— ਰਾਗ ਗਉੜੀ ਮ. 4, ਪੰ. 302
4. —ਉਹੀ— ਵਾਰ ਵਡਹੰਸ ਮ. 4, ਪੰ. 594
5. ਮੈਕਲੋਡ ਗੁਰੂ ਨਾਨਕ ਐਂਡ ਸਿਖ ਰਿਲੀਜ਼ਨ ਪੰ. 97
6. ਗੁਰੂ ਗ੍ਰੰਥ ਸਾਹਿਬ—ਪੰ. 77
7. —ਉਹੀ— ਪੰ. 1271
8. —ਉਹੀ— ਰਾਮਕਲੀ ਮ. 5, ਪੰ. 895
9. —ਉਹੀ— ਸਲੋਕ ਮ. 4, ਪੰ. 1421
10. ਭਾਈ ਗੁਰਦਾਸ ਵਾਰ: 15-10

ਸਤਿਗੁਰੂ ਦੇ ਮਿਲਾਪ ਨਾਲ ਸਿੱਖ ਦੇ ਅੰਦਰੋਂ ਹਉਮੈਂ ਦਾ ਕੰਡਾ ਨਿਕਲ ਜਾਂਦਾ ਹੈ ।[1] ਗੁਰੂ ਸਿੱਖ ਨੂੰ ਪੁੱਤਰਾਂ ਵਾਂਗ ਸਮਝਦਾ ਹੀ ਨਹੀਂ ਪਾਲਦਾ ਵੀ ਹੈ। ਸਿੱਖ ਦੇ ਮੂੰਹ ਵਿਚ ਪੈਂਦਾ ਵੇਖ ਕੇ ਖੁਸ਼ ਹੁੰਦਾ ਹੈ ।[2] ਸਤਿਗੁਰੂ ਦਾ ਉਪਦੇਸ਼ ਸਿੱਖ ਨੂੰ ਪੂਰਨ ਬਣਾ ਦਿੰਦਾ ਹੈ। ਗੁਰੂ ਨਾਮ ਦੁਆਰਾ ਸਿੱਖ ਦਾ ਉਧਾਰ ਕਰਦਾ ਹੈ। ਗੁਰੂ ਦਾ ਮੰਤ੍ਰ ਸਿੱਖ ਦਾ ਸਹਸਾ ਉਤਾਰ ਦਿੰਦਾ ਹੈ ।[3] ਸਤਿਗੁਰੂ ਦੀ ਇੱਕ ਦ੍ਰਿਸ਼ਟੀ ਮਨੁੱਖ ਦਾ ਪੂਰਨ ਉਧਾਰ ਕਰ ਦਿੰਦੀ ਹੈ :

ਏਕ ਦ੍ਰਿਸ਼ਟਿ ਤਾਰੇ ਗੁਰ ਪੂਰਾ ॥
ਗੁਰ ਮਾਨੇ ਮਨ ਤੇ ਮਨ ਧੀਰਾ ॥[4]

ਸਤਿਗੁਰੂ ਦੀ ਸਮਰੱਥ ਸ਼ਕਤੀ ਦਾ ਸਦਕਾ ਕਾਂ ਵਰਗਾ (ਭੈੜਾ) ਮਨੁੱਖ ਵੀ ਹੰਸ ਵਰਗਾ (ਪਵਿੱਤਰ) ਬਣ ਜਾਂਦਾ ਹੈ ।[5] ਗੁਰੂ ਨੀਚਾਂ ਤੋਂ ਊਚ ਕਰ ਦਿੰਦਾ ਹੈ। ਮੈਲੇ ਤੋਂ ਉਜਲ ਕਰ ਦਿੰਦਾ ਹੈ। ਵਿਕਾਰਾਂ ਵਿੱਚ ਰੁੜੀ ਜਾਂਦੀ ਮਨੁੱਖੀ ਆਤਮਾ ਨੂੰ ਆਪਣੇ ਆਤਮਿਕ ਬਲ ਨਾਲ ਥੰਮ ਲੈਂਦਾ ਹੈ ।[6]

ਭਾਈ ਗੁਰਦਾਸ ਲਿਖਦਾ ਹੈ ਗੁਰੂ ਅਵਗੁਣਆਰਿਆਂ ਨੂੰ ਗੁਣ ਬਖਸ਼ਦਾ ਹੈ। ਉਹ ਪੂਰਾ ਵੈਦ ਹੈ ਸਿੱਖ ਦੇ ਪੰਜ ਅਸਾਧ ਰੋਗ ਨਿਵਾਰ ਦਿੰਦਾ ਹੈ। ਗੁਰੂ ਸੁਖ ਸਾਗਰ ਹੈ ਦੁਖਆਰਿਆਂ ਦੀ ਮੈਲ ਉਤਾਰਨ ਵਾਲਾ ਹੈ। ਨਿੰਦਕਾਂ ਦੋਖੀਆਂ, ਬੇਮੁੱਖਾਂ ਨੂੰ ਵੀ ਤਾਰਨ ਵਾਲਾ ਹੈ। ਉਹ ਅੰਨਜਾਣ, ਮੁਗਧ ਅਗਿਆਨ ਮਨੁੱਖਾਂ ਨੂੰ ਤਾਰ ਦੇਂਦਾ ਹੈ। ਗੁਰੂ ਇੱਕ ਧਾਰਮਕ ਆਗੂ ਦੀ ਤਰ੍ਹਾਂ—ਅਗਿਆਨ ਰੂਪ ਅੰਧਲੇ ਮਨੁੱਖਾਂ ਨੂੰ ਬਾਂਹ ਪਕੜ ਕੇ ਪਾਰ ਲਾ ਦਿੰਦਾ ਹੈ। ਪਾਰਸ ਦੀ ਤਰਾਂ ਮਨੂਰ ਰੂਪੀ ਮੂੜ ਮਨੁੱਖ ਨੂੰ ਸੋਨੇ ਵਾਂਗ ਸ਼ੁਧ ਬਣਾ ਦਿੰਦਾ ਹੈ। ਚੰਦਨ ਦੀ ਤਰ੍ਹਾਂ ਬਾਂਸ ਵਰਗੇ ਹਉਮੈ ਭਰੇ ਮਨੁੱਖ ਨੂੰ ਸ਼ੁਭ ਗੁਣਾਂ ਰੂਪ ਸੁਗੰਧੀ ਨਾਲ ਭਰ ਦਿੰਦਾ ਹੈ। ਪਾਰਜਾਤ ਰੁੱਖ ਦੀ ਤਰ੍ਹਾਂ ਸਿੰਮਲ ਵਰਗੇ ਬੇਕਾਰ ਰੁਖ ਨੂੰ ਵੀ ਗੁਣਵਾਨ ਬਣਾ ਦਿੰਦਾ ਹੈ। ਕਾਗਾਂ ਵਰਗੇ ਮਨਮੁਖ ਨੂੰ ਹੰਸ ਵਰਗਾ ਬਣਾ ਦਿੰਦਾ ਹੈ ।[7]

ਡਾ. ਸ਼ੇਰ ਸਿੰਘ ਲਿਖਦਾ ਹੈ—ਗੁਰੂ ਸਾਹਿਬਾਨ ਨੇ ਗੁਰਮਤਿ ਮਾਰਗ ਰਾਹੀਂ ਮਨੁੱਖੀ ਸਖਸ਼ੀਅਤ ਨੂੰ ਵਿਸਮਾਦੀ ਪੁੱਠ ਦੇਕੇ ਇਸ ਦੇ ਸਾਰੇ ਅੰਗਾਂ ਦੀ ਸਮੁੱਚੀ ਉਨਤੀ ਤੇ ਜ਼ੋਰ

---

1. ਗੁਰੂ ਗ੍ਰੰਥ ਸਾਹਿਬ ਵਡਹੰਸ ਮ. 4,ਪੰ. 146
2. —ਉਹੀ— ਵਡਹੰਸ ਮ. 4, ਪੰ. 586
3. —ਉਹੀ— ਸਾਰੰਗ ਮ. 5, ਪੰ. 206
4. —ਉਹੀ— ਮਾਝ ਮ. 1, ਪ. 146
5. —ਉਹੀ— ਆਸਾ ਮ. 1, ਪੰ. 413
6. —ਉਹੀ— ਮਾਰੂ ਮ. 5, ਪੰ. 1097
7. ਭਾਈ ਗੁਰਦਾਸ, ਵਾਰ 26.19

ਦਿੰਦਾ ਹੈ ।[1] ਗੁਰੂ ਐਸੀ ਸਮਰੱਥਾ ਦਿੰਦਾ ਹੈ ਕਿ ਸਿੱਖ ਆਪਣੇ ਅੰਦਰੋਂ ਔਗੁਣ ਕੱਢ ਕੇ ਹਰੀ ਜੋਤ ਨੂੰ ਪ੍ਰਗਟ ਕਰੇ ।[2] ਹਉਮੈ ਵਿਨਾਸ਼ ਹੋਣ ਨਾਲ ਹਿਰਦੇ ਰੂਪੀ ਕੰਵਲ ਜੋ ਪੁੱਠਾ ਹੋਇਆ ਹੁੰਦਾ ਹੈ ਸਿੱਧਾ ਹੋ ਜਾਂਦਾ ਹੈ । ਨਾਮ ਹਿਰਦੇ ਵਿਚ ਸਮਾ ਜਾਂਦਾ ਹੈ। ਐਸੇ ਗੁਰੂ ਤੋਂ ਬਲਿਹਾਰ ਜਾਣਾ ਚਾਹੀਦਾ ਹੈ ਜੋ ਆਪ ਤਾਂ ਮੁਕਤ ਹੈ ਆਪਣੇ ਸਿੱਖਾਂ ਨੂੰ ਵੀ ਮੁਕਤ ਕਰ ਦਿੰਦਾ ਹੈ :

ਐਸੇ ਗੁਰ ਕਉ ਬਲ ਬਲ ਜਾਈਐ ।
ਆਪ ਮੁਕਤ ਮੋਹਿ ਤਾਰੈ ।।[3]

ਪੂਰਨ ਗੁਰੂ ਸਿੱਖ ਦੇ ਦਿਲ ਦੇ ਰੋਗਾਂ ਦਾ ਇਲਾਜ ਕਰਦਾ ਹੈ ਭਾਵ ਵਿਕਾਰ ਰੂਪ ਰੋਗਾਂ ਨੂੰ ਹਟਾ ਦਿੰਦਾ ਹੈ ਅਤੇ ਮਨ ਦੀ ਇਛਿਆ ਮਨ ਵਿੱਚ ਹੀ ਪੂਰੀ ਕਰ ਦਿੰਦਾ ਹੈ :

ਮੁਰਸ਼ਦੇ ਕਾਮਿਲ ਇਲਾਜੇ ਦਿਲ ਕੁਨਦ ।।
ਈ ਮੁਰਾਦੇ ਦਿਲ ਬਦਿਲ ਹਾਸਲ ਕੁਨਦ ।।[4]

ਗੁਰੂ ਇਕ ਐਸੇ ਪਵਿੱਤਰ ਦਰਿਆਉ ਦੀ ਤਰ੍ਹਾਂ ਹੈ ਜਿਹੜਾ ਦੁਰਮਤ ਦੀ ਮੈਲ ਉਤਾਰ ਦਿੰਦਾ ਹੈ। ਸਤਿਗੁਰੂ ਦਾ ਉਪਦੇਸ਼ ਪੂਰਨ ਰੂਪ ਵਿੱਚ ਅਪਨਾਉਣ ਨਾਲ ਮਨੁੱਖ ਪਸ਼ੂ ਵਿਰਤੀ ਤੋਂ ਉਪਰ ਉੱਠ ਕੇ ਦੇਵਤਾ ਭਾਵ ਆਦਰਸ਼ ਮਨੁੱਖ ਬਣ ਜਾਂਦਾ ਹੈ :

ਗੁਰ ਦਰਿਆਉ ਸਦਾ ਜਲੁ ਨਿਰਮਲ ਮਿਲਿਆ ਦੁਰਮਤਿ ਮੈਲ ਹਰੈ ।।
ਸਤਿਗਰ ਪਾਈਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੇ ।।[5]

ਗੁਰੂ ਸਾਹਿਬਾਨ ਦਾ ਸਿੱਖ ਪ੍ਰਤਿ ਉਸਾਰੀ ਦਾ ਪੱਖ ਇਕ ਤਰਫਾ ਨਹੀਂ ਸੀ ਭਾਵ ਸਿੱਖ ਦੀ ਜਿੰਦਗੀ ਕੇਵਲ ਅਧਿਆਤਮਿਕ ਪੱਖ ਤੋਂ ਹੀ ਨਹੀਂ ਸੀ ਉਸਾਰੀ ਗਈ ਸਗੋਂ ਉਸਦਾ ਦੁਨਿਆਵੀ ਪੱਖ ਵੀ ਪੂਰਨ ਸਫਲਤਾ ਭਰਪੂਰ ਸੀ ।

ਸਾਧੂ ਟੀ.ਐਲ. ਵਾਸਵਾਨੀ ਲਿਖਦਾ ਹੈ ਕਿ ਇਹ ਗਲ ਭਲੀ ਭਾਂਤ ਸਾਬਤ ਹੋ ਗਈ ਸੀ ਕਿ ਗੁਰੂ ਨਾਨਕ ਨੇ ਜੋ ਧਰਮ ਪਰਚਾਰਿਆ ਉਹ ਮਨੁੱਖ ਦੇ ਜੀਵਨ ਲਈ ਹੈ।[6] ਗੁਰੂ ਜੀ ਨੇ ਸਿੱਖ ਨੂੰ ਸੰਸਾਰ ਵਿੱਚ ਰਹਿੰਦਿਆਂ ਸੱਚੇ ਪ੍ਰਭੂ (ਗੁਰੂ) ਨੂੰ ਭੇਟਣ ਵਾਸਤੇ ਭਾਵ ਪੂਜਣ

---

1. ਡਾ. ਸ਼ੇਰ ਸਿੰਘ ਗੁਰਮਤ ਦਰਸ਼ਨ, ਪੰ. 354
2. ਗੁਰੂ ਗ੍ਰੰਥ ਸਾਹਿਬ—ਮਾਰੂ ਮ. 1, ਪੰ. 1041
3. —ਉਹੀ— ਪੰ. 1032
4. ਭਾਈ ਨੰਦ ਲਾਲ ਜਿੰਦਗੀ ਨਾਮਾ (443)
5. ਗੁਰੂ ਗ੍ਰੰਥ ਸਾਹਿਬ—ਪ੍ਰਭਾਤੀ ਮ. 1, ਪੰ. 1329
6. ਟੀ. ਐਲ. ਵਾਸਵਾਨੀ—ਗੁਰੂ ਨਾਨਕ ਦੀ ਪਰਾਫਿਟ ਔਫ ਲਾਇਫ, ਉਧਰਿਤ, ਸਪੋਕਸਮੈਨ, ਵੀਕਲੀ ਗੁਰੂ ਨਾਨਕ ਪੰਜਵੀਂ ਸ਼ਤਾਵਦੀ ਅੰਕ ।

ਵਾਸਤੇ ਉਪਦੇਸ਼ ਦਿੱਤਾ ਹੈ :

ਨਾਨਕ ਸਤਿਗੁਰੁ ਭੇਟੀਐ ਪੂਰੀ ਹੋਵੈ ਜੁਗਤਿ ॥
ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੇ ਮੁਕਤ ॥[1]

ਗੁਰੂ ਨਾਨਕ ਦੁਆਰਾ ਸਥਾਪਤ ਨਿਰਮਲ ਧਰਮ ਕੁਦਰਤੀ, ਸਾਦਾ, ਕਰਮ ਕਾਂਡ ਤੋਂ ਮੁਕਤ ਹੈ । ਸੰਸਾਰ ਵਿਚ ਰਹਿੰਦਿਆਂ ਮੁਕਤੀ ਦਿਵਾਉਣ ਵਾਲਾ ਹੈ। ਗੁਰੂ ਨੂੰ ਬੇੜੀ, ਜਹਾਜ਼, ਪਾਉੜੀ, ਮਲਾਹ ਆਦਿ ਸ਼ਬਦਾਂ ਨਾਲ ਉਪਮਾਇਆ ਗਿਆ ਹੈ। ਇਹ ਸਾਰੇ ਸ਼ਬਦ ਸਿੱਖ ਨੂੰ ਆਪਣੇ ਭਰਮ ਮੂਲਕ ਆਲੇ ਦੁਆਲੇ ਤੋਂ ਉਪਰ ਉਠਾਣ ਵਾਲੇ ਹਨ। ਗੁਰੂ ਹੀ ਇੱਕ ਐਸਾ ਤੀਰਥ ਹੈ ਜਿਹੜਾ ਨਾਮ ਰਾਹੀਂ ਸਿੱਖ ਦੇ ਅੰਦਰੋਂ ਮੈਲ ਧੋ ਦਿੰਦਾ ਹੈ। ਗੁਰੂ ਹੀ ਜਹਾਜ਼ ਹੈ, ਗੁਰੂ ਹੀ ਖੇਵਟ ਹੈ। ਗੁਰੂ ਸਿੱਖ ਦੇ ਦੋਵੇਂ ਥਾਂ ਭਾਵ ਹਲਤ ਤੇ ਪਲਤ ਰੱਖ ਲੈਂਦਾ ਹੈ। ਗੁਰੂ ਹੀ ਇਥੇ ਉਥੇ ਰਖਵਾਲਾ ਹੁੰਦਾ ਹੈ । ਇਹੀ ਓਟ ਸਭ ਕਾਰਜਾਂ ਦੀ ਸਫਲਤਾ ਹੈ ਪੂਰਨਤਾ ਹੈ ਜਿਸ ਨਾਲ ਸਿੱਖ ਦਾ ਆਵਾਗਵਣ ਮਿੱਟ ਜਾਂਦਾ ਹੈ ਅਤੇ ਸਹਜ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ :

ਦੋਵੇਂ ਥਾਵ ਰਖੇ ਗੁਰ ਸੂਰੇ
ਹਲਤ ਪਲਤ ਪਾਰਬ੍ਰਹਮ ਸਵਾਰੇ।
ਕਾਰਜ ਹੋਏ ਸਗਲੇ ਪੂਰੇ ॥ ਰਹਾਉ ॥
ਹਰਿ ਹਰਿ ਨਾਮ ਜਪਤ ਸੁਖ ਸਹਜੇ ਮਜਨੁ ਹੋਵਤ ਸਾਧੂ ਧੂਰੇ ॥
ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਨ ਕੇ ਮਿਟੇ ਬਿਸੂਰੇ ॥[2]

(III) **ਸ਼ਬਦ-ਨਾਮ** : ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬਾਣੀ ਨੂੰ ਗੁਰੂ ਸਾਹਿਬਾਨ ਦੁਆਰਾ ਸ਼ਬਦ ਤੇ ਨਾਮ ਵੀ ਕਿਹਾ ਗਿਆ ਹੈ। ਸ਼ਬਦ, ਨਾਮ ਤੇ ਹੁਕਮ ਇੱਕੋ ਅਰਥਾਂ ਵਿਚ ਆਏ ਹਨ। ਸਿੱਖ ਵਿਦਵਾਨਾਂ ਦੁਆਰਾ ਸ਼ਬਦ, ਸਿੱਖ ਚਿੰਤਨ, ਸਿੱਖ ਸਭਿਆਚਾਰ ਅਤੇ ਸਿੱਖ ਮਰਿਯਾਦਾ ਦਾ ਕੇਂਦਰੀ ਬਿੰਦੂ ਸਵੀਕਾਰਿਆ ਤੇ ਸਨਮਾਨਿਆ ਗਿਆ ਹੈ। ਸਧਾਰਨ ਅਰਥਾਂ ਵਿੱਚ ਤਾਂ ਨਾਮ ਕਿਸੇ ਵਸਤੂ ਦਾ ਬੋਧ ਕਰਾਉਂਦਾ ਹੈ। ਪ੍ਰੰਤੂ ਗੁਰਬਾਣੀ ਵਿੱਚ ਸ਼ਬਦ ਜਾਂ ਨਾਮ ਪ੍ਰਭੂ ਦੀ ਸਰਬ ਵਿਆਪਕ ਸ਼ਕਤੀ ਦੇ ਅਰਥਾਂ ਵਿੱਚ ਆਇਆ ਹੈ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ :—

ਨਾਮ ਕੇ ਧਾਰੇ ਸਗਲੇ ਜੰਤ
ਨਾਮ ਕੇ ਧਾਰੇ ਖੰਡ ਬ੍ਰਹਿਮੰਡ ॥[3]

ਇਸੇ ਤਰਾਂ ਸ਼ਬਦ ਵੀ ਪ੍ਰਭੂ ਸ਼ਕਤੀ ਦਾ ਪ੍ਰਤੀਕ ਤਿੰਨਾਂ ਲੋਕਾਂ ਵਿੱਚ ਵਿਆਪਕ ਹੈ।

---

1. ਗੁਰੂ ਗ੍ਰੰਥ ਸਾਹਿਬ—ਗੂਜਰੀ ਵਾਰ, ਮ. 1, ਪੰ. 522
2. —ਉਹੀ— ਬਿਲਾਵਲ ਮ. 5, ਪੰ. 825-26
3. —ਉਹੀ— ਗਉੜੀ ਸੁਖਮਨੀ ਮ. 5, ਪੰ. 284

ਜੋ ਇਸ ਸ਼ਕਤੀ ਨੂੰ ਅਪਨਾ ਲੈਂਦਾ ਹੈ ਉਹ ਪਵਿੱਤਰ ਹੋ ਜਾਂਦਾ ਹੈ :

> ਸਬਦੁ ਦੀਪਕੁ ਵਰਤੈ ਤਿਹੁ ਲੋਇ ।
> ਜੋ ਚਾਖੈ ਸੋ ਨਿਰਮਲ ਹੋਇ ॥[1]

ਭਾਈ ਕਾਨ੍ਹ ਸਿੰਘ ਨਾਭਾ 'ਸ਼ਬਦ' ਦੇ ਅਰਥ ਧੁਨੀ, ਆਵਾਜ਼, ਸੁਰ, ਪਦ, ਲਫਜ਼, ਗੁਰ ਉਪਦੇਸ਼ ਬ੍ਰਹਮ, ਕਰਤਾਰ, ਧਰਮ, ਪੈਗਾਮ ਆਦਿ ਕਰਦੇ ਹਨ ਇਸਤੋਂ ਇਲਾਵਾ ਸ਼ਬਦ ਧਰਮੀ ਜੀਵਨ ਅਤੇ ਹੁਕਮ ਦੇ ਅਰਥਾਂ ਵਿੱਚ ਵੀ ਵਰਤਿਆ ਗਿਆ ਹੈ ।[2]

ਅਧਿਆਤਮਿਕ ਖੇਤਰ ਵਿੱਚ ਸ਼ਬਦ ਬ੍ਰਹਮ, ਗੁਰੂ, ਬਚਨ, ਧੁਨੀ ਆਦਿ ਦੇ ਅਰਥਾਂ ਵਿਚ ਵਰਤਿਆ ਗਿਆ ਹੈ । ਸ੍ਰ. ਕਪੂਰ ਸਿੰਘ ਸ਼ਬਦ ਦੀ ਪਰਿਭਾਸ਼ਾ ਹੇਠ ਲਿਖੇ ਅਨੁਸਾਰ ਕਰਦੇ ਹਨ :

> ਸ਼ਬਦ ਉਹ ਤੱਤ ਹੈ ਜਿਸਨੂੰ ਜਾਣਦਿਆਂ ਸਚ ਦੀ ਸੋਝੀ ਹੁੰਦੀ ਹੈ ਅਤੇ ਸਚ ਨਾਲ ਇਕਮਿਕ ਹੋ ਜਾਈਦਾ ਹੈ ।[3]
>
> ਸ਼ਬਦ ਭਾਸ਼ਾ ਦਾ ਉਹ ਗੁਪਤ ਬਚਨ ਹੈ ਜਿਹੜਾ ਅਣਦਿਸਦੇ ਬਾਰੇ ਗਿਆਨ ਪ੍ਰਦਾਨ ਕਰਦਾ ਹੈ ।

ਗੁਰਬਾਣੀ ਅਨੁਸਾਰ ਸ਼ਬਦ (ਨਾਮ) ਆਵੇਸ਼ ਹੈ, ਕਲਪਣਾ ਨਹੀਂ । ਆਵੇਸ਼ ਪ੍ਰਭੂ ਦੇ ਆਪਣੇ ਬੋਲ ਹੁੰਦੇ ਹਨ ਜੋ ਗੁਰੂ ਰਾਹੀਂ ਬੋਲੇ ਗਏ ਹੁੰਦੇ ਹਨ । ਇਸ ਲਈ 'ਧੁਰ ਕੀ ਬਾਣੀ', 'ਖਸਮ ਕੀ ਬਾਣੀ' 'ਸੱਚ ਕੀ ਬਾਣੀ' ਤੇ 'ਉਚੀ ਬਾਣੀ' ਆਦਿ ਸ਼ਬਦ ਵਰਤੇ ਗਏ ਮਿਲਦੇ ਹਨ । ਸ਼ਬਦ ਨੇ ਗੁਰੂ ਸਾਹਿਬਾਨ ਦੇ ਹਿਰਦੇ ਰਾਹੀਂ ਪ੍ਰਗਟ ਹੋ ਕੇ 239 ਸਾਲ ਮਨੁੱਖਤਾ ਦੀ ਅਗਵਾਈ ਕੀਤੀ । ਸ਼ਬਦ-ਨਾਮ ਦਾ ਮੰਤਵ ਮਨੁੱਖਤਾ ਦਾ ਕਲਿਆਣ ਕਰਨਾ ਹੈ । ਇਸੇ ਸ਼ਬਦ ਸ਼ਕਤੀ ਨੇ ਸਰਬ-ਵਿਆਪਕ ਤੱਤ ਰੂਪ ਵਿਚ ਸਾਰੇ ਸੰਸਾਰ ਨੂੰ ਥੰਮਿਆ ਹੋਇਆ ਹੈ ਇਹੀ ਸ਼ਕਤੀ ਸਾਰੇ ਸੰਸਾਰ ਨੂੰ ਕਿਸੇ ਸੂਤਰਬਧ ਢੰਗ ਨਾਲ ਚਲਾ ਰਹੀ ਹੈ । ਇਸ ਵਿਚ ਦਇਆ ਅਤੇ ਸੰਤੋਖ ਦੇ ਗੁਣ ਵਿਦਮਾਨ ਹਨ—ਹੇਠ ਲਿਖੇ ਸ਼ਬਦ ਵਿੱਚ ਸ਼ਬਦ, ਨਾਮ ਤੇ ਹੁਕਮ ਤਿੰਨੇ ਸ਼ਬਦ ਇਕੱਠੇ ਵਰਤੇ ਮਿਲਦੇ ਹਨ :

> ਚਹੁ ਦਿਸਿ ਹੁਕਮ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ ॥
> ਸਭ ਮਹਿ ਸਬਦ ਵਰਤੈ ਪ੍ਰਭ ਸਾਚਾ ਕਰਮ ਮਿਲੈ ਬੈਆਲੰ ॥[4]

ਸ਼ਬਦ ਜਿਥੇ ਇੱਕ ਸ਼ਕਤੀ ਹੈ ਉਥੇ ਨਾਲ ਜੋਤ ਵੀ ਹੈ, ਇਹ ਜੋਤ ਹਮੇਸ਼ਾਂ ਪ੍ਰਕਾਸ਼ ਵਿੱਚ ਰਹਿੰਦੀ ਹੈ । ਇਹ ਜੋਤ ਮਨੁੱਖ ਦੇ ਅੰਦਰ ਵੀ ਹੈ । ਦੂਸਰੇ ਪਾਸੇ ਪੰਜ ਕਮਾਂਦਕਾਂ ਦਾ ਵੀ ਅੰਦਰ ਹੀ ਵਾਸਾ ਹੋਣ ਕਰਕੇ ਮਨੁੱਖ ਅਗਿਆਨਤਾ ਦਾ ਸ਼ਿਕਾਰ ਹੋਇਆ, ਹੋਇਆ ਹੈ ।

---

1. ਗੁਰੂ ਗ੍ਰੰਥ ਸਾਹਿਬ—ਧਨਾਸਰੀ ਮ. 3, ਪੰ. 664
2. ਮਹਾਨ ਕੋਸ਼, ਪੰ. 156
3. ਕਪੂਰ ਸਿੰਘ ਪਰਾਸ਼ਰ ਪਰਸਨਾ, ਪੰ. 247
4. ਗੁਰੂ ਗ੍ਰੰਥ ਸਾਹਿਬ—ਮਲਾਰ ਮ. 1, ਪੰ. 1275

ਇਸ ਅਗਿਆਨਤਾ ਭਰੇ ਸੰਸਕਾਰਾਂ ਨੇ ਜੋਤ ਨੂੰ ਧੁੰਦਲਾ ਕਰ ਦਿਤਾ ਹੈ ਇਸ ਕਰਕੇ ਮਨੁੱਖ ਆਪਣੇ ਹੀ ਅੰਦਰ ਵਸਦੇ ਪ੍ਰਭੂ ਨੂੰ ਨਹੀਂ ਦੇਖ ਸਕਦਾ। ਸ਼ਬਦ ਜਾਂ ਨਾਮ ਹੀ ਇੱਕ ਐਸਾ ਪ੍ਰਕਾਸ਼ ਹੈ ਜਿਸਦੇ ਕਾਰਨ ਮਨੁੱਖ ਇਸ ਅਗਿਆਨਤਾ ਨੂੰ ਖਤਮ ਕਰਕੇ ਆਤਮ ਪ੍ਰਕਾਸ਼ ਕਰ ਸਕਦਾ ਹੈ। ਸ਼ਬਦ ਤੋਂ ਬਿਨਾਂ ਜਿਥੇ ਸੱਤਾਂ ਦੀਪਾਂ ਅੰਦਰ ਭਰਮ ਦਾ ਹਨੇਰਾ ਪਸਰਿਆ ਹੋਇਆ ਹੈ ਉਥੇ ਮਨੁੱਖ ਅੰਦਰ ਵੀ ਅੰਧੇਰਾ ਹੈ—

ਸਤੇ ਦੀਪ ਅਨੇਰੁ ਹੈ
ਗੁਰਮੁਖਿ ਦੀਪਕ ਸ਼ਬਦ ਉਜਾਲਾ।[1]
ਬਿਨ ਸਬਦੈ ਅੰਤਰਿ ਆਨੇਰਾ
ਨ ਵਸਤੁ ਲਹੈ ਨ ਚੂਕੈ ਫੇਰਾ ॥[2]

ਸਿੱਖ ਗੁਰੂ ਸਾਹਿਬਾਨ ਰੂਹਾਨੀ ਸ਼ਕਤੀ ਅਤੇ ਮਾਨਵਵਾਦੀ ਰੁਚੀਆਂ ਦੇ ਮਾਲਕ ਸਨ। ਉਨ੍ਹਾਂ ਨੇ ਗੁਰਬਾਣੀ ਵਿੱਚ ਮਨੁੱਖੀ ਉਤਮਤਾ ਦਾ ਪ੍ਰਗਟਾਵਾ ਹੀ ਨਹੀਂ ਕੀਤਾ ਸਗੋਂ ਬਾਕੀ ਜੀਵ ਜੰਤੂਆਂ ਦੇ ਮੁਕਾਬਲੇ ਵਿੱਚ ਮਨੁੱਖ ਨੂੰ ਇਸ ਗਲ ਦਾ ਅਹਿਸਾਸ ਕਰਾਇਆ ਹੈ ਕਿ ਉਹ ਹਰ ਸਮੱਸਿਆ ਦਾ ਮਾਪ-ਦੰਡ ਹੈ। ਉਹ ਰੱਬ ਦੀ ਉਤਮ ਕਿਰਤ ਹੈ। ਮਨੁੱਖ ਪ੍ਰਤਿ ਆਦਰਸ਼ਵਾਦੀ ਨਜ਼ਰੀਆ ਕੇਵਲ ਸਿਧਾਂਤਕ ਨਹੀਂ ਸੀ। ਜਿਹੜਾ ਆਦਰਸ਼ ਗੁਰੂ ਸਾਹਿਬਾਨ ਮਨੁੱਖ ਸਾਹਮਣੇ ਰਖਦੇ ਸਨ ਉਸਦੀ ਮਿਸਾਲ ਉਹ ਆਪ ਹੁੰਦੇ ਸਨ। ਗੁਰੂ ਸਾਹਿਬਾਨ ਦੇ ਆਦਰਸ਼ਵਾਦੀ ਕਰਮ ਸਿੱਖ ਲਈ ਪ੍ਰੇਰਨਾ ਸ੍ਰੋਤ ਤੇ ਸਾਧਨ ਸਨ।

ਸ਼ਬਦ-ਨਾਮ ਦੀ ਸ਼ਕਤੀ ਮਨੁੱਖ ਨੂੰ ਇਸ ਗਲ ਦਾ ਅਹਿਸਾਸ ਕਰਾਉਂਦੀ ਹੈ ਕਿ ਮਾਨਵ ਵਿਕਾਸ ਕੇਵਲ ਸਰੀਰਕ ਸ਼ਕਤੀ ਤਕ ਹੀ ਸੀਮਤ ਨਹੀਂ ਸਗੋਂ ਅੰਦਰੂਨੀ ਚੇਤਨਾ, ਆਤਮਕ ਵਿਕਾਸ ਵਿਸ਼ਾਲ ਸੂਝ ਤੇ ਸੁਹਿਦਰਤਾ ਦੀ ਪਛਾਣ ਕਰਨ ਵਿਚ ਹੈ। ਗੁਰੂ ਸਾਹਿਬਾਨ ਨੇ ਆਪਣੀ ਜਿੰਦਗੀ ਦੇ ਸੰਪੂਰਨ ਸੂਖਮ ਤੇ ਰਹੱਸਵਾਦੀ ਅਨੁਭਵ (ਨਾਮ) ਨੂੰ ਅਮਲੀ ਜੀਵਨ ਰਾਹੀਂ ਪ੍ਰੇਰਨਾ ਦੇ ਕੇ ਮਨੁੱਖੀ ਜੀਵਨ ਨੂੰ ਉਪਜੋਗੀ ਬਣਾਉਣ ਦਾ ਯਤਨ ਕੀਤਾ। ਜਿਵੇਂ ਗੁਰੂ ਨਾਨਕ ਨਾਲ ਅੰਗਦ ਦੀ ਪਹਿਲੀ ਮਿਲਣੀ ਸਮੇਂ ਕਿਹਾ ਇਹੀ ਵੇਲਾ ਹੈ ਨਾਮ ਜਪਣ ਦਾ ਫਿਰ ਇਹ ਮਨੁੱਖੀ ਜੀਵਨ ਹੱਥ ਨਹੀਂ ਆਉਣਾ—

ਸੁਣਿ ਮਨ ਮਿਤ੍ਰ ਪਿਆਰਿਆ ਮਿਲ ਵੇਲਾ ਹੈ ਇਹ ॥[3]

ਇਸੇ ਨਾਮ ਸ਼ਕਤੀ ਨੇ ਲਹਿਣੇ ਸਿੱਖ ਨੂੰ ਗੁਰੂ ਦੀ ਪੱਦਵੀ ਤਕ ਪਹੁੰਚਾ ਦਿੱਤਾ। ਦਾ ਜ਼ਿਕਰ ਭੱਟਾਂ ਦੇ ਸਵੱਈਆਂ ਵਿੱਚ ਕੀਤਾ ਮਿਲਦਾ ਹੈ :

ਤਿਤੁ ਨਾਮਿ ਰਸਿਕੁ ਨਾਨਕੁ
ਲਹਣਾ ਥਪਿਓ ਜੇਨ ਸ੍ਰਬ ਸਿਧੀ ॥[4]

---

1. ਭਾਈ ਗੁਰਦਾਸ—29.8.2
2. ਗੁਰੂ ਗ੍ਰੰਥ ਸਾਹਿਬ—ਮਾਝ ਮ. 3, ਪੰ. 124
3. -ਉਹੀ— ਸਿਰੀ ਰਾਗ ਮ. 1, ਪੰ. 20
4. -ਉਹੀ— ਸਵੱਈਏ ਮ. 3, ਪੰ. 1392

ਸੰਸਾਰ ਦੇ ਇਤਿਹਾਸ ਵੱਲ ਵੇਖੀਏ ਤਾਂ ਗੁਰੂ ਚੇਲੇ ਦਾ ਫਰਕ ਬਣਿਆ ਹੀ ਰਿਹਾ ਹੈ ਭਾਵ ਗੁਰੂ ਗੁਰੂ ਹੀ ਰਿਹਾ ਤੇ ਚੇਲਾ ਚੇਲਾ । ਗੁਰਮਤਿ ਵਿਚ ਐਸਾ ਨਹੀਂ ਹੈ । ਗੁਰੂ ਸਿਖ ਨੂੰ ਨਾਮ ਰਾਹੀਂ ਆਪਣੀਆਂ ਸਾਰੀਆਂ ਆਤਮਿਕ ਸ਼ਕਤੀਆਂ ਦਾ ਮਾਲਕ ਬਣਾ ਕੇ ਗੁਰੂ ਦੀ ਪਦਵੀ ਤੱਕ ਲੈ ਗਿਆ ਇਹ ਸੱਭ ਨਾਮ ਸ਼ਬਦ ਦੀ ਹੀ ਕਰਾਮਾਤ ਸੀ :

ਗੁਰ ਸਿਖ ਸਿਖ ਗੁਰੂ ਹੈ
ਏਕੋ ਗੁਰ ਉਪਦੇਸ ਚਲਾਏ ॥[1]

ਜਿਹਵਾ ਦੇ ਉਚਾਰਨ ਤੋਂ ਲੈ ਕੇ ਪ੍ਰਭੂ ਵਿੱਚ ਅਭੇਦਤਾ ਤੱਕ ਸਾਰੇ ਅਭਿਆਸ ਨੂੰ ਨਾਮ ਕਿਹਾ ਹੈ । ਅਕਾਲ ਪੁਰਖ ਨੇ ਨਾਮ ਦਾ ਅਮਰ ਖਜ਼ਾਨਾ ਗੁਰੂ ਨਾਨਕ ਨੂੰ ਦਿੱਤਾ । ਨਾਨਕ ਦੇ ਘਰ ਕੇਵਲ ਨਾਮ ਹੀ ਤਾਂ ਹੈ । ਨਾਮ ਅਮਰ ਹੈ ਨਾਮ ਨੂੰ ਜਪਣ ਵਾਲਾ ਵੀ ਅਮਰ ਹੋ ਜਾਂਦਾ ਹੈ । ਨਾਮ ਦੀ ਸੰਪਤੀ ਐਸੀ ਹੈ ਖਰਚਣ ਨਾਲ ਘਟਦੀ ਨਹੀਂ ਸਗੋਂ ਵਧਦੀ ਹੈ :

ਨਾਮੁ ਸੰਪਤਿ ਗੁਰਿ ਨਾਨਕ ਕਉ ਦੀਨੀ
ਓਹ ਮਰੇ ਨ ਆਵੈ ਜਾਈ ॥[2]

ਗੁਰਬਾਣੀ ਵਿੱਚ ਨਾਮ ਦੀ ਇਤਨੀ ਮਹਾਨਤਾ ਦਰਸਾਈ ਗਈ ਹੈ ਕਿ ਇਹ ਚੋਹਾਂ ਜੁਗਾਂ ਤੱਕ ਇਸਦੀ ਪ੍ਰਧਾਨਤਾ ਤੇ ਪ੍ਰਮੁਖਤਾ ਦਾ ਪ੍ਰਗਟਾਵਾ ਕੀਤਾ ਹੈ । ਚੋਹਾਂ ਜੁਗਾਂ ਅੰਦਰ ਜਦੋਂ ਵੀ ਕੋਈ ਤਰਿਆ ਭਾਵ ਕਿਸੇ ਨੂੰ ਮੁਕਤੀ ਦੀ ਪ੍ਰਾਪਤੀ ਹੋਈ ਤਾਂ ਉਹ ਨਾਮ ਦੁਆਰਾ ਹੀ ਹੋਈ ਹੈ :

ਜੋ ਜੋ ਤਰਿਓ ਪੁਰਾਤਨ ਨਵਤਨ
ਭਗਤਿ ਭਾਇ ਹਰਿ ਦੇਵਾ ॥[3]

ਨਾਮ ਪ੍ਰਭੂ ਦੀ ਅਥਾਹ, ਅਗੰਮ, ਅਗੋਚਰ ਸ਼ਕਤੀ ਹੈ, ਵੇਦ ਕਤੇਬ ਪ੍ਰਭੂ ਦਾ ਅੰਤ ਨਹੀਂ ਲੈ ਸਕੇ । ਜਤੀ ਮੁਨੀ ਤਪੀਸਰ ਇਸਦੀ ਕੀਮਤ ਨਹੀਂ ਪਾ ਸਕੇ । ਨਾਮ ਪ੍ਰਭੂ ਜਿਤਨਾ ਹੀ ਉਚਾ ਤੇ ਸੁੱਚਾ ਹੈ ਕਈ ਬਾਰੀ ਤਾਂ ਗੁਰੂ ਇਸਨੂੰ ਪ੍ਰਭੂ ਤੋਂ ਵੱਡਾ ਆਖਦੇ ਹਨ । ਕਿਉਂਕਿ ਪ੍ਰਭੂ ਨਾਮ ਰਾਹੀਂ ਹੀ ਜਾਣਿਆ ਜਾ ਸਕਦਾ ਹੈ :

ਊਚੇ ਊਪਰ ਊਚਾ ਨਾਉ ॥[4]

ਨਿਰਗੁਣ ਰੂਪ ਵਿਚ ਪ੍ਰਭੂ ਦਾ ਕੋਈ ਨਾਮ ਨਹੀਂ ਉਹ ਅਨਾਮ ਹੈ । 'ਸਤਿਨਾਮ' ਉਸਦਾ ਪਰਾ ਪੂਰਬਲਾ ਨਾਮ ਹੈ । ਸਰਗੁਣ ਸਰੂਪ ਵਿਚ ਉਸਦੇ ਕਰਮ, ਤੇ ਗੁਣਾਂ ਦੇ ਅਧਾਰ

---

1. ਗੁਰੂ ਗ੍ਰੰਥ ਸਾਹਿਬ—ਆਸਾ ਮ. 4, ਪੰ. 444
2. —ਉਹੀ— ਗੂਜਰੀ ਮ. 5, ਪੰ. 497
3. —ਉਹੀ— ਸਾਰਗ ਮ. 5, ਪੰ. 1219
4. —ਉਹੀ— ਜਪੁਜੀ, ਪੰ. 5

ਤੇ ਅਨੇਕਾਂ ਹੀ ਨਾਮ ਰੱਖੇ ਗਏ ਹਨ ਪਰ ਇਨ੍ਹਾਂ ਨਾਵਾਂ ਨਾਲ ਪ੍ਰਭੂ ਦੀ ਕੀਮਤ ਨਹੀਂ ਪਾਈ ਜਾ ਸਕਦੀ :

ਤੇਰੇ ਨਾਮ ਅਨੇਕ ਕੀਮਤਿ ਨਹੀਂ ਪਾਈ ॥[1]

ਗੁਰੂ ਜੀ ਇਨਾਂ ਸਾਰੇ ਨਾਵਾਂ ਦੇ ਬਲਿਹਾਰ ਜਾਂਦੇ ਹਨ ਪ੍ਰੰਤੂ ਉਸਦਾ ਸਦੀਵੀ ਅਮਰ ਤੇ ਪੂਰਬਲਾ ਨਾਮ ਸਤਿਨਾਮ' ਹੀ ਮੰਨਿਆ ਹੈ ਸਚੁ ਸਾਰੇ ਧਰਮਾਂ ਦਾ ਇੱਕ ਬੁਨਆਦੀ ਤੱਤ ਹੈ, ਸਚ ਸਭ ਦਾ ਸਾਂਝਾ ਤੇ ਸਭ ਦਾ ਪਿਆਰਾ ਹੈ। ਗੁਰੂ ਸਾਹਿਬ ਨੇ ਸਤਿ ਇਸੇ ਲਈ ਪ੍ਰਭੂ ਲਈ ਵਰਤਿਆ ਹੈ—

ਕਿਰਤਮ ਨਾਮ ਕਥੇ ਤੇਰੇ ਜਿਹਵਾ ॥
ਸਤਿਨਾਮੁ ਤੇਰਾ ਪਰਾ ਪੂਰਬਲਾ ॥[2]

ਨਾਮ ਜਪਣਾ ਹੀ ਜਿੰਦਗੀ ਦਾ ਮਨੋਰਥ ਹੈ। ਨਾਮ ਤੋਂ ਬਗੈਰ ਇਹ ਸਰੀਰ ਕੌਡੀਉ ਖੋਟਾ ਹੈ, ਨਾਮ ਤੋਂ ਬਿਨਾਂ ਬਾਕੀ ਸਾਰੀਆਂ ਕਿਰਿਆਵਾਂ ਭਾਵ ਖਾਣਾ, ਪੀਣਾ, ਪਹਿਨਣਾ ਸੱਭ ਵਿਅਰਥ ਹਨ। ਨਾਮ ਜਪਣ ਵਿੱਚ ਹੀ ਜਿੰਦਗੀ ਹੈ ਨਹੀਂ ਤਾਂ ਆਤਮਿਕ ਮੌਤ ਹੈ। ਗੁਰੂ ਬਾਣੀ ਅਨੁਸਾਰ ਨਾਮ ਨਾ ਜਪਣ ਵਾਲੇ ਦੀ ਜਿਹਵਾ ਨੂੰ ਤਿਲ ਤਿਲ ਕਰਕੇ ਕੱਟ ਦੇਣਾ ਚਾਹੀਦਾ ਹੈ। ਉਸਦੇ ਦਰਸ਼ਨ ਨਹੀਂ ਕਰਨੇ ਚਾਹੀਦੇ—ਨਾਮ ਨਾ ਜਪਣ ਵਾਲੇ ਨੂੰ ਤਸਕਰ ਕਿਹਾ ਹੈ, ਉਸਦਾ ਪ੍ਰਭੂ ਦਰ ਤੇ ਕੋਈ ਟਿਕਾਣਾ ਨਹੀਂ ਹੈ :

ਮੇਰੇ ਪ੍ਰੀਤਮਾ ਹਉ ਜੀਵਾ ਨਾਮ ਧਿਆਇ ॥[3]
ਰਸਨਾ ਜਪੈ ਨ ਨਾਮੁ ਤਿਲ ਤਿਲ ਕਰਿ ਕਟੀਐ ॥[4]

ਸਾਰਾ ਸੰਸਾਰ ਤਿਨਾ ਤਾਪਾਂ ਆਧਿ (ਮਨ ਦੇ ਦੁਖ) ਬਿਆਧਿ (ਸਰੀਰ ਦੇ ਦੁੱਖ) ਅਤੇ ਉਪਾਧਿ (ਭਰਮ ਤੋਂ ਪੈਦਾ ਹੋਏ ਦੁਖ) ਵਿੱਚ ਜਕੜਿਆ ਹੋਇਆ ਤੇ, ਰੋਗੀ ਹੈ। ਨਾਮ ਜਪਣ ਵਾਲਾ ਸਤਿਗੁਰੂ ਹੀ ਇਨਾਂ ਰੋਗਾਂ ਤੋਂ ਰਹਿਤ ਹੈ ਮੁਕਤ ਹੈ। ਨਾਮ ਇੱਕ ਐਸੀ ਰਸਾਇਣ ਹੈ, ਦਾਰੂ ਹੈ ਜਿਸ ਨਾਲ ਸਾਰੇ ਰੋਗਾਂ ਦਾ ਇਲਾਜ ਹੁੰਦਾ ਹੈ। ਮਨੁੱਖੀ ਰੋਗਾਂ ਦੀ ਜੜ ਮਨ ਵਿੱਚ ਹੈ। ਨਾਮ ਮਨ ਨੂੰ ਸਾਧ ਕੇ ਸ਼ੁਧ ਕਰਦਾ ਹੈ :

ਰਾਮ ਨਾਮੁ ਰਸ ਰਾਮ ਰਸਾਇਣ
ਹਰਿ ਸੇਵਹੁ ਸੰਤ ਜਨਹੁ ॥[5]

ਨਾਮ ਸਾਰੇ ਕਰਮਾਂ ਤੋਂ ਸਰੇਸ਼ਟ ਹੈ, ਤੀਰਥ ਰਟਨ, ਵਰਤ ਨੇਮ, ਪੁੰਨ-ਦਾਨ ਜਗ, ਹਠ, ਤਪ ਪੂਜਾ ਅਰਚਾ, ਡੰਡਉਤ ਬੰਦਨਾ ਆਦਿ ਸਾਰੇ ਕਰਮ ਨਾਮ ਤੋਂ ਥਲੇ ਹਨ। ਨਾਮ ਦਾ ਸਬੰਧ ਆਤਮਾ ਤੇ ਸਰੀਰ ਦੋਨਾਂ ਨਾਲ ਹੈ। ਗੁਰੂ ਜੀ ਨੇ ਨਾਮ ਨੂੰ ਮਨ, ਤਨ,

---

1. ਗੁਰੂ ਗ੍ਰੰਥ ਸਾਹਿਬ—ਮਾਰੂ ਮ. 3, ਪੰ. 1067
2. —ਉਹੀ— ,, ਪੰ. 1083
3. —ਉਹੀ— ਸ੍ਰੀ ਰਾਗ ਮ. 4, ਪੰ. 40
4. —ਉਹੀ— ਫੁਨਹੇ ਮ. 5, ਪੰ. 1362
5. —ਉਹੀ— ਬਿਲਾਵਲ ਮ. 4, ਪੰ. 800

ਧਨ ਤੋਂ ਪਿਆਰਾ ਮੰਨਿਆ ਹੈ ਅੰਤ ਨੂੰ ਨਾਲ ਚਲਣ ਵਾਲਾ ਦੱਸਿਆ ਹੈ ਬਾਕੀ ਸੱਭ ਕਰਮ ਜੋ ਸਰੀਰ ਤਕ ਸੀਮਤ ਹਨ ਇਥੇ ਹੀ ਰਹਿ ਜਾਣੇ ਹਨ—

ਮਨ ਤਨ ਧਨ ਤੇ ਨਾਮੁ ਪਿਆਰਾ ॥
ਅੰਤਿ ਸਖਾਈ ਚਲਣਵਾਰਾ ॥[1]

ਗੁਰਬਾਣੀ ਵਿੱਚ ਨਾਮ ਨੂੰ ਕਾਮਧੇਨ ਗਊ ਅਤੇ ਕਲਪ ਬ੍ਰਿਛ ਆਖਿਆ ਹੈ। ਇਨਾਂ ਤੋਂ ਜੋ ਮੰਗੋ ਉਹੀ ਪ੍ਰਾਪਤ ਹੁੰਦਾ ਹੈ। ਨਾਮ ਹੀ ਇੱਕ ਅਲੌਕਿਕ ਤੇ ਅਮੋਲਕ ਵਸਤੂ ਤੇ ਸਾਰੀਆਂ ਰਿਧੀਆਂ ਸਿਧੀਆਂ ਤੋ ਸਰੇਸ਼ਟ ਸਿੱਧੀ ਹੈ। ਇਹ ਪਤਿਤਾਂ ਨੂੰ ਪਵਿਤਰ ਕਰਨ ਦੀ ਸ਼ਕਤੀ ਰਖਦਾ ਹੈ। ਪਾਪੀਆ ਨੂੰ ਪਾਕ ਕਰਨ ਦੇ ਸਮਰੱਥ ਹੈ। ਇਸ ਦੀਆਂ ਅਨੇਕਾਂ ਮਿਸਾਲਾਂ ਸਾਨੂੰ ਮਿਲਦੀਆਂ ਹਨ ਗਨਕਾ, ਅਜ਼ਾਮਲ ਵਰਗੇ ਪਾਪੀ ਨਾਮ ਕਰਕੇ ਤਰ ਗਏ। ਨਾਮ ਦੀ ਇੱਕ ਕਣੀ ਅਸੰਖ ਪਾਪਾਂ ਨੂੰ ਕੱਟ ਦਿੰਦੀ ਹੈ। ਨਾਮ ਵਿੱਚ ਇਹ ਭੀ ਸ਼ਕਤੀ ਹੈ ਉਹ ਨੀਚਾਂ ਤੋਂ ਉਚ ਕਰ ਦਿੰਦੀ ਹੈ—ਗੁਰਮਤਿ ਅਨੁਸਾਰ ਨਾਮ ਜਪਣ ਦਾ ਹੱਕ ਹਰ ਜੀਵ ਨੂੰ ਹੈ—

ਪਤਿਤ ਪਾਵਨ ਤੇਰੋ ਨਾਮੁ ਪਾਰਬ੍ਰਹਮ
ਮੈ ਏਹਾ ਓਟਾਇਆ ॥[2]

ਪ੍ਰਭੂ ਦਾ ਨਾਮ ਬੀਜ ਮੰਤ੍ਰ ਰੂਪ ਵਿੱਚ ਸਾਰਿਆਂ ਵਿੱਚ ਬਿਰਾਜਮਾਨ ਹੈ। ਗੁਰਮਤਿ ਨਾਮ ਦੀ ਇਹੀ ਸਰੇਸ਼ਟਤਾ ਅਤੇ ਵਿਲੱਖਣਤਾ ਹੈ ਕਿ ਚੋਹਾਂ ਵਰਣਾਂ ਵਿਚੋਂ ਇਸਨੂੰ ਕੋਈ ਵੀ ਜਪ ਕੇ ਸੰਸਾਰ ਤੋਂ ਤਰ ਸਕਦਾ ਹੈ, ਭਾਵ ਮੁਕਤੀ ਪ੍ਰਾਪਤ ਕਰ ਸਕਦਾ ਹੈ। ਨਾਮ ਇੱਕ ਅਜਿਹਾ ਮੰਤ੍ਰ ਹੈ ਜਿਸਦਾ ਅਸਰ ਕਦੀ ਵਿਅਰਥ ਨਹੀਂ ਜਾਂਦਾ—ਗੁਰੂ ਜੀ ਨੇ ਨਾਮ ਨੂੰ ਨਿਰੋਧਰ ਮੰਤ੍ਰ ਨਾਲ ਉਪਮਾਇਆ ਹੈ—

ਬੀਜ ਮੰਤ੍ਰ ਸਰਬ ਕੋ ਗਿਆਨ ॥
ਚਹੁ ਵਰਨਾ ਮਹਿ ਜਪੈ ਕੋਉ ਨਾਮੁ ।
ਜੋ ਜੋ ਜਪੈ ਤਿਸਕੀ ਗਤਿ ਹੋਇ ॥[3]
—ਏਕ ਸ਼ਬਦ ਰਾਮ ਨਾਮ ਨਿਰੋਧਰੁ
ਗੁਰ ਦੇਵੈ ਪਤਿ ਮਤੀ ॥[4]

ਇਹ ਨਾਮ ਦੀ ਦਾਤ ਪ੍ਰਭੂ ਤੋਂ ਨਿਤਾ ਪ੍ਰਤਿ ਮੰਗਣੀ ਚਾਹੀਦੀ ਹੈ। ਇਹ ਦਾਤ ਆਪਣੀ ਘਾਲ ਨਾਲ ਪ੍ਰਾਪਤ ਨਹੀਂ ਹੁੰਦੀ ਪ੍ਰਭੂ ਦਇਆ ਕਰੇ ਤਾਂ ਗੁਰੂ ਰਾਹੀਂ ਇਹ ਮੰਤ੍ਰ

---

1. ਗੁਰੂ ਗ੍ਰੰਥ ਸਾਹਿਬ—ਮਾਰੂ ਮ. 1, ਪੰ. 1042
2. —ਉਹੀ— ਆਸਾ ਮ. 5, ਪੰ. 402
3. —ਉਹੀ— ਗਉੜੀ ਮ. 5, ਪੰ. 274
4. —ਉਹੀ— ਰਾਮਕਲੀ ਮ. 1, ਪੰ. 931

ਦਿੰਦਾ ਹੈ—

ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ।
ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ ॥[1]

ਪ੍ਰਭੂ ਨਾਮ ਮਨੁੱਖ ਦੇ ਅੰਦਰ ਇੱਕ ਮੁਨਸਿਫ ਦੀ ਨਿਆਈ ਹਮੇਸ਼ਾ ਚੰਗੇ ਤੇ ਮੰਦੇ ਦੋਹਾਂ ਤੱਤਾਂ ਦੀ ਪਛਾਣ ਕਰਾਉਂਦਾ ਰਹਿੰਦਾ ਹੈ ਅਤੇ ਸਾਧਕ ਨੂੰ ਮੰਦੇ ਪਾਸਿਓਂ ਹੋੜ ਕੇ ਚੰਗੇ ਪਾਸੇ ਪ੍ਰੇਰਨਾ ਕਰਦਾ ਰਹਿੰਦਾ ਹੈ । ਨਾਮ ਦੀ ਬਰਕਤ ਨਾਲ ਹੀ ਸਾਧਕ ਦਾ ਖਾਣਾ ਪੀਣਾ, ਮਹਿਲ ਮਾੜੀ ਭਾਵ ਹਰ ਵਸਤ ਪਵਿਤਰ ਹੋ ਨਿਬੜਦੀ ਹੈ । ਪ੍ਰਭੂ ਆਪਣੇ ਨਾਮ ਲੇਵਾ ਭਗਤਾਂ ਦੀ ਪਤਿ ਰਖਦਾ ਹੈ ਅਤੇ ਪੜਦੇ ਕਜਦਾ ਹੈ । ਨਾਮ ਦਾ ਪਹਿਨਣਾ (ਸਿਮਰਨਾ) ਹੀ ਪਤਿ ਰੱਖਣ ਦੀ ਨਿਸ਼ਾਨੀ ਹੈ—

ਹਰਿ ਨਾਮੁ ਹਮਾਰਾ ਪੈਨਣੁ
ਜਿਤੁ ਫਿਰਿ ਨੰਗੇ ਨ ਹੋਵਹੁ...॥[2]

ਨਾਮ ਲੇਵਾ ਆਪਣੇ ਪ੍ਰਭੂ ਜਜ਼ਮਾਨ ਪਾਸੋਂ ਇੱਕ ਨਾਮ ਦੀ ਦੱਖਣਾ ਹੀ ਮੰਗਦਾ ਹੈ । ਉਸਨੂੰ ਇਸ ਗਲ ਦਾ ਭਲੀ ਭਾਂਤ ਗਿਆਨ ਹੁੰਦਾ ਹੈ ਕਿ ਨਾਮ ਤੋਂ ਬਗੈਰ ਸਭ ਕਿਛੁ ਨਾਸ਼ਵਾਨ ਹੈ । ਸਿੱਖ਼ ਨੂੰ ਵੀ ਇੱਕੋ ਇੱਕ ਨਾਮ ਦੀ ਦਾਤ ਹੀ ਮੰਗਣ ਦੀ ਪ੍ਰੇਰਨਾ ਦਿੱਤੀ ਗਈ ਹੈ । ਪ੍ਰਭੂ ਤਰੁੱਠ ਕੇ ਨਾਮ ਦਾ ਖਜ਼ਾਨਾ ਆਪਣੇ ਭਗਤਾਂ ਨੂੰ ਦਿੰਦਾ ਹੈ—

ਕਰਤਾ ਤੂੰ ਮੇਰਾ ਜਜਮਾਨ
ਇਕ ਦਖਿਣਾ ਹਉ ਤੈ ਪਹਿ ਮਾਗਉ
ਦੇਹਿ ਆਪਣਾ ਨਾਮ ॥[3]

ਕਲਜੁਗ ਵਿਚ ਨਾਮ ਦੀ ਪ੍ਰਧਾਨਤਾ ਹੈ । ਪਹਿਲੇ ਤਿੰਨਾਂ ਜੁਗਾਂ ਦਾ ਧਰਮ ਕਲਜੁਗ ਅੰਦਰ ਕਾਰਗਰ ਨਹੀਂ ਹੁੰਦਾ ਇਥੇ ਤਾਂ ਕੇਵਲ ਨਾਮ ਦੀ ਹੀ ਕਮਾਈ ਨਾਲ ਮੂਲ ਤੇ ਵਿਆਜ ਦੋਨੋਂ ਕਮਾਏ ਜਾ ਸਕਦੇ ਹਨ । ਨਾਮ ਲੇਵਾ ਵਿਅਕਤੀ ਪ੍ਰਭੂ ਰੂਪ ਹੋ ਨਿਬੜਦਾ ਹੈ ਭਾਵ ਪ੍ਰਭੂ ਗੁਣਾਂ ਦਾ ਭਾਈਵਾਲ ਬਣ ਜਾਂਦਾ ਹੈ । ਪ੍ਰਭੂ ਨਾਲ ਨੇੜਤਾ, ਪ੍ਰਾਪਤ ਕਰਨੀ ਹੀ ਜਿੰਦਗੀ ਦਾ ਮਨੋਰਥ ਹੈ—ਨਾਮ ਹਿਰਦੇ ਵਿੱਚ ਵਸਣ ਨਾਲ ਸਾਧਕ ਪੁਰਖ ਬਿਧਾਤਾ ਹੋ ਨਿਬੜਦਾ ਹੈ—

ਜਿਸ ਨਾਮ ਰਿਦੈ ਸੋ ਪੁਰਖ ਬਿਧਾਤਾ ॥[4]
ਨਾਮਿ ਰਤੇ ਜਨ ਭਏ ਭਗਵੰਤਾ ॥[5]

---

1. ਗੁਰੂ ਗ੍ਰੰਥ ਸਾਹਿਬ—ਧਨਾਸਰੀ ਮ. 5. ਪੰ. 672
2. —ਉਹੀ— ਵਡਹੰਸ ਮ. 4, ਪੰ. 593
3. —ਉਹੀ— ਪ੍ਰਭਾਤੀ ਮ. 1, ਪੰ. 1329
4. —ਉਹੀ— ਭੈਰਉ ਮ. 5, ਪੰ. 1156
5. —ਉਹੀ— ਆਸਾ ਮ. 5, ਪੰ. 390

ਸ਼ਬਦ ਇਕ ਅੰਤਰੀਵ ਸ਼ਕਤੀ ਹੈ। ਨਿਆਸਰੇ ਮਨੁੱਖੀ ਮਨ ਨੂੰ ਸਤਿਗੁਰ ਦੇ ਸ਼ਬਦ ਦਾ ਹੀ ਸਹਾਰਾ ਹੁੰਦਾ ਹੈ।[1] ਸ਼ਬਦ ਸਿੱਖ ਦੇ ਅੰਦਰ ਇੱਕ ਆਤਮਿਕ ਪਰੀਵਰਤਣ ਲਿਆਉਣ ਦੇ ਸਮਰੱਥ ਹੁੰਦਾ ਹੈ। ਪਾਪ ਵਾਲੀ ਵਿਰਤੀ ਨੂੰ ਗੁਰੂ ਨਾਮ ਦੁਆਰਾ ਬਦਲ ਦਿੰਦਾ ਹੈ।[2] ਮਨੁੱਖ ਅਵਗੁਣਾਂ ਦਾ ਭਰਿਆ ਜ਼ਰੂਰ ਹੈ ਪ੍ਰੰਤੂ ਉਸਦੇ ਅੰਦਰ ਪ੍ਰਭੂ ਦੀ ਅੰਸ਼ ਹੋਣ ਕਰਕੇ ਦੈਵੀ ਤੱਤ ਵੀ ਮੌਜੂਦ ਹੈ। ਸਤਿਗੁਰੂ ਦੇ ਸ਼ਬਦ ਦੁਆਰਾ ਇਹ ਆਤਮ ਤੱਤ ਉਜਾਗਰ ਹੁੰਦਾ ਹੈ।[3] ਇਸ ਨਾਮ ਸ਼ਬਦ ਦੇ ਅਭਿਆਸ ਨਾਲ ਇਕ ਐਸੀ ਅਵਸਥਾ ਆਉਂਦੀ ਹੈ ਕਿ ਸਿੱਖ ਪ੍ਰਭੂ ਨੂੰ ਸਾਖਿਆਤ ਕਰ ਲੈਂਦਾ ਹੈ—

ਅਮ੍ਰਿਤ ਬਾਣੀ ਤਤ ਵਖਾਣੀ ਗਿਆਨ ਧਿਆਨ ਵਿਚ ਆਈ ॥
ਗੁਰਮੁਖਿ ਆਖੀ ਗੁਰਮੁਖ ਜਾਤੀ ਸੁਰਤੀ ਕਰਮ ਧਿਆਈ ॥[4]

ਇਹ ਸੰਸਾਰ ਇੱਕ ਐਸਾ ਵਿਕਾਰਾਂ ਨਾਲ ਭਰਿਆ ਹੋਇਆ ਸਮੁੰਦਰ ਹੈ ਜਿਸ ਤੋਂ ਤਰਨਾ ਅਤਿ ਕਠਨ ਹੈ। ਇਸ ਦੁਤਰ ਸਾਗਰ ਨੂੰ ਤਰਨਾ ਮਨੁੱਖੀ ਜੀਵਨ ਦਾ ਪ੍ਰਯੋਜਨ ਹੈ। ਇਹ ਸੰਸਾਰ ਜੋ ਮਨੁੱਖ ਨੇ ਆਪਣੀ ਹਉਮੈਂ ਅਧੀਨ ਮੈਂ ਮੇਰੀ ਦਾ ਜਾਲ ਮਕੜੀ ਵਾਂਗ ਉਸਾਰਿਆ ਹੋਇਆ ਹੈ ਇਸ ਵਿਚੋਂ ਸ਼ਬਦ ਦੇ ਆਸਰੇ ਹੀ ਨਿਕਲਿਆ ਜਾ ਸਕਦਾ ਹੈ—

ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ
ਸਬਦਿ ਸਵਾਰੀ ਆਸੁ ਅੰਮ੍ਰਿਤੁ ਪੀਵਿਆ ॥[5]

ਗੁਰੂ ਸ਼ਬਦ ਦੀ ਪਾਰਸ ਛੋਹ ਲੋਹੇ ਵਰਗੀ ਮਨੁੱਖੀ ਜਿੰਦਗੀ ਦੇ ਘੱਟੀਆ ਪੱਖ ਨੂੰ ਸੋਨੇ ਵਰਗਾ ਕੀਮਤੀ ਬਣਾ ਦਿੰਦਾ ਹੈ।[6] ਨਾਮ-ਸ਼ਬਦ ਨਾਲ ਨਿਖਰੀ ਤੇ ਨਿਰਮਲ ਸਖਸ਼ੀਅਤ ਨੂੰ ਆਪਣੇ ਅੰਦਰੋਂ ਹੀ ਪਰਮਾਤਮਾ ਦੀ ਸੋਝੀ ਹੋ ਜਾਂਦੀ ਹੈ। ਸ਼ਬਦ ਦੇ ਵਿਚਾਰ ਨਾਲ ਕਾਇਆ ਕੰਚਨ ਰੂਪ ਹੋ ਨਿਬੜਦੀ ਹੈ ਇਸ ਵਿਚੋਂ ਖੋਟ ਨਿਕਲ ਜਾਂਦਾ ਹੈ। ਫਿਰ ਇਸਨੂੰ ਅਨੰਤ ਪ੍ਰਭੂ ਦੀ ਸੋਝੀ ਅੰਦਰੋਂ ਹੀ ਹੋ ਜਾਂਦੀ ਹੈ—

ਕਾਇਆ ਕੰਚਨ ਸਬਦ ਵੀਚਾਰਾ ॥
ਤਿਥੈ ਹਰਿ ਵਸੈ ਜਿਸਦਾ ਅੰਤ ਨ ਪਾਰਾਵਾਰਾ ॥[7]

---

1. ਗੁਰੂ ਗ੍ਰੰਥ ਸਾਹਿਬ —ਸਲੋਕ ਵਾਰਾਂ ਤੇ ਵਧੀਕ, ਪੰ. 1410
2. —ਉਹੀ— ਰਾਮਕਲੀ ਮ. 1. ਪੰ. 935
3. —ਉਹੀ— ਰਾਮਕਲੀ ਮ. 1, ਪੰ. 936
4. —ਉਹੀ— ਸਾਰੰਗ ਵਾਰ ਮ. 4, ਪੰ. 1243
5. —ਉਹੀ— ਮਾਝ ਕੀ ਵਾਰ, ਪੰ. 148
6. —ਉਹੀ— ਮਾਰੂ ਮ. 1, ਪੰ. 990
7. —ਉਹੀ— ਮਾਰੂ ਮ. 3, ਪੰ. 1064

ਗੁਰੂ ਦੇ ਸ਼ਬਦ ਵਿੱਚ ਵਿਸਮਾਦੀ ਭੇਦ ਲੁਕਿਆ ਹੋਇਆ ਹੈ[1] ਸ਼ਬਦ ਬ੍ਰਹਮ ਦਾ ਚਿਤ ਰੂਪ ਹੋਣ ਕਰਕੇ ਗਿਆਨ ਹੈ। ਚੇਤਨਾ ਸਭ ਜੀਵਾਂ ਅੰਦਰ ਹੈ। ਆਤਮਾ ਜੀਵਨ ਹੈ। ਸ਼ਬਦ ਆਤਮਾ ਦਾ ਜੀਵਨ ਹੈ :

ਜੀਆ ਅੰਦਰ ਜੀਉ ਸਬਦ ਹੈ
ਜਿਤੁ ਸਹ ਮੇਲਾਵਾ ਹੋਇ ।[2]

ਗੁਰੂ ਦੇ ਸ਼ਬਦ ਵਿੱਚ ਸੁਰਤ ਲਗਾਇਆਂ ਸੁਰਤ ਰੋਸ਼ਨ ਹੁੰਦੀ ਹੈ। ਅੰਤਹਕਰਨ ਦੇ ਚਾਰੇ ਭਾਗ ਸੁਰਤਿ, ਮਤਿ, ਮਨ ਤੇ ਬੁਧੀ ਆਪਣੇ ਸ਼ੁਧ ਰੂਪ ਵਿਚ ਉਜਾਗਰ ਹੁੰਦੇ ਹਨ। ਸ਼ਬਦ ਇੱਕ ਪ੍ਰਕਾਸ਼ਵਾਨ ਸ਼ਕਤੀ ਹੈ ਗੁਰੂ ਪੀਰ ਦਾ ਦਰਜਾ ਰਖਦੀ ਹੈ ਇਹ ਪ੍ਰਕਾਸ਼ ਚੌਹਾਂ ਜੁਗਾਂ ਵਿੱਚ ਇੱਕ ਸਮਾਨ ਤੇ ਇੱਕ ਰਸ ਰਹਿੰਦਾ ਹੈ ਇਹ ਅਵਿਨਾਸ਼ੀ ਤੱਤ ਹੈ। ਗੁਰਬਾਣੀ ਵਿੱਚ ਇਸਨੂੰ ਆਦਿ ਸ਼ਬਦ, ਪਰਖੋਤਮ, ਬਾਣੀ ਨਿਰੰਕਾਰ ਕਿਹਾ ਹੈ :

ਵਾਹੁ ਵਾਹੁ ਬਾਣੀ ਨਿਰੰਕਾਰ ਹੈ
ਤਿਸ ਜੇਵਡ ਅਵਰੁ ਨ ਕੋਇ ॥[3]

ਸ਼ਬਦ ਨਿਰੰਕਾਰ ਰੂਪ ਵਿੱਚ ਬ੍ਰਹਮ ਹੈ। ਅਗਿਆਨਤਾ ਦਾ ਭਰਮ ਨਾਸ ਕਰਕੇ ਗਿਆਨ ਦਾ ਪ੍ਰਕਾਸ਼ ਕਰਦਾ ਹੈ। ਗੁਰੂ ਸ਼ਬਦ ਦੀ ਅਗਵਾਈ ਹੇਠ ਆਪੇ ਦੀ ਪਹਿਚਾਣ, ਸਤੋਖ, ਸ਼ੰਕਾਵਾਂ ਦੀ ਨਵਿਰਤੀ, ਵਿਕਾਰਾਂ ਦਾ ਦਮਨ, ਦੁਖਾਂ ਤੋਂ ਛੁਟਕਾਰਾ, ਦੁਬਿਧਾ ਦਾ ਨਾਸ, ਆਤਮਿਕ ਰੋਗਾਂ ਤੋਂ ਛੁਟਕਾਰਾ, ਕਰਮਾਂ ਦਾ ਨਿਬੇੜਾ, ਕੁਬੱਧ ਕਰਮ ਦੇ ਤਿਆਗ ਦੀ ਸੋਝੀ, ਤ੍ਰਿਸ਼ਨਾਵਾਂ ਦਾ ਸੰਜਮ, ਇਛਾਵਾਂ ਤੋਂ ਨਿਯੰਤਰਣ, ਸੰਸਾਰ ਤੋਂ ਨਿਰਲੇਪਤਾ, ਹਉਮੈ ਦਾ ਵਿਨਾਸ, ਆਤਮ ਰਸ ਦੀ ਪ੍ਰਾਪਤੀ, ਨਿਰਮਲ ਭਉ ਦੀ ਉਤਪਤੀ, ਆਦਰਸ਼ਕ ਜੀਵਨ ਪ੍ਰਤਿ ਦ੍ਰਿੜਤਾ, ਬੰਧਨਾਂ ਤੋਂ ਖਲਾਸੀ, ਨੈਤਿਕ ਗੁਣਾਂ ਦੀ ਪ੍ਰਾਪਤੀ ਆਦਿ ਪ੍ਰਾਪਤੀਆਂ ਹੁੰਦੀਆਂ ਹਨ। ਸ਼ਬਦ ਨੂੰ ਹਿਰਦੇ ਵਿੱਚ ਵਸਾਉਣ ਨਾਲ ਚਿੰਤਾ ਹਉਮੈ ਵਰਗੇ ਭਿਆਨਕ ਰੋਗ ਪਿੱਛਾ ਛੱਡ ਜਾਂਦੇ ਹਨ ਤੇ ਮਨੁੱਖ ਨੂੰ ਆਪਣੇ ਆਤਮ ਤੱਤ ਦੀ ਸੋਝੀ ਹੁੰਦੀ ਹੈ :

ਜੀਇ ਸਮਾਲੀ ਤਾ ਸਭੁ ਦੁਖ ਲਥਾ
ਚਿੰਤਾ ਰੋਗ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥[4]

ਸ਼ਬਦ ਨਾਮ ਦੀ ਵਿਚਾਰ ਹੀ ਮਨੁੱਖੀ ਜੀਵਨ ਦਾ ਮਨੋਰਥ ਹੈ ।[5] ਗੁਰੂ ਸ਼ਬਦ ਨੂੰ ਹਿਰਦੇ ਵਿਚ ਵਸਾਉਣ ਨਾਲ ਮਨੁੱਖ ਅੰਦਰ ਪੂਰਨਤਾ ਆਉਂਦੀ ਹੈ। ਉਹ ਪਰਮਪਦ ਦੀ

1. ਗੁਰੂ ਗ੍ਰੰਥ ਸਾਹਿਬ—ਮਾਰੂ ਮ. 1, ਪੰ. 1037
2. —ਉਹੀ— ਸਾਰੰਗ ਵਾਰ ਮ. 4. ਪੰ. 1250
3. —ਉਹੀ— ਗੂਜਰੀ ਵਾਰ ਮ. 3, ਪੰ. 515
4. —ਉਹੀ— ਮਾਝ ਮ. 5, ਪੰ. 99
5. —ਉਹੀ— ਸੋਰਠਿ ਮ. 3, ਪੰ. 601

ਪ੍ਰਾਪਤੀ ਕਰ ਲੈਂਦਾ ਹੈ ।

ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸ ਆਏ ਰਾਮ ।
ਸੰਤ ਚਰਨ ਗੁਰ ਸੇਵਾ ਲਾਗੇ ਤਿਨੀ ਪਰਮਪਦ ਪਾਏ ।।[1]

ਅੰਤ ਵਿਚ ਅਸੀਂ ਸ਼ਬਦ ਨਾਮ ਬਾਰੇ ਇਹੀ ਕਹਿ ਸਕਦੇ ਹਾਂ ਕਿ ਸ਼ਬਦ ਨਾਮ ਕੋਈ ਕਰਾਮਾਤ ਨਹੀਂ । ਇਹ ਪਰਮਾਰਥ ਦਾ ਰਸਤਾ ਹੈ ਇਕ ਅਧਿਆਤਮਿਕ ਕਰਮ ਹੈ । ਇਸ ਵਿਚ ਭਗਤੀ, ਕਰਮ ਤੇ ਗਿਆਨ ਦਾ ਸੁਮੇਲ ਹੈ । ਸਹਿਜ ਮਾਰਗ ਹੈ । ਭਗਤੀ ਨਾਲ ਸਦਾਚਾਰਕ ਗੁਣਾਂ ਦਾ ਵਿਕਾਸ ਹੈ ਇਨ੍ਹਾਂ ਗੁਣਾਂ ਤੋਂ ਬਿਨਾਂ ਭਗਤੀ ਦਾ ਮੰਤਵ ਉਸਾਰੂ ਨਹੀਂ ਹੋ ਸਕਦਾ । ਸ਼ਬਦ ਨਾਮ ਦੇ ਮਨ ਵਿਚ ਵਸਣ ਨਾਲ ਅਵਗੁਣਾਂ ਦਾ ਛੁਟਕਾਰਾ ਹੁੰਦਾ ਹੈ—

ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ,
ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ ।।[2]

ਆਦਰਸ਼ ਪ੍ਰਾਪਤੀ ਲਈ ਸ਼ਬਦ-ਨਾਮ ਦਾ ਮਾਰਗ ਆਵਸ਼ਕ ਹੈ । ਸ਼ਬਦ ਇੱਕ ਸ਼ਕਤੀ ਹੈ । ਦੈਵੀ ਹੁਕਮ ਇਸਦੀ ਉਪਜਾਉ ਪ੍ਰੇਰਨਾ ਹੈ ਰਜ਼ਾ ਇਸਦੀ ਪ੍ਰਸੰਨਤਾ ਹੈ । ਧਰਮ ਇਸਦਾ ਸੁਭਾ ਹੈ, ਕਰਮ ਇਸਦੀ ਕਾਇਆ ਹੈ, ਨਦਰ ਇਸਦਾ ਵਿਗਾਸ ਹੈ, ਸਚ ਇਸਦਾ ਪ੍ਰਕਾਸ਼ ਹੈ ਤੇ ਦੈਵੀ ਪ੍ਰਫੁਲਤਾ ਹੈ । ਸ਼ਬਦ ਨਿਰੰਕਾਰੀ ਪੈਗਾਮ ਹੈ, ਸਚ ਹੈ, ਸਰਬ ਵਿਆਪਕ ਸ਼ਕਤੀ ਹੈ ਇਸਦੀ ਅਣਹੋਂਦ ਕਾਰਨ ਜੱਗ ਬਉਰਾ ਹੋਇਆ ਫਿਰਦਾ ਹੈ । ਸ਼ਬਦ ਆਤਮਿਕ ਪ੍ਰੇਰਨਾ ਦਾ ਸ੍ਰੋਤ ਹੈ ਇਹ ਆਦਰਸ਼ ਵੀ ਹੈ ਤੇ ਸਾਧਨ ਵੀ ਹੈ—

ਸਬਦੁ ਗੁਰ ਪੀਰਾ ਗਹਿਰ ਗੰਭੀਰਾ
ਬਿਨ ਸਬਦੈ ਜਗੁ ਬਉਰਾਨੰ ।।[3]

ਗੁਰੂ ਦੀ ਸ਼ਬਦ ਰੂਪੀ ਟਕਸਾਲ ਉਤੇ ਮਨੁੱਖੀ ਸਖਸ਼ੀਅਤ (ਸਿੱਕੇ) ਦੀ ਘਾੜਤ ਵਿੱਚ ਜਤ, ਧੀਰਜ, ਬੁਧ, ਗਿਆਨ, ਭਉ, ਤਪ ਤੇ ਪ੍ਰੇਮ ਵਰਗੇ ਦੈਵੀ ਗੁਣਾਂ ਦਾ ਸੰਚਾਰ ਹੋ ਜਾਂਦਾ ਹੈ ।[4] ਇਨਾਂ ਗੁਣਾਂ ਵਾਲੇ ਮਨੁੱਖੀ ਸਰੀਰ ਰੂਪੀ ਜਿਸ ਸਿੱਕੇ ਉਤੇ ਗੁਰੂ ਸਬਦ ਦੀ ਮੋਹਰ ਲੱਗੀ ਹੁਦੀ ਹੈ ਉਹੀ ਰੱਬੀ ਖਜਾਨੇ ਵਿਚ ਪ੍ਰਵਾਨ ਹੁੰਦਾ ਹੈ । ਬਾਕੀ ਖੋਟੇ ਸਿੱਕੇ (ਮਨਮੁੱਖ) ਸੱਭ ਬਾਹਰ ਸੁੱਟ ਦਿਤੇ ਜਾਂਦੇ ਹਨ ।[5]

ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰਵਾਰਿ ।।.....
ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰ ।।[6]

---

1. ਗੁਰੂ ਗ੍ਰੰਥ ਸਾਹਿਬ—ਸੂਹੀ ਮ. 5, ਪੰ. 780
2. —ਉਹੀ— ਪ੍ਰਭਾਤੀ ਮ. 3, ਪੰ. 1334
3. —ਉਹੀ— ਸੋਰਠਿ ਮ. 1, ਪੰ. 635
4. —ਉਹੀ— ਜਪੁਜੀ, ਪੰ. 8
5. —ਉਹੀ— ਮਾਝ ਮ. 1. ਪੰ. 143
6. —ਉਹੀ—

ਸ਼ਬਦ ਤੋਂ ਬਿਨਾ ਮਨੁੱਖੀ ਸ਼ਖ਼ਸੀਅਤ ਦੀ ਘਾੜਤ ਨਹੀਂ ਹੁੰਦੀ ਜੇਕਰ ਕਿਸੇ ਕਿਸਮ ਦੀ ਹੁੰਦੀ ਹੈ ਤਾਂ ਉਹ ਕੱਚੀ ਤੇ ਅਧੂਰੀ ਹੁੰਦੀ ਹੈ।[1] ਸਬਦ-ਨਾਮ ਦਾ ਵਿਚਾਰ ਇਕ ਉਤਮ ਤੱਤ ਹੈ। ਬਾਕੀ ਸਾਰੇ ਕਰਮ ਇਸ ਤੋਂ ਥਲੇ ਹਨ, ਸ਼ਬਦ ਦੀ ਵਿਚਾਰ ਵਿਚ ਬਾਕੀ ਸਾਰੇ ਕਰਮ ਵਰਤ ਨੇਮ, ਤੀਰਥ ਪੂਜਾ, ਸੁਚ ਸੰਜਮ ਆ ਜਾਂਦੇ ਹਨ। ਸ਼ਬਦ ਦੀ ਸੋਝੀ ਤੋਂ ਬਿਨਾ ਸੰਸਾਰ ਵਿਚ ਆਉਣਾ ਹੀ ਵਿਅਰਥ ਹੈ—

ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥[2]

ਸ਼ਬਦ ਰਾਹੀਂ ਮਨੁੱਖ ਆਪਾ ਮਾਰ ਕੇ ਜੀਉਂਦਾ ਹੈ ਮੁੜ ਅਮਰਤਾ ਪ੍ਰਾਪਤ ਕਰ ਲੈਂਦਾ ਹੈ। ਭਾਵ ਮੁਕਤੀ ਦਾ ਸਾਧਨ ਸ਼ਬਦ ਹੀ ਹੈ—

ਹਮ ਸਬਦਿ ਮੁਏ ਸਬਦਿ ਮਾਰ ਜੀਵਾਲੇ
ਭਾਈ ਸਬਦੇ ਹੀ ਮੁਕਤਿ ਪਾਈ ॥
ਸਬਦੇ ਮਨੁ ਤਨੁ ਨਿਰਮਲੁ ਹੋਆ
ਹਰਿ ਵਸਿਆ ਮਨਿ ਆਈ ॥
ਸਬਦ ਗੁਰ ਦਾਤਾ ਜਿਤੁ ਮਨੁ ਰਾਤਾ
ਹਰਿ ਸਿਉ ਰਹਿਆ ਸਮਾਈ ॥[3]

**IV. ਸਤਿਸੰਗਤ**—ਜਿਸ ਤਰਾਂ ਅਕਾਲ ਪੁਰਖ ਵਲੋਂ ਸਥਾਪਤ ਹਸਤੀ ਗੁਰੂ ਮਨੁੱਖੀ ਸ਼ਖ਼ਸੀਅਤ ਨੂੰ ਸੁਆਰਨ ਵਾਸਤੇ ਮੁਖ ਸ੍ਰੋਤ ਹੈ। ਇਸੇ ਤਰਾਂ ਗੁਰੂ ਦੁਆਰਾ ਸਥਾਪਤ ਕੀਤਾ ਹੋਇਆ ਸਾਧਨ ਗੁਰੂ ਸੰਗਤਿ ਵੀ ਇਕ ਮਹੱਤਵ ਪੂਰਨ ਸਾਧਨ ਹੈ। ਗੁਰਮਤਿ ਅਨੁਸਾਰ ਸੰਗਤ ਤੋਂ ਭਾਵ ਗੁਰੂ ਸੰਗਤ ਜਾਂ ਗੁਰੂ ਦੇ ਸਿਖਾਂ ਦੀ ਸੰਗਤ ਹੈ—

ਸਤਸੰਗਤਿ ਕੈਸੀ ਜਾਣੀਐ ਜਿਥੈ ਏਕੋ ਨਾਮ ਵਖਾਣੀਐ
ਏਕੋ ਨਾਮ ਹੁਕਮ ਹੈ ਸਤਿਗੁਰਿ ਦੀਆ ਬੁਝਾਇ ਜੀਉ ॥[4]

ਸਿੱਖ ਧਰਮ ਵਿੱਚ ਗੁਰੂ ਸੰਗਤ ਨੂੰ ਬਹੁਤ ਉਚਾ ਤੇ ਸੁੱਚਾ ਦਰਜਾ ਦਿਤਾ ਗਿਆ ਹੈ। ਸੰਗਤ ਦਾ ਖਿਆਲ ਜਾਂ ਸੰਕਲਪ ਤਾਂ ਭਾਵੇਂ ਇਸ ਤੋਂ ਪਹਿਲਾਂ ਵੀ ਭਾਰਤੀ ਧਾਰਮਕ ਪ੍ਰੰਪਰਾ ਵਿਚ ਵੀ ਮੌਜੂਦ ਸੀ ਪ੍ਰੰਤੂ ਗੁਰੂ ਸੰਗਤ ਦੀ ਖਾਸ ਵਿਸ਼ੇਸ਼ਤਾ ਇਹ ਹੈ ਕਿ ਇਸ ਸਮੂੰਹ ਵਿਚ ਹਾਜ਼ਰ ਲੋਕਾਂ ਦੇ ਮਨਾਂ ਵਿਚ ਗੁਰੂ ਪ੍ਰਤਿ ਇਤਨੀ ਸ਼ਰਧਾ ਤੇ ਵਿਸ਼ਵਾਸ ਹੁੰਦਾ ਹੈ ਕਿ ਉਹ ਸਾਰੇ ਆਪਣੇ ਇਕੱਠ ਵਿਚ ਆਪਣੇ ਗੁਰੂ ਨੂੰ ਤੱਤਵ ਰੂਪ ਵਿਚ ਹਾਜ਼ਰ ਮਨਕੇ ਸੰਗਤ ਦੇ ਸਾਰੇ ਲੋਕਾਂ ਨੂੰ ਗੁਰੂ ਰੂਪ ਸਵੀਕਾਰਦੇ ਹਨ। ਇਸ ਸੰਗਤ ਵਿਚ ਇਕੋ ਪ੍ਰਭੂ ਦੇ

---

1. ਗੁਰੂ ਗ੍ਰੰਥ ਸਾਹਿਬ—ਸੋਰਠਿ ਮ. 3, ਪੰ. 601
2. —ਉਹੀ—
3. —ਉਹੀ—
4. —ਉਹੀ— ਸਿਰੀ ਰਾਗ ਮ. 1, ਪੰ. 72

ਇਕੋ ਨਾਮ ਨੂੰ ਸਵੀਕਾਰਿਆ ਤੇ ਸਤਿਕਾਰਿਆ ਜਾਂਦਾ ਹੈ । ਗੁਰੂ ਕਥਨ ਹੈ—

ਸਤਿਸੰਗਤ ਕੈਸੀ ਜਾਣੀਐ ॥
ਜਿਥੈ ਏਕੋ ਨਾਮ ਵਖਾਣੀਐ ॥[1]

ਸੰਗਤ ਕੇਵਲ ਲੋਕਾਂ ਦਾ ਇਕੱਠ ਹੀ ਨਹੀਂ । ਇਥੇ ਸਤਿਗੁਰੂ ਨੂੰ ਹਾਜ਼ਰ ਨਾਜ਼ਰ ਮੰਨਿਆ ਜਾਂਦਾ ਸੀ । ਸ਼ਬਦ ਗੁਰੂ ਨੂੰ ਗੁਰਗੱਦੀ ਦੇਣ ਤੋਂ ਬਾਦ ਗੁਰੂ ਦੀ ਹਜੂਰੀ ਤੋਂ ਭਾਵ ਗੁਰੂ ਗ੍ਰੰਥ ਦਾ ਪ੍ਰਕਾਸ਼ ਹੈ । ਇਸ ਤੋਂ ਪਹਿਲਾਂ ਗੁਰੂ ਸ਼ਖਸੀ ਰੂਪ ਵਿਚ ਹਾਜ਼ਰ ਹੁੰਦਾ ਸੀ । ਗੁਰੂ ਦੀ ਹਜੂਰੀ ਤੋਂ ਬਿਨਾਂ ਸੰਗਤ ਦੇ ਸੰਕਲਪ ਨੂੰ ਨਹੀਂ ਮੰਨਿਆ ਜਾ ਸਕਦਾ :—

ਸਤਿਗੁਰ ਬਾਝਹੁ ਸੰਗਤਿ ਨ ਹੋਈ ॥
ਬਿਨ ਸਬਦੇ ਪਾਰ ਨਾ ਪਾਏ ਕੋਈ ॥[2]

ਸਤਿਸੰਗਤ ਪਰਮਾਤਮਾ ਦੀ ਕਿਰਪਾ ਨਾਲ ਮਿਲਦੀ ਹੈ । ਸੰਗਤਿ ਰਾਹੀਂ ਗੁਰੂ ਦਾ ਮਿਲਾਪ ਹੋ ਜਾਂਦਾ ਹੈ ।[3] ਸਤਿਸੰਗਤ ਰਾਹੀਂ ਉਚੀ ਸੁਰਤ ਤੇ ਨਾਮ ਮਿਲਦਾ ਹੈ । ਇਨ੍ਹਾਂ ਦੋਨਾਂ ਸਾਧਨਾਂ ਰਾਹੀਂ ਪ੍ਰਭੂ ਪ੍ਰਾਪਤੀ ਸੰਭਵ ਹੁੰਦੀ ਹੈ ਹਉਮੈ ਮਿਟ ਜਾਂਦੀ ਹੈ ਜੀਵ ਪਾਣੀ ਦੀ ਬੂੰਦ ਵਾਂਗ ਮੁੜ ਪ੍ਰਭੂ ਸਮੁੰਦਰ ਵਿਚ ਅਭੇਦ ਹੋ ਜਾਂਦਾ ਹੈ ।[4]

ਸੰਗਤ ਇਕ ਪਾਰਸ ਦੀ ਤਰ੍ਹਾਂ ਹੈ ਜੋ ਲੋਹੇ ਵਰਗੇ (ਘਟੀਆ) ਮਨੁੱਖ ਦੇ ਅਧੂਰੇ ਜੀਵਨ ਨੂੰ ਸੋਨੇ ਵਰਗਾ (ਕੀਮਤੀ) ਬਣਾ ਦਿੰਦੀ ਹੈ ।[5] ਸੰਗਤ ਦੀ ਓਟ ਨਾਲ ਹੀ ਜੀਵ ਨੂੰ ਮੁਕਤੀ ਮਿਲਦੀ ਹੈ ।[6] ਸੰਗਤ ਮਨੁੱਖ ਦਾ ਸਰਬਪੱਖੀ ਵਿਕਾਸ ਕਰਦੀ ਹੈ । ਸੰਗਤ ਵਿਚ ਹੀ ਮਨੁੱਖ ਅਵਗੁਣਾਂ ਨੂੰ ਧੋ ਕੇ ਗੁਣ ਪ੍ਰਾਪਤ ਕਰਦਾ ਹੈ :-

ਉਤਮ ਸੰਗਤਿ ਉਤਮ ਹੋਵੈ
ਗੁਣ ਕਉ ਧਾਵੈ ਅਵਗੁਣ ਧੋਵੈ ॥[7]

ਸਤਿਸੰਗਤ ਇਕ ਐਸੀ ਚਟਸਾਲ ਹੈ, ਜਿਥੋਂ ਹਰੀ ਗੁਣਾਂ ਦੀ ਸਿਖਿਆ ਮਿਲਦੀ ਹੈ । ਸਤਿਸੰਗਤ ਰੂਪੀ ਚਟਸਾਲ ਮਨੁੱਖੀ ਸ਼ਖ਼ਸੀਅਤ ਨੂੰ ਅੰਦਰੋਂ ਬਾਹਰੋਂ ਸੁਆਰ ਦਿੰਦੀ ਹੈ । ਇਸ ਸੰਗਤ ਵਿਚੋਂ ਪ੍ਰਭੂ ਦਾ ਪਿਆਰ ਮਿਲਦਾ ਹੈ ਅਤੇ ਨਾਮ ਦਾ ਰੰਗ ਚੜ੍ਹਦਾ ਹੈ—

ਮਹਾ ਪਵਿਤ੍ਰ ਸਾਧ ਕਾ ਸੰਗੁ ।
ਜਿਸ ਭੇਟਤ ਲਾਗੈ ਪ੍ਰਭ ਰੰਗੁ ॥[8]

---

1. ਗੁਰੂ ਗ੍ਰੰਥ ਸਾਹਿਬ—ਸਿਰੀ ਰਾਗ ਮ. 1, ਪੰ. 72
2. —ਉਹੀ— ਮਾਰੂ ਮ. 3. ਪੰ. 1068
3. —ਉਹੀ—
4. —ਉਹੀ— ਗੂਜਰੀ ਮ. 1, ਪੰ. 505
5. —ਉਹੀ— ਆਸਾ ਮ. 1, ਪੰ. 359
6. —ਉਹੀ— ਆਸਾ ਮ. 5, ਪੰ. 414
7. —ਉਹੀ— ਆਸਾ ਮ. 5, ਪੰ. 392-93
8. —ਉਹੀ—

ਸੰਗਤ ਵਿਚ ਮਨੁੱਖ ਦੀ ਹਉਮੈ ਦਾ ਵਿਨਾਸ਼ ਹੁੰਦਾ ਹੈ, ਮਤਿ ਤੇ ਬੁਧ ਵਿਚ ਨਿਖਾਰ ਆਉਂਦਾ ਹੈ ਭਾਵ ਵਿਕਾਰਾਂ ਤੋਂ ਛੁਟਕਾਰਾ ਹੁੰਦਾ ਹੈ। ਇਹ ਮਨੁੱਖੀ ਮਨ ਜੋ ਜਨਮਾਂ ਜਨਮਾਂਤਰਾਂ ਦੀ ਮੈਲ ਨਾਲ ਧੁੰਦਲਾ ਹੋਇਆ ਹੋਇਆ ਹੈ, ਗੁਰੂ ਸੰਗਤਿ ਵਿਚ ਹੀ ਜਾਣ ਨਾਲ ਸਾਫ ਹੁੰਦਾ ਹੈ—

ਜਨਮ ਜਨਮ ਦੀ ਹਉਮੈ ਮਲ ਲਾਗੀ<br>
ਮਿਲਿ ਸੰਗਤਿ ਮਲ ਲਹਿ ਜਾਵੈਗੋ ॥[1]

ਗੁਰੂ ਸੰਗਤਿ ਦੀਆਂ ਬਰਕਤਾਂ ਇਤਨੀਆਂ ਪ੍ਰਭਾਵਸ਼ਾਲੀ ਹਨ ਕਿ ਇਹ ਨੈਤਿਕ ਗੁਣਾਂ ਵਾਲਿਆਂ ਨੂੰ ਹੋਰ ਗੁਣਵਾਨ ਬਣਾਉਂਦੀਆਂ ਹਨ, ਅਤੇ ਅਵਗੁਣਾਂ ਵਾਲਿਆਂ ਦੇ ਔਗੁਣਾਂ ਨੂੰ ਵੀ ਧੋ ਕੇ ਗੁਣਵਾਨ ਬਣਾ ਦਿੰਦੀਆਂ ਹਨ, ਇਹ ਪਤਿਤਾਂ ਨੂੰ ਪਵਿੱਤਰ ਕਰ ਦਿੰਦੀ ਹੈ। ਜਿਸ ਤਰਾਂ ਚੰਦਨ ਖੁਸ਼ਬੂਦਾਰ ਬ੍ਰਿਛ ਪਾਸ ਹਿਰਡ ਵਰਗੇ ਬ੍ਰਿਛਾਂ ਨੂੰ ਵੀ ਸੁਗੰਧੀ ਦਿੰਦਾ ਹੈ—

ਜਿਉ ਚੰਦਨ ਨਿਕਟਿ ਵਸੈ ਹਿਰਡ ਬਪੁੜਾ ॥<br>
ਤਿਉ ਸਤਿਸੰਗਤਿ ਮਿਲ ਪਤਿਤ ਪਰਵਾਣ ॥[2]

ਸਤਿਸੰਗਤਿ ਮਨੁੱਖੀ ਮਨ ਨੂੰ ਸਾਧ ਦਿੰਦੀ ਹੈ, ਖੋਟੀ ਮਤਿ ਨੂੰ ਖਰੀ ਬਣਾ ਦਿੰਦੀ ਹੈ। ਮੋਹ ਮਮਤਾ ਦੇ ਜਾਲ ਵਿਚੋਂ ਮਨੁੱਖ ਦਾ ਛੁਟਕਾਰਾ ਕਰਾ ਦਿੰਦੀ ਹੈ।[3] ਸਤਿਸੰਗਤਿ ਵਿਚ ਜਾਣ ਨਾਲ ਹੀ ਮਨੁੱਖ ਨੂੰ ਅਠਾਹਠ ਤੀਰਥਾਂ ਦੇ ਰਟਨ ਤੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ। ਸੰਤ—ਮਹਾਂ ਪੁਰਸ਼ਾਂ ਦੀ ਸੰਗਤ ਕਰਨ ਨਾਲ ਮਨੁੱਖੀ ਸਰੀਰ ਵਿਚੋਂ ਖੋਟ ਨਿਕਲ ਜਾਂਦੇ ਹਨ ਅਤੇ ਉਹ ਕੰਚਨ ਵਾਂਗ ਸ਼ੁੱਧ ਹੋ ਜਾਂਦਾ ਹੈ :

ਪਾਰਸ ਭੇਟਿ ਕੰਚਨ ਧਾਤ ਹੋਈ ॥<br>
ਸਤ ਸੰਗਤਿ ਕੀ ਵਡਿਆਈ ॥[4]

ਸਤਿਸੰਗਤਿ ਵਿਚ ਮਨੁੱਖੀ ਮਨ ਪੰਜ ਵਿਕਾਰਾਂ ਤੋਂ ਛੁਟਕਾਰਾ ਪਾ ਲੈਂਦਾ ਹੈ ਉਹ ਲੋਭ ਲਾਲਚ ਤੋਂ ਮੁਕਤ ਹੋ ਕੇ ਸੰਤੋਖ ਵਿਚ ਜੀਉਂਦਾ ਹੈ ਇਸਦੇ ਨਾਲ ਹੀ ਉਸਨੂੰ ਦਇਆ, ਖਿਮਾਂ, ਨਿਮਰਤਾ ਆਦਿ ਸਦਗੁਣਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਮਨੁੱਖ ਤਿਨਾਂ ਗੁਣਾਂ ਤੋਂ ਉੱਪਰ ਉਠ ਕੇ ਤੁਰੀਆ ਅਵਸਥਾ ਵਿਚ ਵਿਚਰਦਾ ਹੈ। ਤਿਨਾਂ ਗੁਣਾਂ ਵਿੱਚ ਮੁਕਤੀ ਨਹੀਂ ਹੈ ਮਨੁੱਖ ਤਿਨਾਂ ਗੁਣਾਂ ਤਕ ਆਵਾਗਵਣ ਦਾ ਸ਼ਿਕਾਰ ਬਣਿਆ ਰਹਿੰਦਾ ਹੈ। ਚੌਥੀ ਤੁਰੀਆ ਅਵਸਥਾ ਮੋਹ ਮਾਇਆ ਤੋਂ ਨਿਰਲੇਪਤਾ ਵਾਲੀ ਹੈ। ਸਾਧਕ ਤੁਰੀਆ

---

1. ਗੁਰੂ ਗ੍ਰੰਥ ਸਾਹਿਬ—ਪ੍ਰਭਾਤੀ ਮ. 4, ਪੰ. 1309
2. —ਉਹੀ— ਗੋਂਡ ਮ. 4, ਪੰ. 861
3. —ਉਹੀ— ਪ੍ਰਭਾਤੀ ਮ. 4, ਪੰ. 1335
4. —ਉਹੀ— ਗੂਜਰੀ ਮ. 1, ਪੰ. 505

ਅਵਸਥਾ ਵਿਚ ਪਹੁੰਚ ਕੇ ਹੀ ਪ੍ਰਭੂ ਨਦਰ ਦਾ ਪਾਤਰ ਬਣ ਸਕਦਾ ਹੈ :

ਤ੍ਰੀਆ ਗੁਣ ਸਤਿਸੰਗਤਿ ਪਾਈਐ
ਨਦਰੀ ਪਾਰਿ ਉਤਾਰੀ ।।[1]

ਸਤਿਸੰਗਤ ਨੂੰ ਗੁਰਬਾਣੀ ਵਿਚ ਬੇੜੀ ਵੀ ਕਿਹਾ ਹੈ ਸੰਸਾਰ ਸਾਗਰ ਤੋਂ ਤਰਨ ਲਈ ਇਹ ਜ਼ਰੂਰੀ ਹੈ ਕਿ ਅਸੀਂ ਮੋਹ ਰੂਪੀ ਸੰਸਾਰ ਸਮੁੰਦਰ ਵਿਚੋਂ ਤਾਰਨ ਵਾਲੀ ਸਤਿਸੰਗਤਿ ਦਾ ਸਹਾਰਾ ਲਈਏ :

ਨਾਵ ਰੂਪ ਭਇਓ ਸਾਧ ਸੰਗੁ
ਭਵਨਿਧਿ ਪਾਰਿ ਪਰਾ ।।[2]

ਸਾਧ ਸੰਗਤ ਵਿਚ ਪ੍ਰਭੂ ਸਿਮਰਨ ਕਰਨ ਨਾਲ ਜੀਵ ਦਰਗਹ ਅੰਦਰ ਸੋਭਾ ਪਾਉਂਦਾ ਹੈ :

ਸਾਧ ਸੰਗਿ ਭਜੁ ਅਚੁਤ ਸੁਆਮੀ
ਦਰਗਹ ਸੋਭਾ ਪਾਵਣ ।।[3]

ਸਿੱਖ ਧਰਮ ਵਿੱਚ ਵਿਸ਼ਵ ਮਾਨਵਵਾਦ ਦੇ ਤੱਤ ਨਿਰੂਪਤ ਕੀਤੇ ਗਏ ਹਨ । ਸਿੱਖ ਗੁਰੂਆਂ ਨੇ ਇਕ ਐਸਾ ਆਦਰਸ਼ਕ ਜੀਵਨ ਜੀਵਿਆ ਜਿਸ ਵਿਚ ਫਿਰਕਾਪ੍ਰਸਤੀ ਲਈ ਕੋਈ ਥਾਂ ਨਹੀਂ ਹੈ । ਸਤਿਸੰਗਤ ਰਾਹੀਂ ਵੀ ਇਨਾਂ ਮਾਨਵਵਾਦੀ ਤੱਤਾਂ ਦਾ ਪ੍ਰਗਟਾਵਾ ਕੀਤਾ ਮਿਲਦਾ ਹੈ । ਸਾਧ ਸੰਗਤ ਵਿਚ ਪਰਾਈ ਤਾਤ, ਵੈਰ ਵਿਰੋਧ ਦੀ ਭਾਵਨਾ ਦਾ ਅੰਤ ਹੋ ਜਾਂਦਾ ਹੈ ਪ੍ਰਭੂ ਦਾ ਭਾਣਾ ਮੰਨਣਾ, ਸਾਰਿਆਂ ਵਿੱਚ ਇਕੋ ਪ੍ਰਭੂ ਦੀ ਜੋਤ ਵੇਖਣਾ ਆਦਿ ਸ਼ੁਭ ਗੁਣ ਗੁਰੂ ਦੀ ਸੰਗਤ ਤੋਂ ਪ੍ਰਾਪਤ ਹੁੰਦੇ ਦੱਸੇ ਗਏ ਹਨ :

ਬਿਸਰਿ ਗਈ ਸਭ ਤਾਤਿ ਪਰਾਈ
ਜਬ ਤੇ ਸਾਧ ਸੰਗਤਿ ਮੋਹਿ ਪਾਈ ।।ਰਹਾਉ।।
ਨ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ ।।
ਜੋ ਪ੍ਰਭ ਕੀਨੋ ਸੋ ਭਲ ਮਾਨਿਓ ।।
ਇਹ ਸੁਮਤਿ ਸਾਧੂ ਤੇ ਪਾਈ ।।
ਸਭ ਮਹਿ ਰਵਿ ਰਹਿਆ ਪ੍ਰਭੁ ਏਕੋ ।।
ਪੇਖਿ ਪੇਖਿ ਨਾਨਕ ਬਿਗਸਾਈ ।।[4]

V. **ਸੇਵਾ**—ਨਾਮ ਸਿਮਰਨ ਅਤੇ ਸੰਗਤ ਦੀ ਤਰਾਂ ਸੇਵਾ ਵੀ ਇਸੇ ਲੜੀ ਵਿੱਚ ਇੱਕ ਹੋਰ ਮਹੱਤਵ ਪੂਰਨ ਕਦਮ ਹੈ ਜਿਸ ਨਾਲ ਸਾਧਕ ਆਪਣਾ ਜੀਵਨ-ਆਦਰਸ਼ ਪ੍ਰਾਪਤ

---

1. ਗੁਰੂ ਗ੍ਰੰਥ ਸਾਹਿਬ—ਮਲ਼ਾਰ ਮ. 3, ਪੰ. 1260
2. —ਉਹੀ— ਜੈਤਸਰੀ ਮ. 5, ਪੰ. 701
3. —ਉਹੀ— ਮਾਰੂ ਮ. 5, ਪੰ. 1086
4. —ਉਹੀ— ਕਾਨੜਾ ਮ. 5, ਪੰ. 1299

ਕਰਨ ਦੇ ਸਮਰੱਥ ਹੁੰਦਾ ਹੈ। ਸੇਵਾ ਨਾਲ ਜਿਥੇ ਹਥ ਪੈਰ ਸਫਲ ਹੁੰਦੇ ਹਨ ਉਥੇ ਨਾਲ ਹੀ ਮਨ ਵੀ ਪਵਿੱਤਰ ਹੁੰਦਾ ਹੈ।

ਸੇਵਾ ਦੇ ਅਖਰੀ ਅਰਥ ਤਾਂ ਖਿਦਮਤ ਕਰਨਾ ਦੱਸੇ ਗਏ ਹਨ ਕਿਤੇ ਕਿਤੇ ਇਸਦਾ ਅਰਥ ਉਪਾਸਨਾ ਕਰਨਾ ਵੀ ਲਏ ਗਏ ਹਨ :

ਨਾਮੇ ਕੀ ਸਭ ਸੇਵਾ ਕਰੇ।[1]

ਸਿਖੀ ਮਾਰਗ ਦੀ ਪਹਿਲੀ ਪਉੜੀ ਹੀ ਸੇਵਾ ਹੈ। ਗੁਰਮਤਿ ਅਨੁਸਾਰ ਸੇਵਾ ਨਿਸ਼ਕਾਮ ਕਰਮ ਹੈ ਕਰਮ ਕਰਨ ਉਪਰੰਤ ਕੁਝ ਮੰਗਣਾ ਠੀਕ ਨਹੀਂ ਹੈ ਸੇਵਾ ਕਰਨ ਨਾਲ ਹੀ ਤਾਂ ਸਿਖੀ ਦੀ ਵੀਚਾਰ ਦ੍ਰਿੜਤਾ ਤੇ ਪ੍ਰਪੱਕਤਾ ਮਨ ਵਿਚ ਆਉਂਦੀ ਹੈ :

ਗੁਰਸਿਖੀ ਦਾ ਸਿਖਣਾ
ਗੁਰਮਤਿ ਸਾਧ ਸੰਗਤ ਦੀ ਸੇਵਾ ॥[2]

ਸੇਵਾ ਵਿੱਚ ਨਿਸ਼ਕਾਮ ਭਾਵਨਾ ਹੀ ਜੀਵ ਨੂੰ ਪ੍ਰਭੂ ਪ੍ਰਾਪਤੀ ਦੀ ਦ੍ਰਿੜਤਾ ਕਰਾਉਂਦੀ ਹੈ :

ਸੇਵਾ ਕਰਤ ਹੋਇ ਨਿਹਕਾਮੀ
ਤਿਸ ਕਉ ਹੋਤ ਪਰਾਪਤਿ ਸੁਆਮੀ ॥[3]

ਸੇਵਾ ਉਹੀ ਸਫਲ ਹੈ ਜਿਹੜੀ ਪ੍ਰਭੂ ਨੂੰ ਚੰਗੀ ਲਗੇ। ਸਤਿਗੁਰੂ ਨੂੰ ਪ੍ਰਵਾਨ ਹੋਵੇ। ਸਤਿਗੁਰ ਦੇ ਉਪਦੇਸ਼ ਅਨੁਸਾਰ ਨਿਮਰਤਾ ਭਾਵ ਨਾਲ ਸੇਵਾ ਕਰਨ ਨਾਲ ਪਾਪਾਂ ਦਾ ਨਾਸ ਹੁੰਦਾ ਹੈ :

ਸਾ ਸੇਵਾ ਕੀਤੀ ਸਫਲ ਹੈ ਜਿਤ ਸਤਿਗੁਰ ਕਾ ਮਨ ਮੰਨੇ ॥[4]

ਗੁਰੂ ਸੇਵਾ ਦਾ ਸਦਕਾ ਹੀ ਮਨੁੱਖਾ ਜਨਮ ਦੀ ਪ੍ਰਾਪਤੀ ਹੋਈ ਹੈ। ਗੁਰਮਤਿ ਅਨੁਸਾਰ ਇਹ ਸਰੀਰ ਹੀ ਗੁਰੂ ਦੀ ਸੇਵਾ ਲਈ ਪ੍ਰਾਪਤ ਹੋਇਆ।[5] ਸੇਵਾ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ।[6] ਸੇਵਾ ਨਾਲ ਆਪਣੀ ਕੁਲ ਦਾ ਉਧਾਰ ਹੁੰਦਾ ਹੈ ਅਤੇ ਜਨ ਨਿਰਮਲ ਹੁੰਦਾ ਹੈ[7] ਅਤੇ ਆਵਾਗਵਣ ਮੁਕਦਾ ਹੈ। ਜਨਮ ਮਰਨ ਤੋਂ ਛੁਟਕਾਰਾ ਤੇ ਸਥਿਰਤਾ ਪ੍ਰਾਪਤ ਕਰਨੀ ਹੀ ਜੀਵਨ ਦਾ ਮਨੋਰਥ ਹੈ।

ਗੁਰੂ ਦੀ ਸੇਵਾ ਨਾਲ ਹਉਮੈ ਤ੍ਰਿਸਨਾ ਬੁਝ ਜਾਂਦੀ ਹੈ ਗੁਰੂ ਦੀ ਸੇਵਾ ਸ਼ਬਦ ਦੀ

---

1. ਗੁਰੂ ਗ੍ਰੰਥ ਸਾਹਿਬ—ਆਸਾ ਮ. 3, ਪੰ. 426
2. ਭਾਈ ਗੁਰਦਾਸ ਵਾਰ
3. ਗੁਰੂ ਗ੍ਰੰਥ ਸਾਹਿਬ—ਗਉੜੀ ਮ. 5, ਪੰ. 286
4. —ਉਹੀ— ਗਉੜੀ ਕੀ ਵਾਰ ਮ. 4, ਪੰ. 314
5. —ਉਹੀ— ਭੈਰਓ ਕਬੀਰ, ਪੰ. 1159
6. —ਉਹੀ— ਸਲੋਕ ਮ. 3, ਪੰ. 1414
7. —ਉਹੀ— ਧਨਾਸਰੀ ਮ. 3, ਪੰ. 664

ਵੀਚਾਰ ਹੈ ।[1] ਦੁਨੀਆਂ ਵਿਚ ਨਿਮਰਤਾ ਸਹਿਤ ਸੇਵਾ ਕਰਨ ਨਾਲ ਪ੍ਰਭੂ ਦਰਗਹ ਅੰਦਰ ਬੈਸਣ ਲਈ ਥਾਂ ਬਣਦੀ ਹੈ :

ਵਿਚਿ ਦੁਨੀਆ ਸੇਵ ਕਮਾਈਐ
ਤਾ ਦਰਗਹ ਬੈਸਣੁ ਪਾਈਐ ॥[2]

ਜਿਹੜਾ ਗੁਰਸਿੱਖ ਵਿਅਕਤੀ ਸਚੇ ਗੁਰੂ ਨੂੰ ਸੇਵਦਾ ਹੈ ਉਹ ਉਸ ਵਰਗਾ ਹੀ ਹੋ ਨਿਬੜਦਾ ਹੈ :

ਜੈਸਾ ਸੇਵੈ ਤੈਸੋ ਹੋਇ ॥[3]

ਗੁਰਬਾਣੀ ਵਿਚ ਪਰਮਾਤਮਾ ਤੇ ਗੁਰੂ ਦੀ ਸੇਵਾ ਤੇ ਅਧਿਕ ਬਲ ਦਿਤਾ ਗਿਆ ਹੈ । ਗੁਰੂ ਦੀ ਸੇਵਾ ਤੋਂ ਬਿਨਾਂ ਜੀਵ ਨੂੰ ਘਾਟਾ ਹੀ ਘਾਟਾ ਹੈ ।[4] ਗੁਰੂ ਦੀ ਸੇਵਾ ਨਾਲ ਮਨੁੱਖ ਦੇ ਮਾਨਸਿਕ ਤੇ ਸਰੀਰਕ ਦੁਖ ਮਿਟ ਜਾਂਦੇ ਹਨ ।[5] ਗੁਰੂ ਸੇਵਾ ਨਾਲ ਸਦੀਵੀ ਸੁਖ ਭਾਵ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ ।[6] ਸੇਵਾ ਨਾਲ ਮਨੁੱਖ ਨੂੰ ਤਿਨਾਂ ਭਵਨਾਂ ਦੀ ਸੋਝੀ ਹੁੰਦੀ ਦਸੀ ਗਈ ਹੈ । ਤਿਨਾਂ ਭਵਨਾ ਦੀ ਸੋਝੀ ਵਿਸ਼ਾਲ ਗਿਆਨ ਦੀ ਸੂਚਕ ਹੈ:-

ਗੁਰ ਦੇਵਾ ਗੁਰੂ ਅਲਖ ਅਭੇਵਾ
ਤ੍ਰਿਭਵਣ ਸੋਝੀ ਗੁਰ ਕੀ ਸੇਵਾ ॥[7]

ਗੁਰੂ ਪਰਮਾਤਮਾ ਦਾ ਰੂਪ ਹੈ ।[8] ਪਰਮਾਤਮਾ ਦੀ ਕਿਰਪਾ ਨਾਲ ਸੇਵਾ ਦੀ ਦਾਤ ਪ੍ਰਾਪਤ ਹੁੰਦੀ ਹੈ ।[9] ਪ੍ਰਭੂ ਦਾ ਦਿਤਾ ਹੋਇਆ ਜੀਉ ਪ੍ਰਾਣ ਹੀ ਪ੍ਰਭੂ ਨੂੰ ਅਰਪਣ ਕਰ ਦੇਣਾ ਹੀ ਸਚੀ ਸੇਵਾ ਹੈ :

ਜੇਤੇ ਜੀਅ ਤੇਤੇ ਸਚ ਤੇਰੇ ॥
ਵਿਣੁ ਸੇਵਾ ਫਲ ਕਿਸੇ ਨਾਹੀ ॥[10]

ਪ੍ਰਭੂ ਦੇ ਸਚੇ ਸ਼ਬਦ ਦੁਆਰਾ ਪਤੀਜਣਾ ਇੱਕ ਆਦਰਸ਼ਕ ਸਵਾ ਮੰਨੀ ਗਈ ਹੈ ।

---

1. ਗੁਰੂ ਗ੍ਰੰਥ ਸਾਹਿਬ—ਭੈਰਉ ਮ. 5, ਪੰ. 1155
2. —ਉਹੀ— ਸਿਰੀ ਰਾਗ ਮ. 1, ਪੰ. 26
3. —ਉਹੀ— ਗਉੜੀ ਮ. 1, ਪੰ. 224
4. —ਉਹੀ— ਗਉੜੀ ਰਾਗ ਮ. 1, ਪੰ. 226
5. —ਉਹੀ— ਸਿਰੀ ਰਾਗ ਮ. 1, ਪੰ. 58
6. —ਉਹੀ— ਬਿਲਾਵਲ ਮ. 3, ਪੰ. 832
7. —ਉਹੀ— ਭੈਰਉ ਮ. 1, ਪੰ. 1125
8. —ਉਹੀ— ਆਸਾ ਮ. 4, 446
9. —ਉਹੀ— ਮਾਰੂ ਮ. 1, ਪੰ. 1011
10. —ਉਹੀ— ਆਸਾ ਮ. 1, ਪੰ. 354

ਸਚ ਕਰਨੀ ਵਾਲਾ ਮਨੁੱਖ ਹੀ ਤਨੋ ਮਨੋ ਪ੍ਰਭੂ ਦੀ ਸੇਵਾ ਵਿਚ ਜੁੜ ਸਕਦਾ ਹੈ-

ਸੇਵਾ ਸੁਰਤਿ ਏਕ ਲਿਵ ਲਾਇ ॥[1]

ਹਰੀ ਪ੍ਰਭੂ ਦੀ ਕੀਤੀ ਸੇਵਾ ਹੀ ਅਰਥ ਆਉਂਦੀ ਹੈ ਹੋਰ ਕਿਸੇ ਦੀ ਸੇਵਾ ਵਿਅਰਥ ਜਾਂਦੀ ਹੈ। ਸਾਰੇ ਕਰਮਾਂ ਧਰਮਾਂ ਤੋਂ ਉਤੇ ਹਰੀ ਦੀ ਸੇਵਾ ਤੇ ਸਿਮਰਨ ਹਰੀ ਸੇਵਾ ਤੋਂ ਸਭ ਕਿਛੁ ਪ੍ਰਾਪਤ ਹੁੰਦਾ ਹੈ :

ਤਿਸੁ ਤੂ ਸੇਵਿ ਜਿਨਿ ਤੂ ਕੀਆ।
ਤਿਸਕਾ ਚਾਕਰੁ ਹੋਇ ਫਿਰਿ ਡਾਨੁ ਨ ਲਾਗੈ।
ਦੂਜੀ ਸੇਵਾ ਜੀਵਨੁ ਬਿਰਥਾ ।
ਮਾਣਸ ਸੇਵਾ ਖਰੀ ਦੁਹੇਲੀ
ਸਾਧ ਕੀ ਸੇਵਾ ਸਦਾ ਸੁਹੇਲੀ। ..
ਤਿਸ ਕੀ ਸੇਵਾ ਸਭ ਕਿਛ ਲਹੈ ॥[2]

---

1. ਗੁਰੂ ਗ੍ਰੰਥ ਸਾਹਿਬ—ਗਉੜੀ ਮ. 1, ਪੰ. 222
2. —ਉਹੀ— ਬਸੰਤ ਮ. 5, ਪੰ. 1182

ਅਧਿਆਇ ਪੰਜਵਾ

# I. ਆਦਰਸ਼ ਮਨੁੱਖ ਦਾ ਸਰੂਪ

ਆਦਰਸ਼ ਮਨੁੱਖ ਲਈ ਵਰਤੇ ਗਏ ਵਖੋ ਵਖਰੇ ਸ਼ਬਦਾਂ ਦਾ ਵੇਰਵਾ ਅਤੇ ਸੰਖੇਪ ਪਰੀਚਯ ਪਹਿਲਾਂ ਦਿੱਤਾ ਜਾ ਚੁਕਾ ਹੈ । ਇਸ ਅਧਿਆਇ ਵਿਚ ਤਾਂ ਅਸੀਂ ਆਦਰਸ਼ ਮਨੁੱਖ ਦਾ ਸਰੂਪ ਚਿਤਰਨ ਦਾ ਯਤਨ ਕਰਨਾ ਹੈ । ਆਦਰਸ਼ ਮਨੁੱਖ ਦੀ ਸ਼ਖ਼ਸੀਅਤ ਬਹੁ ਪੱਖੀ ਗੁਣਾਂ ਨਾਲ ਭਰਪੂਰ ਹੁੰਦੀ ਹੈ । ਉਹ ਸਮਾਜ ਵਿਚ ਪਰਧਾਨ ਅਤੇ ਪ੍ਰਭੂ ਦਰ ਤੇ ਪਰਵਾਨ ਹੁੰਦਾ ਹੈ । ਉਸਦਾ ਮੁਖ ਹਲਤ ਪਲਤ ਦੋਨਾਂ ਥਾਵਾਂ ਉਤੇ ਉਜਲਾ ਤੇ ਸੁਭਾਇਮਾਨ ਹੁੰਦਾ ਹੈ । ਉਹ ਹਰ ਪ੍ਰਕਾਰ ਦੇ ਮਾਪ ਦੰਡ ਨਾਲ ਨਾਪਿਆ ਪੂਰਨ ਸਿਧ ਹੁੰਦਾ ਹੈ । ਉਹ ਹਰ ਇਕ ਦੇ ਵਿਸਵਾਸ਼ ਦਾ ਪਾਤਰ ਹੁੰਦਾ ਹੈ । ਉਹ ਸਭ ਲਈ ਸਾਂਝਾ ਤੇ ਸਭ ਲਈ ਪਿਆਰਾ ਹੁੰਦਾ ਹੈ । ਉਹ ਚੰਗੇਰਾ ਤੇ ਉਚੇਰਾ ਹੁੰਦਾ ਹੋਇਆ ਵੀ ਆਪਣੇ ਮਨ ਵਿੱਚ ਨਿਮਰਤਾ ਧਾਰਨ ਕਰੀ ਰਖਦਾ ਹੈ । ਉਹ ਸਾਊ, ਸ੍ਰੇਸ਼ਟ ਤੇ ਪਰਮ ਮਨੁੱਖ ਹੁੰਦਾ ਹੈ । ਜਪੁਜੀ ਵਿਚ ਇਨਾਂ ਗੁਣਾਂ ਦੇ ਧਾਰਨੀ ਆਦਰਸ਼ ਮਨੁੱਖ ਲਈ ਗੁਰੂ ਜੀ ਨੇ ਪੰਚ, ਭਗਤ ਪਰਵਾਣ ਸੂਰਾ, ਯੋਧਾ ਮਹਾਬਲੀ ਅਤੇ ਸਚਿਆਰਾ ਆਦਿ ਸ਼ਬਦ ਵਰਤੇ ਹਨ । ਗੁਰ ਅਰਜਨ ਦੇਵ ਜੀ ਨੇ ਸੁਖਮਨੀ ਵਿਚ ਬ੍ਰਹਮ ਗਿਆਨੀ, ਸਾਧ, ਸੰਤ ਆਦਿ ਸ਼ਬਦਾਂ ਦਾ ਪ੍ਰਯੋਗ ਇੱਕ ਆਦਰਸ਼ ਵਿਅਕਤੀ ਦੀ ਸਖਸ਼ੀਅਤ ਨੂੰ ਚਿਤਰਨ ਲਈ ਹੀ ਕੀਤਾ ਹੈ ।

ਆਦਰਸ਼ ਮਨੁੱਖ ਪੰਜ ਗੁਣਾਂ (ਸਤਿ, ਸੰਤੋਖ, ਦਇਆ, ਧਰਮ ਤੇ ਧੀਰਜ) ਦਾ ਧਾਰਨੀ ਹੁੰਦਾ ਹੈ ਤੇ ਪੰਜ ਅਵਗੁਣਾਂ (ਕਾਮ, ਕ੍ਰੋਧ, ਲੋਭ, ਮੋਹ ਤੇ ਅੰਹਕਾਰ) ਦਾ ਤਿਆਗੀ ਹੁੰਦਾ ਹੈ । ਆਦਰਸ਼ ਮਨੁੱਖ ਪ੍ਰਭੂ ਹੁਕਮ ਮੰਨਣਾ, ਜਸ ਗਾਉਣਾ, ਜਸ ਸੁਣਨਾ, ਜਸ ਨੂੰ ਮੰਨਣਾ ਅਤੇ ਮਨ ਵਿਚ ਵਸਾਉਣਾ, ਆਦਿ ਅਧਿਆਤਮਿਕ ਕੀਮਤਾਂ ਨੂੰ ਅਪਨਾਉਂਦਾ ਹੈ । ਉਹ ਕੇਵਲ ਇਨਾਂ ਨੂੰ ਕਹਿਣ ਮਾਤਰ ਕਥਨ ਨਹੀਂ ਕਰਦਾ ਸਗੋਂ ਵੀਚਾਰ ਕਰਕੇ ਜੀਵਨ ਦੇ ਅਮਲ ਵਿਚ ਲਿਆਉਂਦਾ ਹੈ :

ਨਾਨਕ ਪੜਨਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ।[1]

ਗੁਰਬਾਣੀ ਵਿਚ 'ਬ੍ਰਹਮ ਗਿਆਨੀ' ਅਤੇ 'ਗੁਰਸਿਖ' ਵਿਅਕਤੀਆ ਦੀ ਸਰਬਕਾਲੀ ਸਰਬਉਤਮ, ਵਿਆਖਿਆ ਕੀਤੀ ਗਈ ਹੈ । ਬ੍ਰਹਮ ਗਿਆਨੀ ਨੂੰ ਪ੍ਰਭੂ ਦੇ ਗੁਣਾਂ ਅਤੇ

---

1. ਗੁਰੂ ਗ੍ਰੰਥ ਸਾਹਿਬ—ਪੰ. 1246

ਸ਼ਕਤੀਆਂ ਨਾਲ ਭਰਪੂਰ ਦਸਦੇ ਹੋਏ ਉਸਨੂੰ ਸਾਰੀ ਸ੍ਰਿਸ਼ਟੀ ਦਾ ਕਰਤਾ,[1] ਅਤੇ 'ਆਪ ਪਰਮੇਸ਼ਰ'[2] ਆਦਿ ਪ੍ਰਭੂ ਸ਼ਕਤੀਆਂ ਨਾਲ ਸੰਪੰਨ ਦਸਦਿਆਂ ਸਲਾਹਿਆ ਹੈ।

ਗੁਰਮੁਖ ਨੂੰ ਵੀ ਚੌਹਾਂ ਜੁਗਾਂ ਵਿਚ ਪ੍ਰਵਾਣਤ ਅਤੇ ਸਨਮਾਨਤ ਵਿਅਕਤੀ ਮੰਨਿਆ ਹੈ। ਗੁਰਮੁਖ ਸ਼ਬਦ, ਗੁਰਬਾਣੀ ਵਿਚ ਪ੍ਰਭੂ ਲਈ[3], ਗੁਰੂ ਲਈ[4] ਅਤੇ ਗੁਰੂ ਕੇ ਸਿਖ ਲਈ[5] ਵਰਤਿਆ ਗਿਆ ਹੈ। ਕਿਤੇ ਕਿਤੇ ਗੁਰਮੁਖਿ ਗੁਰੂ ਸ਼ਬਦ ਲਈ[6] ਵੀ ਆਇਆ ਹੈ। ਗੁਰਮੁਖਿ ਦੀ ਸਰਬ ਵਿਆਪਕਤਾ ਅਤੇ ਸਰਬ ਸਮਰੱਥਾ ਦਾ ਵਰਣਨ ਇਸ ਪ੍ਰਕਾਰ ਕੀਤਾ ਗਿਆ ਹੈ :

ਗੁਰਮੁਖਿ ਜਗ ਚਾਰੇ ਹੈ ਜਾਤਾ ॥[7]
ਸਤਿਜੁਗ ਸਚੁ ਕਹੈ ਸਭ ਕੋਈ
ਘਰਿ ਘਰਿ ਭਗਤਿ ਗੁਰਮੁਖਿ ਹੋਈ ॥[8]
ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥[9]

'ਮਾਝ ਰਾਗ' ਵਿਚ ਗੁਰਮੁਖ ਦੀ ਬਹੁ ਪੱਖੀ ਸ਼ਖ਼ਸੀਅਤ ਚਿਤਰਨ ਕਰਨ ਲਈ ਗੁਰੂ ਅਰਜਨ ਦੇਵ ਜੀ ਨੇ ਲਗ ਭਗ 25 ਪ੍ਰਸ਼ਨ ਕਰਕੇ ਫਿਰ ਉਨ੍ਹਾਂ ਦੇ ਉਤਰ ਵਿਚ ਗੁਰਮੁਖਿ ਦੀ ਬਹੁਪੱਖੀ ਸ਼ਖ਼ਸੀਅਤ ਨੂੰ ਬਿਆਨ ਕੀਤਾ ਹੈ।—ਪ੍ਰਸ਼ਨ ਇਸ ਪ੍ਰਕਾਰ ਹਨ :

ਸੰਸਾਰ ਵਿਚ ਮੁਕਤਾ ਕੌਣ ਹੈ ? ਜੁਗਤ ਭਰਪੂਰ ਜੀਵਨ ਕੌਣ ਜੀਉਂਦਾ ਹੈ ? ਗ੍ਰਿਹਸਤ ਵਿਚ ਉਦਾਸ ਕਉਣ ਰਹਿੰਦਾ ਹੈ ? ਸੰਸਾਰ ਰੂਪੀ ਸਮੁੰਦਰ ਵਿਚ ਕੰਵਲ ਫੁੱਲ ਵਾਂਗ ਨਿਰਲੇਪ ਕਉਣ ਰਹਿੰਦਾ ਹੈ ? ਕਰਮ ਕਰਦਾ ਹੋਇਆ ਨਿਸ਼ਕਾਮ ਕਰਮੀ ਕਉਣ ਹੈ ? ਦੁਖ ਸੁਖ ਉਸਤਿਤ ਨਿੰਦਾ ਨੂੰ ਇਕ ਸਮਾਨ ਦੇਖਣ ਵਾਲਾ ਕਉਣ ਹੈ ? ਆਦਿ ।[10] ਇਹ ਪ੍ਰਸ਼ਨ ਸਾਰੇ ਇਕ ਆਦਰਸ਼ ਮਨੁੱਖ ਦੇ ਜੀਵਨ ਦੇ ਪੱਖਾਂ ਦਾ ਚਿਤਰਨ ਕਰਦੇ ਹਨ। ਇਨ੍ਹਾਂ ਪ੍ਰਸ਼ਨਾਂ ਦੇ ਉਤਰ ਵਿਚ ਗੁਰੂ ਜੀ ਫਿਰ ਉਤਰ ਵੀ ਨਾਲ

---

1. ਗੁਰੂ ਗ੍ਰੰਥ ਸਾਹਿਬ - ਗਉੜੀ ਸੁਖਮਨੀ ਮ. 5, ਪੰ.
2. —ਉਹੀ— ਗਉੜੀ ਸੁਖਮਨੀ ਮ. 5, ਪੰ. 250
3. —ਉਹੀ— ਬਾਵਨ ਅਖਰੀ ਮ. 5, ਪੰ. 250
4. —ਉਹੀ— ਸਿਰੀ ਰਾਗ ਮ. 3, ਪੰ. 64
5. —ਉਹੀ— ਗੂਜਰੀ ਮ. 4, ਪੰ. 493
6. —ਉਹੀ— ਸਿਰੀ ਰਾਗ ਮ. 3, ਪੰ. 28
7. —ਉਹੀ— ਮਾਝ ਮ. 3, ਪੰ. 125
8. —ਉਹੀ— ਰਾਮਕਲੀ ਮ. 3, ਪੰ. 880
9. —ਉਹੀ— ਮਾਝ ਮ. 3, ਪੰ. 128
10. —ਉਹੀ— ਮਾਝ ਮ. 5, ਪੰ. 131

ਹੀ ਦਿੰਦੇ ਹਨ—

ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥
ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥......
ਧੰਨ ਗਿਰਹੀ ਉਦਾਸੀ ਗੁਰਮੁਖਿ ॥
ਗੁਰਮੁਖਿ ਕੀਮਤਿ ਪਾਇ ਜੀਉ ॥[1]

ਗੁਰਮਤਿ ਅਨੁਸਾਰ ਪ੍ਰਭੂ ਨਿਰਗੁਣ ਅਤੇ ਸਰਗੁਣ ਦੋਨਾਂ ਰੂਪਾਂ ਵਿਚ ਹੀ ਮੰਨਿਆ ਹੈ। ਸਰਗੁਣ ਪਸਾਰੇ ਅੰਦਰ ਜੋਤ ਰੂਪ ਕਰਕੇ ਪਸਰਿਆ ਹੋਇਆ ਹੈ। ਗੁਰਮੁਖ ਹੀ ਪ੍ਰਭੂ ਨੂੰ ਘਟ ਘਟ ਵਿਚ ਦੇਖਦਾ ਹੈ ਅਤੇ ਸਾਰੇ ਜੀਵਾਂ ਲਈ ਪਿਆਰ ਤੇ ਪ੍ਰਭੂ ਨਦਰ ਦੀ ਮੰਗ ਕਰਦਾ ਹੈ।[2] ਉਹ ਸ਼ਬਦ ਰਾਹੀਂ ਜੀਵਨ ਦੀ ਜੁਗਤੀ ਨੂੰ ਪਛਾਣਦਾ ਹੈ। ਸੰਸਾਰ ਦੇ ਬੰਧਨਾਂ ਦੇ ਕਾਰਨ ਮੋਹ ਮਾਇਆ ਨੂੰ ਤਿਆਗ ਕੇ ਇਕ ਸੰਤੁਲਨ ਵਿੱਚ ਜੀਉਣ ਵਾਲਾ ਹੁੰਦਾ ਹੈ। ਗੁਰੂ ਸਾਹਿਬਾਨ ਦੀ ਸਿੱਖਿਆ ਦਾ ਮੂਲ ਕਾਰਨ ਇਕ ਅਜਿਹੇ ਆਦਰਸ਼ ਮਨੁੱਖ (ਗੁਰਮੁਖਿ) ਦੀ ਘਾੜਤ ਹੀ ਘੜਨੀ ਸੀ। ਗੁਰੂ ਨਾਨਕ ਨੇ ਆਪਣੀਆਂ ਚਾਰ ਵੱਡੀਆਂ ਉਦਾਸੀਆਂ (ਯਾਤਰਾਵਾਂ) ਗੁਰਮੁਖਿ ਨੂੰ ਖੋਜਣ ਲਈ ਹੀ ਕੀਤੀਆਂ ਸਨ। ਗੁਰੂ ਜੀ ਦੇ ਇਸ ਵਿਚਾਰ ਦਾ ਚਿਤਰਨ ਭਾਈ ਗੁਰਦਾਸ ਨੇ ਪਹਿਲੀ ਵਾਰ ਵਿਚ ਕੀਤਾ ਹੈ। ਗੁਰੂ ਜੀ ਨੇ ਸਿਧਾਂ ਨਾਲ ਗੋਸ਼ਟ ਕਰਨ ਸਮੇਂ ਉਨ੍ਹਾਂ ਵਲੋਂ ਉਠਾਏ ਗਏ ਪ੍ਰਸ਼ਨ ਦੇ ਉਤਰ ਵਿਚ ਕਿਹਾ ਕਿ ਉਨ੍ਹਾਂ ਇਸ ਤਰ੍ਹਾਂ ਦਾ ਉਦਾਸੀ ਭੇਖ ਤੇ ਯਾਤਰਾ ਗੁਰਮੁਖ ਦੀ ਭਾਲ ਵਿਚ ਅਰੰਭੀ ਹੈ—

ਗੁਰਮੁਖਿ ਖੋਜਤ ਭਏ ਉਦਾਸੀ ॥[3]

ਗੁਰਮੁਖਿ ਪਰਮਸਤਿ ਦੇ ਗੁਣਾਂ ਦਾ ਭਾਈਵਾਲ ਹੁਦਾ ਹੈ ਅਤੇ ਹਰ ਪਾਸੇ ਇਕੋ ਬ੍ਰਹਮ ਨੂੰ ਹੀ ਪਸਰਿਆ ਦੇਖਦਾ ਹੈ[4] ਅਤੇ ਸਮੁੰਦਰ ਦੀਆਂ ਲਹਿਰਾਂ ਵਾਂਗ ਸੰਸਾਰ ਰੂਪੀ ਸਮੁੰਦਰ ਅੰਦਰ ਅਭੇਦ ਰਹਿੰਦਾ ਹੈ।[5] ਗੁਰਮੁਖਿ ਪ੍ਰਭੂ ਦੀਆਂ ਰਹੱਸਮਈ ਕੀਮਤਾਂ ਦਾ ਗਿਆਤਾ ਹੀ ਨਹੀਂ ਹੁੰਦਾ ਸਗੋਂ ਧਾਰਨੀ ਵੀ ਹੁੰਦਾ ਹੈ। ਉਹ ਹਉਮੈ ਨੂੰ ਮਾਰ ਕੇ ਹੁਕਮ ਅੰਦਰ ਜੀਉਂਦਾ ਹੈ।[6]

ਗੁਰਮੁਖਿ ਆਪਣੀ ਕਾਇਆ ਨੂੰ ਖੋਜਦਾ ਹੈ ਅਤੇ ਇਸ ਅੰਦਰ ਕੀਮਤੀ ਰੱਬੀ ਗੁਣਾਂ

---

1. ਗੁਰੂ ਗ੍ਰੰਥ ਸਾਹਿਬ— ਮਾਝ ਮ. 5, ਪੰ. 131
2. —ਉਹੀ— ਰਾਮਕਲੀ ਮ. 1, ਪੰ. 939
3. —ਉਹੀ— ਬਿਲਾਵਲ ਮ. 5, ਪੰ. 846
4. — ਉਹੀ— ਮਾਝ ਮ. 5, ਪੰ. 102
5. —ਉਹੀ— ਮਾਰੂ ਮ. 1, ਪੰ. 1036
   ਗੁਰਮੁਖਿ ਹੋਇ ਸੁ ਹੁਕਮ ਪਛਾਣੈ ॥ ਮਾਨੇ ਹੁਕਮ ਸਮਾਇਦਾ ॥
6. —ਉਹੀ— ਸੂਹੀ ਮ. 3, ਪੰ. 754

ਪ੍ਰਤਿ ਸੁਚੇਤ ਹੁੰਦਾ ਹੈ। ਇਸ ਸਰੀਰ ਅੰਦਰ ਵੀ ਬ੍ਰਹਿਮੰਡ ਦਾ ਪਸਾਰਾ ਹੈ।[1] ਮਨਮੁਖ ਮਾਇਆ ਦੇ ਪ੍ਰਭਾਵ ਅਧੀਨ ਬਾਹਰ ਭਟਕਦਾ ਹੈ ਉਸ ਨੂੰ ਆਪਣੇ ਅੰਦਰ ਦੀ ਸੋਝੀ ਨਹੀਂ ਹੁੰਦੀ। ਗੁਰਮੁਖਿ ਗੁਰੂ ਉਪਦੇਸ਼ ਦਾ ਅਨੁਸਾਰੀ ਹੋਣ ਕਰਕੇ ਅੰਤਰਮੁਖੀ ਹੁੰਦਾ ਹੈ। ਅੰਤਰਮੁਖੀ ਹੋਣਾ ਕਿਰਿਆਹੀਨਤਾ ਨਹੀਂ ਸਗੋਂ ਪਰਵਿਰਤੀ ਵਿਚ ਨਿਰਵਿਰਤੀ ਕਰਮ ਹੈ।

ਇਹ ਸਰੀਰ ਪ੍ਰਭੂ ਦਾ ਨਿਵਾਸ ਸਥਾਨ ਹੈ[2] ਇਹ ਸਰੀਰ ਕੰਚਨ ਵਰਗੀ ਕੀਮਤੀ ਵਸਤ ਹੈ। ਉਹ ਇਸ ਨੂੰ ਘਟੀਆ ਵਾਸ਼ਨਾਵਾਂ ਦਾ ਸ਼ਿਕਾਰ ਨਹੀਂ ਬਣਾਉਂਦਾ, ਇਸ ਦੀਆਂ ਭਾਵਨਾਵਾਂ ਨੂੰ ਦਬਾਉਂਦਾ ਨਹੀਂ। ਤ੍ਰਿਸ਼ਨਾਵਾਂ ਨੂੰ ਸੰਜਮ ਵਿਚ ਰਖਦਾ ਹੈ।[3] ਪੰਜ ਅਵਗੁਣਾਂ ਨੇ ਸਰੀਰ ਅੰਦਰ ਦੰਗਲ ਮਚਾਇਆ ਹੋਇਆ ਹੈ। ਗੁਰਮੁਖਿ ਨੇ ਇਨ੍ਹਾਂ ਪੰਜ ਵੈਰੀਆਂ ਨੂੰ ਗੁਰੂ ਸ਼ਬਦ ਦੀ ਸ਼ਕਤੀ ਦੁਆਰਾ ਆਪਣੇ ਕਾਬੂ ਵਿਚ ਰੱਖਿਆ ਹੋਇਆ ਹੈ।[4] ਗੁਰਮੁਖਿ ਦੇ ਮਨ ਨੂੰ ਜਿਤ ਲਿਆ ਹੁੰਦਾ ਹੈ। ਉਹ ਗੁਰੂ ਕ੍ਰਿਪਾ ਨਾਲ ਮਨ ਨੂੰ ਦੁਨੀਆਂ ਵਲੋਂ ਮਾਰ ਕੇ ਪ੍ਰਭੂ ਵਲ ਲਾ ਲੈਂਦਾ ਹੈ:-

ਗੁਰਮੁਖਿ ਮਨੂਆ ਉਲਟ ਪਰਾਵੈ ॥[5]

ਇਸ ਜਗਤ ਦੇ ਖੇਲ ਦੀ ਸੋਝੀ ਗੁਰਮੁਖਿ ਨੂੰ ਹੈ।[6] ਮਨੁੱਖੀ ਜੀਵਨ ਦੀਆਂ ਕਦਰਾਂ ਕੀਮਤਾਂ ਵਿਚ ਮਾਨਵਵਾਦ ਇਕ ਉਚੀ ਕੀਮਤ ਹੈ। ਇਸ ਵਿੱਚ ਇੱਕ ਪਾਸੇ ਪ੍ਰਭੂ ਪ੍ਰੇਮ ਹੈ ਦੂਸਰੇ ਪਾਸੇ ਮਨੁੱਖਤਾ ਨਾਲ ਪਿਆਰ। ਮਨੁੱਖਤਾ ਦਾ ਪਿਆਰ ਵੀ ਪ੍ਰਭੂ ਪਿਆਰ ਹੀ ਹੈ। ਗੁਰਮੁਖਿ ਇਸ ਸਰੀਰ ਅਤੇ ਜਗਤ ਪ੍ਰਤਿ ਸੁਚੇਤ ਹੋਣ ਕਰਕੇ ਇਸ ਦੀ ਸਾਰੀ ਕੀਮਤ ਪਾਉਂਦਾ ਹੈ। ਮਨਮੁਖਿ ਨੂੰ ਇਹ ਸੋਝੀ ਨਹੀਂ ਹੈ:

ਕਾਇਆ ਵਿਚ ਵਸਤੂ ਕੀਮਤਿ ਨਹੀ ਪਾਈ ॥
ਗੁਰਮੁਖਿ ਆਪੇ ਦੇ ਵਡਿਆਈ ॥[7]

ਸਾਰਾ ਸੰਸਾਰ ਤਿੰਨਾਂ ਗੁਣਾਂ (ਰਜੋ ਤਮੋ, ਅਤੇ ਸਤੋ) ਵਿਚ ਹੀ ਉਲਝਿਆ ਹੋਇਆ ਹੈ। ਤਿੰਨਾਂ ਗੁਣਾਂ ਵਿਚ ਸਹਜ ਨਹੀਂ, ਸਥਿਰਤਾ ਨਹੀਂ, ਸੰਤੁਲਨ ਨਹੀਂ। ਗੁਰਮੁਖਿ ਤਿੰਨਾਂ ਗੁਣਾਂ ਤੋਂ ਉਪਰ ਚੌਥੀ (ਤੁਰੀਆ) ਅਵਸਥਾ ਵਿਚ ਵਿਚਰਦਾ ਹੈ। ਉਹ ਦ੍ਵੈਤ ਭਾਵ ਤੋਂ ਮੁਕਤ ਹੁੰਦਾ ਹੈ। ਉਹ ਸਰੀਰ ਦੀਆਂ ਸੀਮਤ ਸੀਮਾਵਾਂ ਤੋਂ ਉਪਰ ਉਠ ਕੇ ਪ੍ਰਭੂ ਦੀ ਅੰਸ਼ ਆਤਮਾ ਨੂੰ ਸਾਖਿਆਤਕਾਰ ਲੈਂਦਾ ਹੈ, ਉਸਦੇ ਮਨ ਬਚਨ ਤੇ ਕਰਮ ਵਿੱਚ

1. ਗੁਰੂ ਗ੍ਰੰਥ ਸਾਹਿਬ—ਸੂਹੀ ਮ. 3, ਪ. 754
2. —ਉਹੀ— ਰਾਮਕਲੀ ਮ. 3, ਪੰ. 952
3. —ਉਹੀ— ਬਸੰਤ ਮ. 1, ਪੰ. 1171
4. —ਉਹੀ— ਮਲਾਰ ਮ. 1, ਪੰ. 1280
5. —ਉਹੀ— ਮਾਰੂ ਮ. 3, ਪੰ. 1058
6. —ਉਹੀ— ਮਾਰੂ ਮ. 3, ਪੰ. 1064
7. —ਉਹੀ— ਮਾਰੂ ਮ. 3, ਪੰ, 1066

ਇਕਸਾਰਤਾ ਆ ਜਾਂਦੀ ਹੈ। ਜਿਨ੍ਹਾਂ ਦੀ ਕਰਨੀ ਤੇ ਕਥਨੀ ਵਿੱਚ ਇਕਸੁਰਤਾ ਹੁੰਦੀ ਹੈ ਉਹ ਪਰਮਾਤਮਾ ਦਾ ਰੂਪ ਹੋ ਨਿਬੜਦੇ ਹਨ :

ਆਤਮਾ ਪਰਾਤਮਾ ਏਕੋ ਕਰੈ ।
ਅੰਤਰ ਦੀ ਦੁਬਿਧਾ ਅੰਤਰਿ ਮਰੈ ।।[1]
ਮਨ ਬਚ ਕ੍ਰਮਿ ਰਾਮ ਨਾਮ ਚਿਤਾਰੀ ।
ਗੁਰਮੁਖਿ ਨਾਨਕ ਪਾਰ ਉਤਾਰੀ ।।[2]
ਜਿਨੀ ਆਤਮ ਚੀਨਿਆ ਪਰਮਾਤਮ ਸੋਈ ।।[3]

ਗੁਰਮੁਖਿ ਆਪਣੇ ਕਰਮ ਇੰਦਰਿਆਂ ਨੂੰ ਸੰਜਮ ਵਿਚ ਰਖਦਾ ਹੈ ।[4] ਉਸਨੇ ਲੋਭ ਨੂੰ ਨਿਵਾਰਿਆ ਹੁੰਦਾ ਹੈ ।[5] ਆਪਣਾ ਆਪ ਮਿਟਾ ਦਿਤਾ ਹੁੰਦਾ ਹੈ ।[6] ਗੁਰਮੁਖ ਦੀਆਂ ਗਿਆਨ ਇੰਦਰੀਆਂ ਜਗਤ ਅਤੇ ਪਰਮਾਤਮਾ ਪ੍ਰਤੀ ਬੜੀਆਂ ਸੁਚੇਤ ਰਹਿੰਦੀਆਂ ਹਨ । ਉਹ ਆਪਣੇ ਵਿਵਹਾਰ ਵਿਚ ਪੂਰਾ ਉਤਰਦਾ ਹੈ ।[7] ਉਸਦੀ ਕਿਰਿਆ ਤੇ ਬੋਲ ਸੱਚੇ ਹੁੰਦੇ ਹਨ । ਉਹ ਸੱਚ ਨੂੰ ਜੀਵਨ ਦਾ ਆਧਾਰ ਬਣਾਉਂਦਾ ਹੈ :

ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ ।।[8]
ਗੁਰਮੁਖਿ ਗਾਵਹਿ ਸਚੁ ਗੁਣਤਾਸੁ ।।
ਦਾਸਨਿ ਦਾਸ ਨਿਤ ਹੋਵਹਿ ਦਾਸੁ ।।
ਗ੍ਰਿਹਿ ਕੁਟੰਬ ਮਹਿ ਸਦਾ ਉਦਾਸੁ ।।[9]

ਗੁਰਮੁਖਿ ਦੀ ਸਖਸ਼ੀਅਤ ਵਿਚ ਉਦਮ ਤੇ ਅਮਲ ਦੋਨਾਂ ਤੱਤਾਂ ਦਾ ਸੁਮੇਲ ਹੁੰਦਾ ਹੈ । ਉਹ ਪ੍ਰਭੂ ਨੂੰ ਅੰਗ ਸੰਗ ਸਮਝਦਾ ਹੈ । ਹਰ ਕਾਰਜ ਵਿਚ ਪ੍ਰਭੂ ਦੀ ਓਟ ਤੇ ਆਸਰਾ ਤੱਕਦਾ ਹੈ । ਜਤ-ਸਤ, ਦੇ ਨੇਮਾਂ ਨੂੰ ਅਮਲੀ ਰੂਪ ਵਿਚ ਅਪਣਾ ਕੇ ਜਿੰਦਗੀ ਨੂੰ ਸੁਚਾਰੂ ਬਣਾਉਂਦਾ ਹੈ । ਉਹ ਕਦੀ ਮੰਦੇ ਪਾਸੇ ਪੈਰ ਨਹੀਂ ਰਖਦਾ । ਆਪਣੀਆਂ ਰੋਜ਼ਾਨਾ ਜੀਵਨ ਦੀਆਂ ਕਿਰਿਆਵਾਂ ਵਿੱਚ ਬੜਾ ਸੰਜਮੀ ਹੁੰਦਾ ਹੈ ।[10] ਖਿਮਾ, ਨਿਮਰਤਾ, ਚੱਜ-ਆਚਾਰ[11]

1. ਗੁਰੂ ਗ੍ਰੰਥ ਸਾਹਿਬ—ਧਨਾਸਰੀ ਮ. 1, ਪੰ. 661
2. —ਉਹੀ— ਰਾਮਕਲੀ ਮ. 5, ਪੰ. 916
3. —ਉਹੀ— ਆਸਾ ਮ. 1, ਪੰ. 421
4. —ਉਹੀ— ਰਾਮਕਲੀ ਮ. 5, ਪੰ. 921
5. —ਉਹੀ— ਆਸਾ ਮ. 1, ਪੰ. 419
6. —ਉਹੀ— ਆਸਾ ਮ. 3, ਪੰ. 362
7. —ਉਹੀ— ਸਾਰੰਗ ਦੀ ਵਾਰ ਮ. 4, ਪੰ. 1243
8. —ਉਹੀ— ਸਿਰੀ ਰਾਗ ਮ. 1, ਪੰ. 22
9. —ਉਹੀ— ਗਉੜੀ ਮ. 3, ਪੰ. 230
10. —ਉਹੀ— ਆਸਾ ਮ. 1, ਪੰ. 467
11. —ਉਹੀ— ਆਸਾ ਮ. 1, ਪੰ. 413

ਵਰਗੇ ਗੁਣਾਂ ਨੂੰ ਅਮਲੀ ਰੂਪ ਵਿਚ ਧਾਰਨ ਕਰਦਾ ਹੈ। ਉਹ ਆਪਣੇ ਹੱਥੀਂ ਆਪਣਾ ਕਾਰਜ ਸੁਆਰਦਾ ਹੈ।[1]

ਸਬਰ ਸੰਤੋਖ ਦੀ ਜ਼ਿੰਦਗੀ ਜੀਉਣ ਵਾਲਾ ਗੁਰਮੁਖਿ ਦੁਨਿਆਵੀ ਮੋਹ ਮਾਇਆ ਤ ਪਦਾਰਥਾਂ ਵਿਚ ਖਚਤ ਨਹੀਂ ਹੁੰਦਾ[2] ਉਹ ਦੁਨਿਆਵੀ ਪਦਾਰਥਾਂ ਨੂੰ ਇਕ ਸਾਧਨ ਦੇ ਤੌਰ ਤੇ ਅਮਲ ਵਿਚ ਲਿਆਉਂਦਾ ਹੈ ਇਨ੍ਹਾਂ ਨੂੰ ਅੰਤਮ ਲਕਸ਼ ਨਹੀਂ ਸਮਝਦਾ। ਧਨ ਹੀ ਲੈ ਲਉ ਗੁਰਮੁਖਿ ਇਸਨੂੰ ਆਪਣਾ ਸੱਚਾ ਸਾਥੀ ਨਹੀਂ ਮੰਨਦਾ। ਇਸ ਦੀ ਬਹੁਤਾਤ ਮਨੁੱਖ ਨੂੰ ਅੰਨਾ ਤੇ ਬੋਲਾ ਬਣਾ ਦਿੰਦੀ ਹੈ। ਭਾਵ ਉਹ ਕੁਕਰਮ ਕਰਨ ਲਗਿਆਂ ਦੇਖਦਾ ਨਹੀਂ ਅਤੇ ਮਾਇਆ ਦੀ ਮਗਰੂਰੀ ਵਿਚ ਕੁਝ ਸੁਣਦਾ ਨਹੀਂ, ਗੁਰਮੁਖਿ ਧਨ ਦੀਆਂ ਦੋਨਾਂ ਹੱਦਾਂ ਭਾਵ ਅਮੀਰੀ ਤੇ ਗਰੀਬੀ ਤੋਂ ਨਿਰਲੇਪ ਰਹਿ ਕੇ ਕੇਵਲ ਲੋੜ ਮਾਤਰ ਦੀ ਵਰਤੋਂ ਨੂੰ ਹੀ ਪਹਿਲ ਦਿੰਦਾ ਹੈ :

ਜਿਸ ਗ੍ਰਿਹਿ ਬਹੁਤ ਤਿਸੈ ਗ੍ਰਿਹਿ ਚਿੰਤਾ
ਜਿਸ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ
ਦੁਹੁ ਵਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥[3]

ਗੁਰਮੁਖਿ ਨੂੰ ਦੁਨਿਆਵੀ ਧਨ ਦੀ ਛਿੰਨਭੰਗਰਤਾ ਬਾਰੇ ਵੀ ਪੂਰਾ ਗਿਆਨ ਹੁੰਦਾ ਹੈ। ਇਸ ਧਨ ਦੇ ਮੁਕਾਬਲੇ ਵਿਚ ਉਹ ਨਾਮ ਧਨ ਦੀ ਕਮਾਈ ਨੂੰ ਪਹਿਲ ਦਿੰਦਾ ਹੈ।[4] ਨਾਮ ਧਨ ਹਲਤ ਤੇ ਪਲਤ ਦੋਨਾਂ ਥਾਵਾਂ ਤੇ ਸਹਾਈ ਹੁੰਦਾ ਹੈ।[5] ਗੁਰਮੁਖਿ ਪ੍ਰਭੂ ਤੋਂ ਸਦੀਵੀ ਨਾਮ ਧਨ ਦੀ ਮੰਗ ਕਰਦਾ ਹੈ ਕਿਉਂਕਿ ਦੁਨਿਆਵੀ ਧਨ ਪਦਾਰਥ ਥਿਰ ਰਹਿਣ ਵਾਲਾ ਨਹੀਂ ਹੈ।

ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥
ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥[6]

ਆਦਰਸ਼ ਮਨੁੱਖ ਦੀਆਂ ਗਤੀਵਿਧੀਆਂ ਦਾ ਜ਼ਿਕਰ ਕਰਦਿਆਂ ਡਾ. ਮਨਸੁਖਾਨੀ ਨੇ ਗੁਰਮੁਖਿ ਦੇ ਦਿਲ, ਦਿਮਾਗ ਤੇ ਹੱਥੀਂ ਕਾਰਜ ਕਰਨ ਦੀ ਇਕਸਾਰਤਾ ਦਾ ਜ਼ਿਕਰ ਕੀਤਾ ਹੈ —

The Sikh doctrine of activism implies that the head, the heart, and the hand must work together for the

1. ਗੁਰੂ ਗ੍ਰੰਥ ਸਾਹਿਬ—ਆਸਾ ਮ. 1, ਪੰ. 474
2. —ਉਹੀ— ਗਉੜੀ ਮ. 3, ਪੰ. 161
3. —ਉਹੀ — ਮਾਰੂ ਮ. 5, ਪੰ. 1019
4. —ਉਹੀ— ਵਾਰ ਮਲਾਰ ਮ. 1, ਪੰ. 1282
5. —ਉਹੀ— ਸੋਰਠਿ ਮ. ਪੰ. 597
6. —ਉਹੀ— ਆਸਾ ਮ. 4, ਪੰ. 444

lofty ideals.[1]

ਉਦਮ ਭਰਪੂਰ ਜੀਵਨ ਗੁਰਮੁਖ ਨੂੰ ਹਰ ਖੇਤਰ ਅੰਦਰ ਸੁਖ ਤੇ ਸਫਲਤਾ ਪ੍ਰਦਾਨ ਕਰਦਾ ਹੈ। ਜੀਵਨ ਦੀ ਮਹੱਤਤਾ ਅਤੇ ਦੂਸਰੇ ਪਾਸੇ ਜ਼ਿੰਦਗੀ ਦੀ ਛਿੰਨਭੰਗਰਤਾ ਪ੍ਰਤਿ ਉਸਨੂੰ ਪੂਰਨ ਚੇਤਨਾ ਹੈ। ਉਹ ਆਪਣਾ ਇਕ ਪਲ ਵੀ ਵਿਅਰਥ ਨਹੀਂ ਗੁਆਉਂਦਾ। ਉਸਨੂੰ ਸੋਝੀ ਹੈ ਕਿ ਬੀਤਿਆ ਸਮਾਂ ਹੱਥ ਨਹੀਂ ਆਉਣਾ[2] ਅੰਤ ਨੂੰ ਇਹ ਜੀਵਨ ਜੰਗਲ ਦੇ ਪੱਕੇ ਹੋਏ ਫਲ ਵਾਂਗ ਧਰਤੀ ਤੇ ਗਿਰ ਜਾਏਗਾ। ਕੋਈ ਇਸਨੂੰ ਦੇਖੇਗਾ ਨਹੀਂ ਤੇ ਨਾ ਹੀ ਕੋਈ ਚਖੇਗਾ। ਇਹ ਸਭ ਵਿਅਰਥ ਹੀ ਚਲਾ ਜਾਏਗਾ। ਗੁਰਮੁਖ ਦਾ ਫਰਜ ਉਦਮ ਕਰਨਾ ਹੈ ਫਲ ਪ੍ਰਭੂ ਨੇ ਦੇਣਾ ਹੈ—

ਉਦਮ ਕਰੇਦਿਆਂ ਜੀਉ ਤੂ ਕਮਾਵਦਿਆਂ ਸੁਖ ਭੁੰਚ ॥
ਧਿਆਇਦਿਆਂ ਤੂ ਪ੍ਰਭ ਮਿਲ ਨਾਨਕ ਉਤਰੀ ਚਿੰਤ ॥[3]

ਗੁਰਮੁਖਿ ਕਰਮ ਕਾਂਡਾ, ਦਿਖਾਵੇ ਦੀ ਬਨਾਵਟੀ ਜ਼ਿੰਦਗੀ ਦਾ ਤਿਆਗ ਕਰਕੇ ਕੁਦਰਤ ਨਾਲ ਮੇਲ ਖਾਣ ਵਾਲੀ ਜ਼ਿੰਦਗੀ ਜੀਉਂਦਾ ਹੈ। ਉਹ ਵਰਤ, ਤੀਰਥ, ਇਸ਼ਨਾਨ, ਦੇਵ ਪੂਜਾ, ਮਾਲਾ, ਧੋਤੀ, ਚੌਂਕਾ, ਤਿਲਕ ਆਦਿ ਬਾਹਰੀ ਕਰਮਾਂ ਦਾ ਤਿਆਗ ਕਰਦਾ ਹੈ। ਇਨ੍ਹਾਂ ਦੀ ਥਾਂ ਸਦਾਚਾਰੀ ਗੁਣਾਂ ਵਾਲਾ ਜੀਵਨ ਜੀਉਂਦਾ ਹੈ ਅਤੇ ਹੋਰਨਾਂ ਨੂੰ ਵੀ ਜੀਉਣ ਲਈ ਪ੍ਰੇਰਨਾ ਕਰਦਾ ਹੈ। ਗੁਰੂ ਜੀ ਨੇ ਆਪਣੇ ਆਦਰਸ਼ ਸਿੱਖ ਲਈ ਇਨ੍ਹਾਂ ਬਾਹਰੀ ਕਰਮਾਂ ਦਾ ਆਤਮੀਕਰਨ ਕਰਕੇ ਸ਼ੁਭ ਗੁਣਾਂ ਨੂੰ ਧਾਰਨ ਕਰਨ ਦਾ ਉਪਦੇਸ਼ ਦਿੱਤਾ ਹੈ:

ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥
ਭਾਉ ਭੋਜਨ ਨਾਨਕਾ ਵਿਰਲਾ ਤ ਕੋਈ ਕੋਇ ॥[4]

ਮਨੁੱਖ ਇਨਾਂ ਬਾਹਰੀ ਕਰਮਾਂ ਦੇ ਧਾਰਨ ਕਰਨ ਨਾਲ ਅਤੇ ਜਾਤਾ, ਜਿਨਸਾ, ਧਰਮਾਂ ਦੀ ਤੰਗ ਵਲਗਣ ਵਿਚ ਆਪਣੇ ਆਪ ਨੂੰ ਸੀਮਤ ਕਰ ਲੈਂਦਾ ਹੈ। ਗੁਰਮੁਖ ਦੀ ਜਾਤ ਸਚੇ ਪ੍ਰਭੂ ਦਾ ਨਾਮ ਹੁੰਦੀ ਹੈ ਨਾਮ ਦਾ ਕੋਈ ਰੰਗ, ਰੇਖ, ਰੂਪ, ਭੇਖ ਨਹੀਂ ਹੁੰਦਾ, ਜਾਤ-ਵਰਨ ਦੇ ਭੇਦ ਭਾਵ ਤੋਂ ਉਪਰ ਉਠ ਕੇ ਉਹ ਇਕੋ ਰੱਬ ਦੇ ਸਚੇ ਧਰਮ ਦਾ ਧਾਰਨੀ ਹੁੰਦਾ ਹੈ। ਇਹ ਧਰਮ ਸੰਸਾਰ ਦੇ ਸਾਰੇ ਲੋਕਾਂ ਲਈ ਬਰਾਬਰ ਇਕੋ ਜਿਹਾ ਹੁੰਦਾ ਹੈ-

---

1. ਡਾ. ਜੀ. ਐਸ. ਮਨਸੁਖਾਨੀ, The Quintessence of Sikhism, p. 185
2. ਗੁਰੂ ਗ੍ਰੰਥ ਸਾਹਿਬ—ਧਨਾਸਰੀ ਕਬੀਰ ਪੰ. 692
   ਦਿਨ ਤੇ ਪਹਰ ਪਹਰ ਤੇ ਘਰੀਆ ਆਵ ਘਟੈ ਤਨੁ ਛੀਜੈ ॥
3. —ਉਹੀ— ਗੂਜਰੀ ਵਾਰ ਮ. 5, ਪੰ. 522
4. —ਉਹੀ— ਸਾਰੰਗ ਮ. 1, ਪੰ. 1245

ਡਾ. ਆਰ. ਰਾਏ ਗੁਰੂ ਨਾਨਕ ਦੇ ਆਦਰਸ਼ ਮਨੁੱਖ ਬਾਰੇ ਇਸ ਤਰ੍ਹਾਂ ਲਿਖਦਾ ਹੈ।

> "The Ideal Man of Guru Nanak combines the best of four castes of Hindus, he is Brahman for his thirst for knowledge, he is Khatri for his courage and patriotism, he is Vaisya for his skill and industry and he is Sudra for his sewa or service of humanity.[1]

ਗੁਰਮੁਖਿ ਆਪਣੇ ਅਸਲ ਸਰੂਪ ਵਿਚ ਰੱਬੀ ਗੁਣਾਂ ਦਾ ਧਾਰਨੀ ਹੁੰਦਾ ਹੈ। ਉਸਦਾ ਆਤਮਕ ਰੂਪ ਪ੍ਰਭੂ ਵਰਗਾ ਹੀ ਹੁੰਦਾ ਹੈ ਕਿਉਂਕਿ ਆਤਮਾ ਪਰਮਾਤਮਾ ਦੀ ਅੰਸ਼ ਹੈ। ਆਤਮਾ ਅਮਰ ਹੈ। ਸਰੀਰਕ ਹੱਦਾਂ ਤੋਂ ਉਪਰ ਉਠ ਕੇ ਵਿਚਰਨ ਵਾਲਾ ਗੁਰਮੁਖਿ ਜਨਮ ਮਰਨ ਦੇ ਬੰਧਨਾਂ ਤੋਂ ਮੁਕਤ ਹੁੰਦਾ ਹੈ। ਜੀਵਨ-ਮੁਕਤ ਹੋ ਕੇ ਵਿਚਰਨਾ ਗੁਰਮਤਿ ਅਨੁਸਾਰ ਜੀਵਨ ਆਦਰਸ਼ ਹੈ। ਗੁਰਮੁਖ ਦਾ ਸੰਸਾਰ ਤੇ ਆਉਣਾਂ ਭਾਵ ਜਨਮ ਲੈਣਾ ਤੇ ਜਾਣਾ ਕੋਈ ਬੰਧਨ ਵਿਚ ਨਹੀਂ ਹੁੰਦਾ ਸਗੋਂ ਆਪਣੀ ਖੁਸ਼ੀ ਹੀ ਹੁੰਦੀ ਹੈ—

ਓਇ ਜਨਮ ਨ ਮਰਹਿ ਨਾ ਆਵਹਿ ਜਾਇ ॥
ਨਾਨਕ ਗੁਰਮੁਖਿ ਮਨੁ ਸਮਝਾਹਿ ॥[2]

ਮਨੁਖ ਦਾ ਮਨ ਸੰਕਲਪਾਂ ਵਿਕਲਪਾਂ ਦਾ ਸਮੂਹ ਹੈ ਇਸ ਵਿਚ ਆਸ਼ਾਵਾਂ ਤ੍ਰਿਸ਼ਨਾਵਾਂ ਦੀਆਂ ਛੱਲਾਂ ਉਠਦੀਆਂ ਹੀ ਰਹਿੰਦੀਆਂ ਹਨ। ਮਨ ਕਈ ਪ੍ਰਕਾਰ ਦੀਆਂ ਕਲਪਨਾਵਾਂ ਦਾ ਸ਼ਿਕਾਰ ਹੋ ਕੇ ਅਕਾਸ਼ ਵਿਚ ਉਡਦਾ ਫਿਰਦਾ ਹੈ, ਕਈ ਪਦਾਰਥਾਂ ਦੇ ਮੋਹ ਵਿਚ ਖਚਤ ਹੋ ਕੇ ਪਦਾਰਥਕ ਜ਼ਿੰਦਗੀ ਵਿਚ ਡੁਬ ਜਾਂਦਾ ਹੈ। ਗੁਰਮੁਖ ਸੰਸਾਰ ਅੰਦਰ ਅਲਿਪਤ ਰਹਿੰਦਾ ਹੈ ਅਤੇ ਸਹਜ ਤੇ ਅਡੋਲ ਅਵਸਥਾ ਅੰਦਰ ਵਿਚਰਦਾ ਹੈ। ਜੀਵਨ ਰੂਪੀ ਸਮੁੰਦਰ ਦੇ ਦੋ ਕਿਨਾਰਿਆਂ ਵਿਚ ਸੰਤੁਲਨ ਰਖਦਾ ਹੈ :

ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥[3]

ਗੁਰਮੁਖਿ ਸੰਸਾਰੀ ਕਾਰ ਵਿਹਾਰ ਕਰਦਾ ਹੋਇਆ ਇਸ ਦੇ ਮਾਰੂ ਪ੍ਰਭਾਵਾਂ ਤੋਂ ਬੇਲਾਗ ਰਹਿੰਦਾ ਹੈ। ਪ੍ਰਭੂ ਦਾ ਭਾਣਾ ਪ੍ਰਵਾਨ ਕਰਦਾ ਹੈ—

ਗੁਰਮੁਖਿ ਭਏ ਨਿਰਾਸ ਪਰਮ ਸੁਖ ਪਾਇਆ ॥
ਵਿਚੇ ਗ੍ਰਿਹਿ ਉਦਾਸ ਅਲਿਪਤ ਲਿਵ ਲਾਇਆ ॥
ਓਨਾ ਸੋਗ ਵਿਯੋਗ ਨ ਵਿਆਪਈ ਹਰਿ ਭਾਣਾ ਭਾਇਆ ॥[4]

ਗੁਰਮੁਖਿ ਦੇ ਮਨ ਵਿਚ ਦੁਬਿਧਾ ਨਹੀਂ ਹੁੰਦੀ। ਉਹ ਹਮੇਸ਼ਾਂ ਸਚੇ ਪ੍ਰਭੂ ਦੇ ਸ਼ਬਦ

---

1. The Sikh Review (Calcutta) arti p. 77, 1978, vol. 26, No. 299
2. ਗੁਰੂ ਗ੍ਰੰਥ ਸਾਹਿਬ—ਰਾਮਕਲੀ ਮ. 1, ਪੰ. 943
3. —ਉਹੀ— ਰਾਮਕਲੀ ਮ. 1, ਪੰ. 941
4. —ਉਹ— ਸਾਰੰਗ ਮ. 1, ਪੰ.

ਨੂੰ ਮਨ ਵਿਚ ਵਸਾਂਉਂਦਾ ਹੈ।[1] ਉਹ ਅੱਠੇ ਪਹਿਰ ਆਪਣੇ ਅੰਤਰ-ਆਤਮ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ।[2] ਗੁਰਮੁਖਿ ਸ਼ਬਦ ਦੁਆਰਾ ਕਾਇਆ ਨੂੰ ਸਾਧ ਲੈਂਦਾ ਹੈ।[3] ਅਤੇ ਸ਼ਬਦ ਦੁਆਰਾ ਹੀ ਕਾਇਆ ਨੂੰ ਖੋਜਦਾ ਹੈ।[4] ਗਰਮੁਖਿ ਵੈਰ ਵਿਰੋਧ ਤੋਂ ਮੁਕਤ ਅਤੇ ਸੰਪਰਦਾਈ ਭੇਦ ਭਾਵ ਤੋਂ ਉਪਰ ਰਹਿੰਦਾ ਹੈ। ਉਹ ਸਭਨਾਂ ਦਾ ਸਾਂਝਾ ਤੇ ਸਭਨਾਂ ਦਾ ਪਿਆਰਾ ਹੁੰਦਾ ਹੈ। ਗੁਰਮੁਖਿ ਦੇ ਜੀਵਨ ਦੀ ਕਹਾਣੀ ਬੜੀ ਅਕੱਥ ਹੁੰਦੀ ਹੈ। ਉਹ ਅੰਮ੍ਰਿਤਮਈ ਬਚਨ ਬੋਲਦਾ ਹੈ ਸਭਨਾ ਅੰਦਰ ਪ੍ਰਭੂ ਜੋਤ ਨੂੰ ਹੀ ਦੇਖਦਾ ਹੈ-

ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮ ਪਛਾਣੀ ॥
ਏਕੋ ਸੇਵਨ ਏਕ ਅਰਾਧਹਿ ਗੁਰਮੁਖਿ ਅਕਥ ਕਹਾਣੀ ॥[5]

ਬਿਬੇਕ ਬੁਧ ਦਾ ਮਾਲਕ ਗੁਰਮੁਖਿ ਖੰਡ ਬ੍ਰਹਿਮੰਡ ਦੇ ਰਹੱਸ ਨੂੰ ਜਾਣਦਾ ਹੈ। 'ਜੋ ਬ੍ਰਹਿਮੰਡੇ ਸੋ ਪਿੰਡੇ' ਦੇ ਸਿਧਾਂਤ ਤੋਂ ਭਲੀ ਭਾਂਤ ਸੁਚੇਤ ਹੁੰਦਾ ਹੈ। ਉਹ ਹਮੇਸ਼ਾਂ ਚੜ੍ਹਦੀਕਲਾ ਵਿਚ ਰਹਿੰਦਾ ਹੈ ਕਦੀ ਅਵੇਸਲਾ ਨਹੀਂ ਹੁੰਦਾ। ਗੁਰਮੁਖਿ ਦੀ ਇਸ ਸੁਜੱਗ ਅਵਸਥਾ ਲਈ ਗੁਰਬਾਣੀ ਵਿਚ ਸਦ-ਜਾਗ੍ਰਿਤ ਅਤੇ ਸਦਾ ਸੁਚੇਤ ਸ਼ਬਦ ਵਰਤੇ ਮਿਲਦੇ ਹਨ :

ਗੁਰਮੁਖਿ ਜਾਗ ਰਹੇ ਦਿਨ ਰਾਤੀ
ਸਾਚੇ ਕੀ ਲਿਵ ਗੁਰਮੁਖਿ ਜਾਤੀ
ਮਨਮੁਖ ਸੋਇ ਰਹੇ ਸੇ ਲੁਟੇ
ਗੁਰਮੁਖ ਸਾਬਤ ਭਾਈ ਹੇ ॥[6]

ਗੁਰਮੁਖਿ ਉਪਰ ਬੁਢਾਪੇ ਦਾ ਅਸਰ ਨਹੀਂ ਹੁੰਦਾ ਕਿਉਂਕਿ ਉਸ ਅੰਤਰਿ ਸੁਰਤਿ ਗਿਆਨ 'ਅੰਤਰਿ ਸਹਜ ਧਿਆਨ' ਹੁੰਦਾ ਹੈ।[7] ਗੁਰਮੁਖਿ ਦਾ ਜੀਵਨ ਉਦਮ ਤੇ ਆਹਰ ਭਰਪੂਰ ਹੁੰਦਾ ਹੈ। ਉਹ ਹਮੇਸ਼ਾਂ ਉਮਾਹ ਚਿਤ ਰਹਿੰਦਾ ਹੈ। ਉਹ ਪਲਤ ਦੇ ਜੀਵਨ ਨਾਲੋਂ ਹਲਤ ਦੇ ਜੀਵਨ ਨੂੰ ਜ਼ਿਆਦਾ ਸਾਰਥਿਕ ਬਣਾਉਣ ਤੇ ਜ਼ੋਰ ਦਿੰਦਾ ਹੈ। ਉਹ ਅਗਲੇ ਜਨਮ ਵਿਚ ਮਿਲਣ ਵਾਲੇ (ਸੁੱਖ) ਸਵਰਗ ਲਈ ਇਸ ਵਰਤਮਾਨ ਕੀਮਤੀ ਜੀਵਨ ਨੂੰ

---

1. ਗੁਰੂ ਗ੍ਰੰਥ ਸਾਹਿਬ—ਸੂਹੀ ਮ. 5, ਪੰ. 577
2. —ਉਹੀ— ਮਾਂਝ ਮ. 2, ਪੰ. 146
3. —ਉਹੀ— ਮਾਰੂ ਮ. 3, ਪੰ. 1066
4. —ਉਹੀ— ਸੂਹੀ ਮ. 3, ਪੰ. 754
5. —ਉਹੀ— ਮਾਂਰੂ ਮ. 3, ਪੰ. 1048
6. —ਉਹੀ— ਮਾਂਰੂ ਮ. 1, ਪੰ. 1028

ਗੁਰਮਖਿ ਬੂਢੇ ਕਦੇ ਨਾਹੀ ਜਿਨਾ ਅੰਤਰਿ ਸੁਰਤਿ ਗਿਆਨੁ ॥
ਸਦਾਂ ਸਦਾ ਹਰਗੁਣ ਰਵਹਿ ਅੰਤਰ ਸਹਜ ਧਿਆਨ ।
ਓਹਿ ਸਦਾਂ ਅਨੰਦਿ ਖਿਬੇਕ ਰਹਿ ਦੁਖਿ ਸੁਖਿ ਏਕ ਸਮਾਨਿ ॥
(ਸ. ਮ. 3, ਪੰ. 1418)

ਕੁਰਬਾਨ ਨਹੀਂ ਕਰਦਾ। ਉਹ ਨਾਮ-ਦਾਨ-ਇਸ਼ਨਾਨ ਨੂੰ ਜੀਵਨ ਦਾ ਆਧਾਰ ਬਣਾਉਂਦਾ ਹੈ। ਦਸਾਂ ਨਹੁੰਆਂ ਦੀ ਕਿਰਤ ਕਰਕੇ ਵੰਡ ਕੇ ਛਕਦਾ ਹੈ। ਉਹ ਹਉਮੈ ਅਧੀਨ ਕੋਈ ਖਿਆਲੀ ਦੁਨੀਆਂ ਨਹੀਂ ਉਸਾਰਦਾ। ਉਸਦਾ ਧਿਆਨ ਕੱਛੂ ਵਰਗਾ ਹੁੰਦਾ ਹੈ ਜੋ ਆਪਣੇ ਆਂਡੇ ਰੇਤੇ ਵਿੱਚ ਦਿੰਦਾ ਹੈ ਪ੍ਰੰਤੂ ਆਪ ਪਾਣੀ ਵਿਚ ਹੀ ਰਹਿੰਦਾ ਹੋਇਆ ਉਨ੍ਹਾਂ ਦਾ ਧਿਆਨ ਕਰਕੇ ਪਾਲਦਾ ਹੈ, ਗੁਰਮੁਖਿ ਦਾ ਗਿਆਨ ਹੰਸ ਵਰਗਾ ਹੁੰਦਾ ਹੈ ਜੋ ਸੱਚ ਤੇ ਝੂਠ ਦਾ ਨਿਸਤਾਰਾ ਕਰਨ ਦੇ ਸਮਰੱਥ ਹੁੰਦਾ ਹੈ। ਉਸਦਾ ਸਿਮਰਨ ਕੂੰਜ ਵਰਗਾ ਹੁੰਦਾ ਹੈ ਜੋ ਆਪਣੇ ਬੱਚਿਆਂ ਵਿਚ ਸੁਰਤ ਜੋੜੀ ਰਖਦੀ ਹੈ। ਗੁਰਮੁਖਿ ਜੀਵਨ ਪ੍ਰਤਿ ਉਤਮ ਜੁਗਤੀ ਦਸ ਕੇ ਆਪਣੀ ਵੰਸ (ਗੁਰਮੁਖਾਂ) ਵਿਚ ਵਾਧਾ ਕਰਦਾ ਹੈ।[1]

## II. ਆਦਰਸ਼ ਮਨੁੱਖ ਦੀਆਂ ਗਤੀਵਿਧੀਆਂ

ਗੁਰਮੁਖਿ ਆਪਣਾ ਤਨ ਮਨ ਧਨ ਸਭ ਗੁਰੂ ਤਾਈਂ ਸਮਰਪਤ ਕਰ ਦਿੰਦਾ ਹੈ। ਉਸ ਦੇ ਜੀਵਨ ਦਾ ਹਰ ਕਾਰਜ ਭਾਵ ਖਾਣਾ, ਪੀਣਾ, ਸੌਣਾ, ਪਹਿਨਣਾ ਨਾਮ ਆਧਾਰਤ ਤੇ ਸੰਜਮ ਭਰਪੂਰ ਹੁੰਦਾ ਹੈ ਨਾਮ ਆਧਾਰਤ ਹਰ ਵਸਤੂ ਨਿਰਮਲ ਹੁੰਦੀ ਹੈ। ਗੁਰਮੁਖ ਦੀ ਕਮਾਈ ਹੋਈ ਮਾਇਆ ਵੀ ਪਵਿੱਤਰ ਹੁੰਦੀ ਹੈ-

ਤਿਨਕਾ ਖਾਧਾ ਪੈਧਾ ਮਾਇਆ ਸਭ ਪਵਿਤ ਹੈ ਜੋ ਨਾਮ ਹਰਿ ਰਾਤੇ।
ਤਿਨਕੇ ਘਰ ਮੰਦਰ ਮਹਲ ਸਰਾਈ ਸਭ ਪਵਿਤ ਹਹਿ
ਜਿਨੀ ਗੁਰਮੁਖਿ ਸੇਵਕ ਸਿੱਖ ਅਭਿਆਗਤ ਜਾਇ ਵਰਸਾਤੇ ॥[2]

ਮਨੁੱਖੀ ਜੀਵਨ ਦੇ ਮਨੋਰਥ ਨੂੰ ਗੁਰਮੁਖ ਹੀ ਅਸਲ ਵਿਚ ਸਮਝਦਾ ਹੈ। ਜੀਵਨ ਦਾ ਮਨੋਰਥ ਸਾਚੀ ਲਿਵ ਲਾਉਣਾ ਹੈ। ਗੁਰਮੁਖ ਇਸ ਭੇਦ ਨੂੰ ਸਮਝਦਾ ਹੈ। ਉਹ ਪ੍ਰਭੂ ਦੇ ਸ਼ਬਦ ਨਾਲ ਲਿਵ ਲਾਉਂਦਾ ਹੈ। ਇਹੀ ਸੱਚੀ ਜੁਗਤ ਮਨੁੱਖਾ ਜਨਮ ਨੂੰ ਸਕਾਰਥਾ ਬਣਾਉਣ ਲਈ ਸਹੀ ਹੈ :

ਗੁਰਮੁਖਿ ਜਨਮ ਸਕਾਰਥਾ ਸਚੈ ਸਬਦਿ ਲਗੰਨਿ ॥[3]

ਸੁਰਤਿ ਇਕ ਸ਼ਕਤੀ ਹੈ। ਇਸਦਾ ਸੰਬੰਧ ਸ਼ਬਦ ਨਾਲ ਹੈ ਇਹ ਸ਼ਬਦ ਦੀ ਸਾਰ ਲੈ ਸਕਦੀ ਹੈ। ਸ਼ਬਦ ਨੂੰ ਕੰਨ ਨਹੀਂ ਸੁਣ ਸਕਦੇ। ਸ਼ਬਦ ਨੂੰ ਕੇਵਲ ਸੁਰਤਿ ਸੁਣ ਸਕਦੀ ਹੈ। ਪ੍ਰਭੂ ਨੂੰ ਦੇਖਣ ਵਾਲੀਆਂ ਅਖੜੀਆਂ ਬਿਅੰਨ ਹਨ। ਦੁਨਿਆਵੀ ਅੱਖਾਂ ਪ੍ਰਭੂ ਨੂੰ ਨਹੀਂ ਦੇਖ ਸਕਦੀਆਂ। ਗੁਰਮੁਖਿ ਸ਼ਬਦ ਸੁਰਤ ਦਾ ਧਾਰਨੀ ਹੁੰਦਾ ਹੈ। ਉਸਨੂੰ ਖੰਡ, ਬ੍ਰਹਿਮੰਡ ਦੇ ਰਹੱਸ ਦੀ ਸੋਝੀ ਹੁੰਦੀ ਹੈ ਗੁਰਮੁਖਿ ਜਦੋਂ ਬਾਹਰਮੁਖੀ ਹੁੰਦਾ ਹੈ ਭਾਵ ਅੱਖਾਂ ਨਾਲ ਸੰਸਾਰ ਵਲ ਤੱਕਦਾ ਹੈ ਤਾਂ ਉਸਨੂੰ ਸਾਰੇ ਪਾਸੇ ਪ੍ਰਭੂ ਜੋਤ ਹੀ ਦਿਸਦੀ ਹੈ ਜਦੋਂ ਉਹ

---

1. ਭਾਈ ਗੁਰਦਾਸ ਵਾਰ 26.28
2. ਗੁਰੂ ਗ੍ਰੰਥ ਸਾਹਿਬ—ਸੂਹੀ.ਮ. 3, ਪੰ. 755
3. —ਉਹੀ—

ਅੰਤਰਮੁਖੀ ਹੁੰਦਾ ਹੈ ਤਾਂ ਉਹ ਅਨਹਦ ਨਾਦ ਸੁਣਦਾ ਹੈ :

ਹਉ ਬਿਸਮ ਭਈ ਦੇਖਿ ਗੁਣਾ
ਅਨਹਦ ਸਬਦ ਅਗਾਜਾ ਰਾਮ ॥...
ਨਾਨਕ ਗੁਰਮੁਖਿ ਆਪੁ ਪਛਾਣੈ
ਪ੍ਰਭ ਜੈਸੇ ਅਵਿਨਾਸੀ ॥[1]

ਗੁਰਮੁਖ ਕੰਵਲ ਫੁਲ ਦੀ ਨਿਆਈ ਨਿਰਮਲ ਤੇ ਨਿਰਲੇਪ ਰਹਿੰਦਾ ਹੈ। ਕੰਵਲ ਚਿਕੜ ਵਿਚ ਉਗਦਾ ਹੈ ਚਿਕੜ ਵਿਚੋਂ ਹੀ ਆਪਣੀ ਖੁਰਾਕ ਲੈਂਦਾ ਹੈ, ਪ੍ਰਤੂ ਚਿਕੜ ਤੋਂ ਨਿਰਲੇਪ ਤੇ ਨਿਰਮਲ ਰਹਿੰਦਾ ਹੈ। ਉਹ ਹਮੇਸ਼ਾ ਸਤਿਗੁਰ ਦੇ ਭਾਣੇ ਅੰਦਰ ਚਲਦਾ ਹੈ ਅਤੇ ਹਮੇਸ਼ਾ ਪ੍ਰਭੂ ਦੇ ਗੁਣ ਗਾਉਂਦਾ ਹੈ। ਉਸਦਾ ਮਨ ਵੀ ਨਿਰਮਲ ਹੁੰਦਾ ਹੈ। ਨਿਰਮਲ ਪ੍ਰਭੂ ਨੂੰ ਯਾਦ ਕਰਨ ਨਾਲ ਹੀ ਪਰਮ-ਪਦ ਦੀ ਪ੍ਰਾਪਤੀ ਹੁੰਦੀ ਹੈ। ਇਹੀ ਜੀਵਨ ਲਕਸ਼ ਹੈ।

ਗੁਰਮੁਖਿ ਨਿਰਮਲ ਹਰਗੁਣ ਗਾਵੈ ॥
ਗੁਰਮੁਖਿ ਪਵਿਤ੍ਰੁ ਪਰਮ ਪਦ ਪਾਵੈ ॥[2]

ਗੁਰਮੁਖ ਸਹਜ ਅਵਸਥਾ ਵਿਚ ਵਿਚਰਦਾ ਹੈ। ਉਸਦਾ ਹਰ ਕੰਮ ਸਹਜ ਵਿਚ ਹੁੰਦਾ ਹੈ। ਉਹ ਕਦੀ ਉਲਾਰ ਨਹੀਂ ਹੁੰਦਾ। ਸਹਿਨਸ਼ੀਲਤਾ, ਸਬਰ, ਸੰਤੋਖ, ਨਿਮਰਤਾ, ਆਤਮ ਸਮਰਪਣਤਾ ਆਦਿ ਉਸਦੇ ਸਾਰੇ ਕਰਮ ਅਤੇ ਸੇਵਾ ਸਭ ਸਹਜ ਵਿਚ ਹੁੰਦੇ ਹਨ। ਗੁਰਮੁਖਿ ਨੂੰ ਭੁਖ, ਪਿਆਸ ਵੀ ਨਹੀਂ ਸਤਾਉਂਦੀ ਕਿਉਂਕਿ ਉਸਦਾ ਮਨ ਦਸਵੇਂ ਅਕਾਸ਼ ਵਿਚ ਵਿਚਰਦਾ ਹੈ। ਇਥੇ ਸੁਖ ਦਾ ਵਾਸਾ ਹੈ ਇਥੇ ਪਹੁੰਚ ਕੇ ਮਨ ਦੀ ਪੂਰਨ ਸਥਿਰਤਾ ਹੁੰਦੀ ਹੈ-

ਗੁਰਮੁਖਿ ਅੰਤਰਿ ਸਹਜਿ ਹੈ ॥
ਮਨ ਚੜਿਆ ਦਸਵੈ ਅਕਾਸਿ ॥
ਤਿਥੈ ਊਘ ਨ ਭੁਖ ਹੈ
ਅਮ੍ਰਿਤ ਨਾਮੁ ਸੁਖਵਾਸੁ ॥[3]

ਸੰਸਾਰਕ ਵਸਤੂਆਂ ਦਾ ਮੋਹ ਗੁਰਮੁਖਿ ਨੂੰ ਭਰਮਾ ਨਹੀਂ ਸਕਦਾ। ਇਨ੍ਹਾਂ ਵਸਤੂਆਂ ਦੇ ਖੁਸ ਜਾਣ ਨਾਲ ਵੀ ਗੁਰਮੁਖਿ ਨੂੰ ਕੋਈ ਸੰਸਾ ਤੇ ਚਿੰਤਾ ਨਹੀਂ ਹੁੰਦੀ। ਵਸਤਾਂ ਦੇ ਪ੍ਰਾਪਤ ਹੋਣ ਨਾਲ ਕੋਈ ਖੁਸ਼ੀ ਨਹੀਂ ਹੁੰਦੀ। ਇਹ ਅਵਸਥਾ ਪੂਰਨ ਅਡੋਲਤਾ ਦੀ ਹੁੰਦੀ ਹੈ।

ਗੁਰਮੁਖਿ ਸੰਸਾ ਮੂਲਿ ਨ ਹੋਵਈ ਚਿੰਤਾ ਵਿਚਹੁ ਜਾਇ ॥
ਜੋ ਕਿਛੁ ਹੋਇ ਸਹਜੇ ਹੋਇ ਕਹਣਾ ਕਿਛੁ ਨ ਜਾਇ ॥[4]

1. ਗੁਰੂ ਗ੍ਰੰਥ ਸਾਹਿਬ—ਸੂਹੀ ਮ. 1, ਪੰ. 765
2. —ਉਹੀ— ਰਾਮਕਲੀ ਮ. 1, ਪੰ. 941
3. —ਉਹੀ— ਸਾਰੰਗ ਮ. 3, ਪੰ. 1414
4. —ਉਹੀ— ਬਿਲਾਵਲ ਵਾਰ ਮ. 5, ਸਲੋਕ ਮ. 3, ਪੰ. 853

ਗੁਰਮੁਖਿ ਇਕੋ ਪ੍ਰਭੂ ਦਾ ਵਿਸ਼ਵਾਸੀ ਹੁੰਦਾ ਹੈ। ਉਸ ਦਾ ਮਨ ਤਨ ਨਿਰਮਲ ਹੁੰਦਾ ਹੈ, ਮਤ ਉਤਮ ਹੁੰਦੀ ਹੈ ਅਤੇ ਬੋਲ ਵੀ ਉਤਮ ਹੁੰਦਾ ਹੈ ਉਹ ਜੀਉਂਦਿਆਂ ਹੀ ਮੁਕਤ ਅਵਸਥਾ ਵਿਚ ਵਿਚਰਦਾ ਹੈ। ਉਹ ਪ੍ਰਭੂ ਨਾਮ ਨੂੰ ਹਿਰਦੇ ਵਿਚ ਵਸਾਉਂਦਾ ਹੈ :

ਗੁਰਮੁਖਿ ਨਾਮਿ ਰਤੇ ਸੇ ਉਬਰੇ
ਗੁਰ ਦਾ ਸਬਦੁ ਵੀਚਾਰਿ
ਜੀਵਨ ਮੁਕਤ ਹਰਿ ਨਾਮ ਧਿਆਇਆ
ਹਰਿ ਰਾਖਿਆ ਉਰਧਾਰਿ ॥[1]

ਆਦਰਸ਼ ਮਨੁੱਖ ਗੁਰਮੁਖਿ ਸੇਵਾ ਤੇ ਪਰਉਪਕਾਰੀ ਸੁਭਾ ਵਾਲਾ ਹੁੰਦਾ ਹੈ। ਉਹ ਆਪ ਨਾਮ ਜਪਦਾ ਹੈ ਅਤੇ ਦੂਸਰਿਆਂ ਨੂੰ ਪ੍ਰੇਰਨਾ ਦਿੰਦਾ ਹੈ। ਗਿਆਨ ਨੂੰ ਆਪਣੇ ਤਕ ਹੀ ਸੀਮਤ ਰਖਣਾ ਗੁਰਮਤਿ ਦਾ ਸਿਧਾਂਤ ਨਹੀਂ ਹੈ—ਗੁਰੂ ਦੇ ਉਪਦੇਸ਼ ਨੂੰ ਅਮਲ ਵਿਚ ਲਿਆਉਣ ਵਾਲਾ ਸਿੱਖ ਦੂਸਰਿਆਂ ਦੇ ਭਲੇ ਪ੍ਰਤਿ ਕਰਮ ਕਰਦਾ ਹੈ ਅਤੇ ਕਿਸੇ ਨੂੰ ਜਤਲਾਉਂਦਾ ਵੀ ਨਹੀਂ। ਗਿਆਨ ਦੇ ਖੇਤਰ ਵਿਚ ਵੀ ਆਪਣਾ ਗਿਆਨ ਦੂਸਰਿਆਂ ਪ੍ਰਤਿ ਸਾਂਝਾ ਕਰਦਾ ਹੈ—

ਆਪ ਜਪੈ ਅਵਰਾ ਨਾਮ ਜਪਾਵੈ[2]
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥[3]

ਐਸਾ ਗੁਰਮੁਖਿ ਆਪਣੇ ਨਾਨਕਿਆਂ ਦਾਦਕਿਆਂ ਦੀਆਂ 21 ਕੁਲਾਂ ਨੂੰ ਤਾਰ ਦਿੰਦਾ ਹੈ। ਉਹ ਸਾਰੇ ਸੰਸਾਰ ਦੇ ਲੋਕਾਂ ਨੂੰ ਤਾਰ ਦਿੰਦਾ ਹੈ :

ਉਇ ਆਪ ਤਰੇ ਸ੍ਰਿਸਟਿ ਸਭ ਤਾਰੀ ॥
ਸਭ ਕੁਲ ਵੀ ਪਾਰ ਪਇਆ ॥[4]

ਦਲਜੀਤ ਸਿੰਘ ਲਿਖਦਾ ਹੈ ਕਿ ਗੁਰਮਤਿ ਅਨੁਸਾਰ ਵੱਡਾ ਪਰਉਪਕਾਰ ਇਹ ਹੈ ਕਿ ਰੱਬੀ ਮਿਸ਼ਨ ਨੂੰ ਪ੍ਰਚਾਰਨ ਹਿਤ ਮਨੁੱਖ ਗੁਰੂ ਦਾ ਇਕ ਹਥਿਆਰ ਬਣਕੇ ਜੀਵਾਂ ਨੂੰ ਪ੍ਰਭੂ ਵਲ ਪ੍ਰੇਰਤ ਕਰੇ—

> "In Sikhism, the highest attainment is to become God's instrument in making every human being God centred. It is the creative state from which altruistic activities start.[5]

ਗੁਰਮੁਖਿ ਦਾ ਭਗਤੀ ਸਿਮਰਨ ਵਾਲਾ ਜੀਵਨ ਸੰਸਾਰੀ ਕਾਰ ਵਿਹਾਰ ਤੋਂ ਤਿਆਗ

---

1. ਗੁਰੂ ਗ੍ਰੰਥ ਸਾਹਿਬ—ਮਲਾਰ ਮ. 3, ਪੰ. 1259.
2. —ਉਹੀ— ਮਲਾਰ ਮ. 3, ਪੰ. 1206
3. —ਉਹੀ— ਗਉੜੀ ਸੁਖਮਨੀ ਮ. 5, ਪੰ. 295
4. —ਉਹੀ—
5. Daljeet Singh. Sikhism, p. 217

ਤੇ ਵੈਰਾਗ ਵਾਲਾ ਨਹੀਂ ਹੁੰਦਾ ਜਿਥੇ ਉਹ ਇਕ ਪਾਸੇ ਹਰਦਮ ਪ੍ਰਭੂ ਸਿਮਰਨ ਨੂੰ ਹਿਰਦੇ ਵਿਚ ਵਸਾਉਂਦਾ ਹੈ ਉਥੇ ਦੂਸਰੇ ਪਾਸ ਸਮਾਜ ਵਿਚ ਵੀ ਕਿਰਿਆਸ਼ੀਲ ਰੋਲ ਅਦਾ ਕਰਦਾ ਹੈ। ਉਹ ਆਪਣਾ ਆਪ ਸੁਆਰਨ ਦੇ ਨਾਲ ਨਾਲ ਸਮਾਜਕ ਭਲਾਈ ਲਈ ਵੀ ਤਤਪਰ ਰਹਿੰਦਾ ਹੈ। ਸੰਤੋਖ ਸਿੰਘ ਲਿਖਦਾ ਹੈ-

> "The ideal view of a man is that of a balanced individual who, on one hand is aware of the reflects on the highest Truth. On the other lives an active community life, which is productive altruistic for the good of mankind.[1]

ਸਿੱਖ, ਅੰਤਰ-ਆਤਮੇ ਤੇ ਸੰਸਾਰਕ ਜੀਵਨ ਵਿਚ ਸਹਜ ਦਸ਼ਾ ਅਰਥਾਤ ਦੈਵੀ ਮਨ-ਬਿਸਰਾਮਤਾ, ਇਕਾਗਰਤਾ ਦੀ ਪ੍ਰਾਪਤੀ ਦਾ ਯਤਨ ਕਰਦਾ ਹੈ। ਉਹ ਇਕ ਵਾਗਾ ਇਕ-ਪ੍ਰਤਾ ਨਹੀਂ ਹੁੰਦਾ, ਨਾ ਉਹ ਜਗਤ ਵਿਚ ਇਤਨਾ ਗਲਤਾਨ ਹੁੰਦਾ ਹੈ ਕਿ ਉਹ ਅਕਾਲ ਪੁਰਖ ਨੂੰ ਭੁਲ ਜਾਏ ਨਾ ਉਹ ਅਕਾਲ ਪੁਰਖ ਬਾਰੇ ਇਵੇਂ ਅਲਮਸਤ ਬੌਰਾ ਹੁੰਦਾ ਹੈ ਕਿ ਅਕਾਲ ਪੁਰਖ ਦੀ ਰਚਨਾ ਨਾਲ ਸਬੰਧ ਤੋੜ ਲਵੇ। ਉਹ ਦੋਹਾਂ ਪੱਖਾਂ ਵਿਚ ਅੰਤਰ ਆਤਮੇ ਵੀ ਤੇ ਸੰਸਾਰਕ ਸਰੀਰਕ ਜੀਵਨ ਵਿਚ ਵੀ ਅਨੰਦ ਵਿਚ ਰਹਿੰਦਾ ਹੈ। ਇਹਨਾਂ ਦੋਨਾਂ ਪੱਖਾਂ ਨੂੰ ਉਹ ਕੇਂਦਰੀ-ਸਤਿ ਦੇ ਦੋ ਪਹਿਲੂ ਮੰਨਦਾ ਹੈ ਕਿਉਂਕਿ ਦੋਵੇਂ ਪੱਖ ਅਕਾਲ ਪੁਰਖ ਵਿਚੋਂ ਪ੍ਰਗਟ ਹੁੰਦੇ ਹਨ।[2]

> ਦੂਖੁ ਸੂਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤ ਭਇਆ
> ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਿਜ ਸਮਾਇ ਲਇਆ ॥[3]

ਗੁਰਮੁਖ ਆਪਣੇ ਅੰਦਰੋਂ ਅਹੰ ਭਾਵ ਨੂੰ ਮਿਟਾ ਕੇ ਆਪਣਾ ਤਨ ਮਨ ਤੇ ਧਨ ਸਭ ਕੁਝ ਗੁਰੂ ਨੂੰ ਸਮਰਪਣ ਕਰਨ ਵਿਚ ਹੀ ਜੀਵਨ ਦੀ ਸਫਲਤਾ ਸਮਝਦਾ ਹੈ।[4] ਅਜਿਹੇ ਮਨੁੱਖ ਦਾ ਸੰਸਾਰ ਵਿਚ ਆਉਣਾ ਪਰਵਾਨ ਹੈ। ਇਹ ਸਰੀਰ ਵੀ ਮਨੁੱਖ ਦਾ ਆਪਣਾ ਨਹੀਂ ਪ੍ਰਭੂ ਦਾ ਦਿੱਤਾ ਹੋਇਆ ਇਕ ਤੋਹਫਾ ਹੈ। ਇਸਦੀ ਯੋਗਤਾ ਨੂੰ ਸਮਝਣਾ ਤੇ ਅਮਲ [illegible] ਲਿਆਉਣਾ ਹੀ ਅਸਲ ਵਿਚ ਜੀਵਨ ਮਨੋਰਥ ਦੀ ਸਫਲਤਾ ਦਾ ਰਾਜ ਹੈ, ਇਸ ਨੂੰ ਗੁਰਮੁ[illegible] ਸਮਝਦਾ ਹੈ। ਧਨ ਵੀ ਮਨੁੱਖ ਦਾ ਆਪਣਾ ਨਹੀਂ। ਮਨੁੱਖ ਨੂੰ ਬੜੇ ਗਿਣੇ ਮਿਥੇ ਸੁਆਸ ਮਿਲੇ ਹਨ। ਇਹ ਸੁਆਸ ਵੀ ਜੇਕਰ ਪ੍ਰਭੂ ਜਸ-ਕੀਰਤੀ ਵਿਚ ਲਗਾਉਂਦਾ ਹੈ ਤਦ ਹੀ ਸਫਲਤਾ ਹੈ। ਸਰੀਰ ਦੀਆਂ ਇਨ੍ਹਾਂ ਸੀਮਤ ਹੱਦਾਂ ਤੋਂ ਉਪਰ ਉੱਠ ਕੇ ਨਿਮਰਤਾ ਸਹਿਤ ਆਪਾ ਸਮਰਪਣ ਕਰਨਾ ਹੀ ਮਨੁੱਖ ਦਾ ਅਸਲ ਕਰੱਤਵ ਹੈ ਗੁਰਮੁਖ ਇਸ ਵਿਚਾਰਧਾਰਾ

---

1. Santokh Singh Philosophical Foundation of Sikh value system, p. 48
2. ਸਰਦੂਲ ਸਿੰਘ ਕਵੀਸਰ 'ਸਿਖ ਧਰਮ ਦਰਸ਼ਨ' ਪੰ. 338
3. ਗੁਰੂ ਗ੍ਰੰਥ ਸਾਹਿਬ—ਰਾਮਕਲੀ ਮ. 1, ਪੰ. 907
4. —ਉਹੀ— ਤਿਲੰਗ ਮ. 1, ਪੰ. 722

ਨੂੰ ਪੂਰਨ ਅਮਲ ਵਿਚ ਲਿਆਉਂਦਾ ਹੈ :

ਰਹੈ ਅਤੀਤ ਜਾਣੈ ਸਭ ਤਿਸਕਾ
ਤਨ ਮਨ ਅਰਪੈ ਹੈ ਇਹ ਜਿਸਕਾ ।[1]

ਇੰਦੂ ਭੂਸ਼ਨ ਬੈਨਰਜੀ ਨੇ ਵੀ ਆਪਾ ਸਮਰਪਣ ਕਰਨ ਵਾਲੇ ਨੂੰ ਹੀ ਅਸਲ ਗੁਰਮੁਖਿ ਕਿਹਾ ਹੈ ।

"It is needless to say that *gurmukh* is he who surrenders to the Guru and follows his instructions."[2]

ਗੁਰਮੁਖਿ ਦਾ ਧਰਮ ਇਕ ਅਮਲੀ ਧਰਮ ਹੈ ਜੋ ਗੁਰੂ ਨਾਨਕ ਨੇ ਸਿਖਾਇਆ ਹੈ। ਇਸ ਵਿਚ ਸੰਸਾਰਕ ਜ਼ਿੰਮੇਵਾਰੀਆਂ ਅਤੇ ਸਮੱਸਿਆਵਾਂ ਤੋਂ ਭਜਣਾ ਨਹੀਂ ਸਿਖਾਇਆ ਸਗੋਂ ਇਨ੍ਹਾਂ ਨੂੰ ਕਿਸ ਤਰ੍ਹਾਂ ਹਲ ਕਰਨਾ ਹੈ ਇਨ੍ਹਾਂ ਦਾ ਕਿਸ ਤਰ੍ਹਾਂ ਮੁਕਾਬਲਾ ਕਰਨਾ ਹੈ ਸਿੱਖ ਧਰਮ ਦਾ ਇਹੀ ਅਮਲੀ ਪੱਖ ਹੈ ਜਿਸ ਨੇ ਮਨੁੱਖੀ ਜਿੰਦਗੀ ਨੂੰ ਅਧੋਗਤੀ ਤੋਂ ਬਚਾ ਲਿਆ । ਇਸ ਵਿਚਾਰਧਾਰਾ ਨੂੰ ਜੋ ਗੁਰੂ ਦਾ ਆਦਰਸ਼ ਮਨੁੱਖ ਅਪਨਾਉਂਦਾ ਹੈ, ਦੇ ਬਾਰੇ ਸੀ.ਐਚ. ਪੇਨ ਲਿਖਦਾ ਹੈ—

Guru Nanak realised that a religion if it is to be a living force, must be a practical religion, one that teaches mankind not how to escape from the world but how to live worthly in it, not how evil is to be avoided, but how it is to be met or over come.[3]

## III. ਆਦਰਸ਼ ਮਨੁੱਖ ਦੀ ਵਿਲੱਖਣਤਾ

ਗੁਰਮੁਖਿ ਜਿਥੇ ਜਾਤ-ਪਾਤ, ਵਰਨ-ਆਸ਼ਰਮ ਦਾ ਤਿਆਗ ਕਰਕੇ ਇੱਕ ਇਨਸਾਨ ਦੀ ਜਿੰਦਗੀ ਜੀਉਣ ਨੂੰ ਪ੍ਰਮੁਖਤਾ ਦਿੰਦਾ ਹੈ। ਉਥੇ ਉਸਤਿਤ ਅਤੇ ਨਿੰਦਾ ਨੂੰ ਬਰਾਬਰ ਸਮਝਦਾ ਹੈ। ਉਸਤਿਤ ਅਤੇ ਨਿੰਦਾ ਨੂੰ ਤਿਆਗਣਾ ਬੜਾ ਕਠਿਨ ਖੇਲ ਹੈ। ਮਨੁੱਖੀ ਜੀਵਨ ਦੀ ਇਸ ਅਵਸਥਾ ਤਕ ਪਹੁੰਚਣਾ ਕੋਈ ਸੁਖਾਲਾ ਨਹੀਂ ਹੈ। ਇਸ ਕਠਿਨ ਕਾਰਜ ਨੂੰ ਗੁਰਮੁਖਿ ਹੀ ਕਰ ਸਕਣ ਦੇ ਸਮਰੱਥ ਮੰਨਿਆ ਹੈ :

ਉਸਤਿਤ ਨਿੰਦਾ ਦੋਊ ਤਿਆਗੈ ਖੋਜੈ ਪਦ ਨਿਰਬਾਨਾ ॥
ਜਨ ਨਾਨਕ ਇਹ ਖੇਲ ਕਠਨ ਹੈ ਕਿਨਹੂ ਗੁਰਮੁਖਿ ਜਾਨਾ ॥[4]

ਗੁਰਮੁਖਿ ਜਨਮ ਮਰਨ ਦੇ ਬੰਧਨ ਵਿਚ ਨਹੀਂ ਹੁੰਦਾ। ਉਸ ਦਾ ਸਸਾਰ ਉਤੇ ਆਉਣਾ ਤੇ ਜਾਣਾ ਕੋਈ ਆਵਾਗਵਣ ਦਾ ਚੱਕਰ ਨਹੀਂ ਹੁੰਦਾ ਉਹ ਤਾਂ ਕੇਵਲ ਸੰਸਾਰੀ

---

1. ਗੁਰੂ ਗ੍ਰੰਥ ਸਾਹਿਬ—ਤਿਲੰਗ ਮ. 1, ਪੰ. 722
2. Indu Bhushan Bannerjee, Evolution of Khalsa. vol. 1
3. C. H. Pyne quoted by G. S. Mansukhani, op. cit, P 157
4. ਗੁਰੂ ਗ੍ਰੰਥ ਸਾਹਿਬ—ਗਉੜੀ ਮ. 1, ਪੰ. 219

ਜੀਵਾਂ ਦੇ ਕਲਿਆਣ ਹਿਤ ਹੀ ਆਉਂਦਾ ਹੈ। ਉਹ ਸੱਚੇ ਪ੍ਰਭੂ ਦੇ ਹੁਕਮ ਨਾਲ ਜਨਮ ਲੈਂਦਾ ਹੈ। ਜੀਵਨ ਭਰ ਸੱਚ ਨਾਲ ਜੁੜਿਆ ਰਹਿੰਦਾ ਹੈ ਬਾਕੀ ਜੀਵਾਂ ਨੂੰ ਵੀ ਸੱਚ ਨਾਲ ਜੋੜਦਾ ਹੈ ਅਤੇ ਅੰਤ ਨੂੰ ਸੱਚੇ ਪ੍ਰਭੂ ਵਿਚ ਹੀ ਸਮਾ ਜਾਂਦਾ ਹੈ :

ਗੁਰਮੁਖਿ ਉਪਜੈ ਸਾਚਿ ਸਮਾਵੈ
ਨ ਮਰ ਜਮੈ ਨ ਜੂਨੀ ਪਾਵੈ
ਗੁਰਮੁਖਿ ਮਰੈ ਨ ਜਨਮੈ ਗੁਰਮੁਖਿ
ਗੁਰਮੁਖਿ ਸਬਦ ਸਮਾਹਾ ਹੇ ॥[1]

ਗੁਰਮੁਖਿ ਸੰਸਾਰ ਤੋਂ ਸੁਰਖਰੂ ਹੋ ਕੇ ਪ੍ਰਭੂ ਦਰ ਉਤੇ ਮੂੰਹ ਉਜਲਾ ਲੈ ਕੇ ਜਾਂਦਾ ਹੈ। ਉਹ ਪਤਿ ਸੇਤੀ ਸੰਸਾਰ ਤੋਂ ਵਾਪਸ ਜਾਂਦਾ ਹੈ ਸੰਸਾਰ ਤੋਂ ਜਾਣ ਸਮੇਂ ਸੁਰਖਰੂ ਹੋ ਕੇ ਜਾਣਾ, ਪ੍ਰਭੂ ਦਰ ਉਤੇ ਮੁਖ ਉਜਲਾ ਹੋਣਾ ਅਤੇ ਜਮ ਨੇ ਲੇਖਾ ਨਾ ਪੁਛਣਾ ਇਹ ਸਭ ਗੁਰਮੁਖਿ ਜੀਵਨ ਦੇ ਵਿਲੱਖਣ ਤੱਤ ਹਨ। ਸਾਰੇ ਜੀਵਾਂ ਦਾ ਪ੍ਰਭੂ ਦਰ ਉਤੇ ਕਰਮਾਂ ਦਾ ਲੇਖਾ ਹੁੰਦਾ ਹੈ ਪ੍ਰੰਤੂ ਗੁਰਮੁਖਿ ਹੀ ਐਸਾ ਵਿਅਕਤੀ ਹੁੰਦਾ ਹੈ ਜਿਸ ਦਾ ਲੇਖਾ ਨਹੀਂ ਪੁਛਿਆ ਜਾਂਦਾ :

ਗੁਰਮੁਖਿ ਚੂਕੈ ਆਵਣ ਜਾਣੁ।
ਗੁਰਮੁਖਿ ਦਰਗਹ ਪਾਵੈ ਮਾਣੁ।[2]
ਗੁਰਮੁਖਾਂ ਦੇ ਮੁਖ ਉਜਲੇ ਹਰਿ ਦਰਗਹ ਸੋਭਾ ਪਾਇ ॥[3]

ਗੁਰਮੁਖਿ ਨੂੰ ਤਿੰਨਾਂ ਭਵਨਾਂ ਦੀ ਸੋਝੀ ਹੁੰਦੀ ਹੈ। ਉਹ ਸਾਰੇ ਸੰਸਾਰ ਵਿਚ ਇਕੋ ਪ੍ਰਭੂ ਦੀ ਜੋਤ ਵਰਤ ਰਹੀ ਦੇਖਦਾ ਹੈ। ਪ੍ਰਭੂ ਨਾਮ ਸਿਮਰਨ ਦੁਆਰਾ ਹੀ ਪਤਿ ਉਤਮ ਹੁੰਦੀ ਹੈ ਅਤੇ ਸਗਲ ਭਵਨ ਦੀ ਸੋਝੀ ਹੁੰਦੀ ਹੈ :

ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥[4]
ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ ॥[5]

ਗੁਰਮੁਖਿ ਸ਼ਾਸ਼ਤਰਾਂ ਆਦਿ ਦੇ ਗਿਆਨ ਨੂੰ ਜਾਣਦਾ ਹੈ।[6] ਗਿਆਨ, ਗੁਰਮੁਖਿ ਦਾ ਭੋਜਨ ਹੁੰਦਾ ਹੈ। ਨਾਮ ਉਸ ਦੇ ਜੀਵਨ ਦਾ ਆਧਾਰ ਹੁੰਦਾ ਹੈ। ਹਰੀ ਨਾਮ ਨੂੰ ਹਿਰਦੇ ਵਿਚ ਵਸਾਉਣਾ ਗੁਰਮੁਖਿ ਦੇ ਜੀਵਨ ਵਿੱਚ ਨਾਦ (ਅਧਿਆਤਮਕ) ਤੇ ਵੇਦ (ਸਾਖਿਆਤ

---

1. ਗੁਰੂ ਗ੍ਰੰਥ ਸਾਹਿਬ—ਮਾਰੂ ਮ. 3, ਪੰ. 1054-55
2. —ਉਹੀ— ਰਾਮਕਲੀ ਮ. 1, ਪ. 942
3. —ਉਹੀ—
4. —ਉਹੀ— ਗਉੜੀ ਮ. 3, ਪੰ. 230
5. —ਉਹੀ— ਰਾਮਕਲੀ ਮ. 1, ਪੰ. 942
6. —ਉਹੀ— ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ।

ਦਵੀ ਗਿਆਨ) ਦੀਆਂ ਸ਼ਕਤੀਆਂ ਸੁਭਾਵਕ ਹੀ ਰੂਪਮਾਨ ਹੋ ਜਾਂਦੀਆਂ ਹਨ —

ਗੁਰਮੁਖਿ ਨਾਦੰ ਗੁਰਮੁਖਿ ਬੇਦੰ ॥[1]

ਗੁਰਮੁਖਿ ਦੁਨਿਆਵੀ ਪਦਾਰਥਾਂ ਦੇ ਮੋਹ ਨੂੰ ਪ੍ਰਭੂ ਪਿਆਰ ਅੰਦਰ ਸਮਾਹਿਤ ਕਰ ਦਿੰਦਾ ਹੈ। ਉਸ ਦੀ ਓਟ ਆਸਰਾ ਇਕੋ ਇਕ ਪ੍ਰਭੂ ਹੁੰਦਾ ਹੈ।[2] ਗੁਰਮੁਖਿ ਪ੍ਰਭੂ ਨੂੰ ਅੰਗ ਸੰਗ ਸਮਝਦਾ ਹੈ। ਉਸ ਦਾ ਰੋਮ ਰੋਮ ਪ੍ਰਭੂ ਜਸ ਅੰਦਰ ਮਗਨ ਰਹਿੰਦਾ ਹੈ। ਗੁਰੂ ਸਾਹਿਬਾਨ ਨੇ ਸਾਸ ਗਿਰਾਸ ਨਾਮ ਧਿਆਉਣ ਵਾਲੇ ਗੁਰਮੁਖ ਨੂੰ ਬੜਾ ਉਚਾ ਦਰਜਾ ਦਿਤਾ ਹੈ :

ਸੁਤਿਆ ਗੁਰ ਸਲਾਹੀਐ ਉਠਦਿਆਂ ਭੀ ਗੁਰ ਅਲਾਉ ॥
ਕੋਈ ਐਸਾ ਗੁਰਮੁਖਿ ਜੇ ਮਿਲੇ ਹਉ ਤਾ ਕੇ ਧੋਵਾ ਪਾਉ ॥[3]

ਆਦਰਸ਼ ਮਨੁੱਖ ਅੰਦਰ ਸਤ, ਸੰਤੋਖ, ਦਇਆ, ਧਰਮ ਤੇ ਧੀਰਜ ਆਦਿ ਨੈਤਿਕ ਗੁਣਾਂ ਦਾ ਸੰਚਾਰ ਸਾਰੇ ਗੁਰੂ ਸਾਹਿਬਾਨ ਨੇ ਸਮੇਂ ਸਮੇਂ ਕੀਤਾ।[4] ਅਜਿਹੇ ਸੰਜਮੀ ਪੁਰਸ਼ ਦੀਆਂ ਸਾਰੀਆਂ ਕਿਰਿਆਵਾਂ ਦਿਖਾਵੇ ਤੋਂ ਰਹਿਤ ਹੁੰਦੀਆਂ ਹਨ। ਉਹ ਥੋੜਾ ਬੋਲਦਾ ਥੋੜਾ ਖਾਂਦਾ, ਥੋੜਾ ਸੌਂਦਾ ਹੈ। ਉਸ ਦਾ ਹਰ ਕਦਮ ਸੰਜਮ ਵਿੱਚ ਹੁੰਦਾ ਹੈ। ਉਸ ਦੇ ਮਨ ਬਚਨ ਤੇ ਕਰਮ ਵਿੱਚ ਇਕਸਾਰਤਾ ਅਤੇ ਸੁਹਿਰਦਤਾ ਵਰਗੇ ਗੁਣ ਹੁੰਦੇ ਹਨ। ਉਹ ਮੰਦੇ ਪਾਸੇ ਪੈਰ ਨਹੀਂ ਪੁਟਦਾ, ਅਤੇ ਸਚੇ ਪ੍ਰਭੂ ਨੂੰ ਹੀ ਧਿਆਉਂਦਾ ਹੈ :

ਸੇਵੀ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ।
ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥[5]

ਅਲੱਖ ਤੇ ਅਗੰਮ ਪ੍ਰਭੂ ਨੂੰ ਗੁਰਮੁਖਿ ਹੀ ਜਾਣਦਾ ਹੈ। ਰਹੱਸਮਈ ਸ਼ਖਸੀਅਤ ਦਾ ਮਾਲਕ ਅਨੁਭਵੀ ਜੀਵ ਗੁਰਮੁਖਿ ਪ੍ਰਭੂ ਦੀਆਂ ਅਗੰਮੀ ਸ਼ਕਤੀਆਂ ਦਾ ਮਾਲਕ ਹੁੰਦਾ ਹੈ। ਉਹ ਨਿਰਗੁਣ ਰੂਪ ਰੇਖ ਤੋਂ ਮੁਕਤ ਪ੍ਰਭੂ ਨੂੰ ਦੇਖਣ ਤੇ ਕਥਣ ਦੇ ਵੀ ਸਮਰੱਥ ਹੁੰਦਾ ਹੈ—

ਤਿਸੁ ਰੂਪੁ ਨ ਰੇਖ ਅਦ੍ਰਿਸਟੁ ਅਗੋਚਰ
ਗੁਰਮੁਖਿ ਅਲਖੁ ਲਖਾਇਆ ॥[6]

---

1. ਗੁਰੂ ਗ੍ਰੰਥ ਸਾਹਿਬ—ਜਪੁਜੀ, ਪੰ. 2
2. —ਉਹੀ— ਗਉੜੀ ਸੁਖਮਨੀ ਮ. 5, ਪੰ. 289
3. —ਉਹੀ— ਗਉੜੀ ਸੁਖਮਨੀ ਮ. 5, ਪੰ. 758
4. ਗੁਰੂ ਨਾਨਕ ਜੀਵਨ ਦਰਸ਼ਨ ਤੇ ਕਾਵਿ ਕਲਾ, ਸੰਪਾ. ਸੁਰਿੰਦਰ ਸਿੰਘ ਕੋਹਲੀ, ਪੰ. 148
5. ਗੁਰੂ ਗ੍ਰੰਥ ਸਾਹਿਬ—ਆਸਾ ਮ. 1, ਪੰ. 466-67
6. —ਉਹੀ— ਆਸਾ ਮ. 4, ਪੰ. 448

# ਅੰਤਿਕਾ

ਸਿੱਖ ਧਰਮ ਵਿਚ ਆਦਰਸ਼ ਮਨੁੱਖ ਦਾ ਸੰਕਲਪ ਸਿੱਖ ਧਰਮ ਦੀ ਵਿਚਾਰਧਾਰਾ ਦਾ ਇਕ ਮਹੱਤਵਪੂਰਨ ਸਿਧਾਂਤ ਹੈ। ਸੰਸਾਰ ਦੇ ਲਗਭਗ ਸਾਰੇ ਆਸਤਿਕ ਧਰਮਾਂ ਦਾ ਕੇਂਦਰੀ ਬਿੰਦੂ ਮਨੁੱਖ ਹੀ ਰਿਹਾ ਹੈ। ਸਿੱਖ ਧਰਮ ਦੇ ਪਵਿੱਤਰ ਧਰਮ ਗ੍ਰੰਥ, ਗੁਰੂ ਗ੍ਰੰਥ ਵਿਚ ਵੀ ਬੜੇ ਸਪਸ਼ਟ ਸ਼ਬਦਾਂ ਵਿਚ ਇਸ ਗੱਲ ਦੀ ਪੁਸ਼ਟੀ ਹੋ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਹ ਵਿਚਾਰ ਵੀ ਬੜਾ ਸਪਸ਼ਟ ਹੈ ਕਿ ਪ੍ਰਭੂ ਨੇ ਇਹ ਧਰਤੀ ਮਨੁੱਖ ਲਈ ਸਾਜ਼ੀ ਹੈ ਤਾਂ ਕਿ ਉਹ ਇਸ ਧਰਤੀ ਦੇ ਧਰਮ ਖੰਡ ਵਿਚ ਆਪਣੇ ਕਿਰਿਆਤਮਕ ਕਰਮਾਂ ਦੁਆਰਾ ਇੱਕ ਉੱਤਮ ਮਨੁੱਖ ਬਣ ਸਕੇ। ਇਨਾਂ ਵਿਚਾਰਾਂ ਦੇ ਸੰਦਰਭ ਵਿਚ ਹੀ ਮਨੁੱਖ ਨੂੰ ਚੇਤੰਨ ਕੀਤਾ ਹੈ ਕਿ ਉਸਦਾ ਇਹੀ (ਮਨੁੱਖਾ) ਜਨਮ ਬੜਾ ਕੀਮਤੀ ਹੈ ਭਾਵ ਉਹ ਕੇਵਲ ਇਸ ਜਨਮ ਵਿਚ ਹੀ ਮੁੜ ਪ੍ਰਭੂ ਨੂੰ ਮਿਲ ਸਕਦਾ ਹੈ ਜਿਥੋਂ ਉਹ ਆਪਣੇ ਹਉਮੈਂ ਦੇ ਕਰਮਾਂ ਕਰਕੇ ਵਿਛੜ ਕੇ ਆਇਆ ਹੈ। ਜੇਕਰ ਮਨੁੱਖ ਨੇ ਇਹ ਜਨਮ ਵੀ ਐਵੇਂ ਦੁਨੀਆਂ ਦੇ ਬੇ-ਅਰਥ ਧੰਦਿਆਂ ਵਿਚ ਹੀ ਗੁਆ ਦਿਤਾ ਤਾਂ ਉਸਨੂੰ ਮੁੜ ਆਵਾਗਵਣ ਦੇ ਚੱਕਰ ਵਿੱਚ ਭਟਕਣਾ ਪਵੇਗਾ। ਇਸ ਤਰਾਂ ਦੇ ਪ੍ਰੇਰਨਾਮਈ ਸੰਕੇਤਾਂ ਦੁਆਰਾ ਮਨੁੱਖ ਨੂੰ ਸੁਜੱਗ ਕੀਤਾ ਹੈ ਕਿ ਮਨੁੱਖ ਦੇ ਜੀਵਨ ਦਾ ਇਹ ਉਤਮ ਤੇ ਸਰੇਸ਼ਟ ਸਮਾਂ ਹੈ ਕਿ ਉਹ ਆਪਣਾ ਜੀਵਨ ਆਦਰਸ਼ ਪ੍ਰਾਪਤ ਕਰੇ। ਇਸ ਖਿਆਲ ਨੂੰ ਅਸੀਂ-ਖੋਜ-ਪ੍ਰਾਜੈਕਟ ਦੇ ਮੁਢਲੇ ਭਾਗਾਂ ਵਿੱਚ ਬੜੇ ਵਿਸਥਾਰ ਸਹਿਤ ਨਿਰੂਪਤ ਕਰਨ ਦਾ ਯਤਨ ਕੀਤਾ ਹੈ—

ਗੁਰਮੁਖਿ ਧਰਤੀ ਸਾਚੈ ਸਾਜੀ ॥

ਤਥਾ ਸੰਤ ਹੇਤ ਪ੍ਰਭੂ ਤ੍ਰਿਭਵਣ ਧਾਰੇ ॥

ਗੁਰਬਾਣੀ ਵਿੱਚ ਆਦਰਸ਼ ਮਨੁੱਖ ਲਈ ਕਈ ਸ਼ਬਦਾਂ ਦੀ ਵਰਤੋਂ ਹੋਈ ਹੈ, ਜਿਵੇਂ ਗੁਰੂ ਨਾਨਕ ਦੇਵ ਜੀ ਨੇ ਸ਼ਬਦ 'ਸਚਿਆਰਾ' ਅਤੇ 'ਗੁਰਮੁਖਿ' ਵਰਤਿਆ ਹੈ। ਗੁਰੂ ਅੰਗਦ ਦੇਵ ਜੀ ਨੇ 'ਸੇਵਕ' ਸ਼ਬਦ ਦੀ ਵਰਤੋਂ ਕੀਤੀ ਹੈ। ਗੁਰੂ ਅਮਰਦਾਸ ਜੀ ਨੇ 'ਭਗਤ' ਅਤੇ ਗੁਰੂ ਰਾਮਦਾਸ ਜੀ ਨੇ 'ਸਿੱਖ' ਸ਼ਬਦ ਵਰਤਿਆ ਹੈ। ਗੁਰੂ ਅਰਜਨ ਦੇਵ ਜੀ ਨੇ ਸਾਧ, ਸੰਤ, ਬ੍ਰਹਮਗਿਆਨੀ ਸ਼ਬਦਾਂ ਦੀ ਵਰਤੋਂ ਕੀਤੀ ਹੈ। ਗੁਰੂ ਤੇਗ ਬਹਾਦਰ ਜੀ ਨੇ 'ਜਨ' ਸ਼ਬਦ ਦੀ ਵਰਤੋਂ ਕੀਤੀ ਹੈ—

ਨਾਨਕ ਸਾਧ ਪ੍ਰਭ ਭੇਦ ਨ ਭਾਈ ॥
ਬ੍ਰਹਮ ਗਿਆਨੀ ਆਪਿ ਪਰਮੇਸਰੁ ॥
ਹਰਿ ਹਰਿ ਜਨ ਦੋਇ ਏਕ ਹੈ ਬਿਬ ਵਿਚਾਰ ਕਿਛੁ ਨਾਹਿ ॥

ਭਾਰਤੀ ਧਰਮਾਂ ਵਿਚ ਵੀ ਆਦਰਸ਼ ਮਨੁੱਖ ਦਾ ਸਰੂਪ ਵੇਖਣ ਨੂੰ ਆਉਂਦਾ ਹੈ ਜਦੋਂ ਅਸੀਂ ਇਸ ਪਰੰਪਰਾਗਤ ਜੀਵਨ ਆਦਰਸ਼ ਦਾ ਗੁਰਮਤਿ ਦੇ ਸੰਦਰਭ ਵਿੱਚ ਅਧਿਐਨ ਕਰਦੇ ਹਾਂ ਤਾਂ ਇਹ ਖਿਆਲ ਸਪਸ਼ਟ ਰੂਪ ਵਿਚ ਸਾਹਮਣੇ ਆਉਂਦਾ ਹੈ ਕਿ ਗੁਰਮਤਿ ਦੀ ਵਿਚਾਰਧਾਰਾ ਇਸ ਪਰੰਪਰਾ ਨਾਲ ਸਮਝੌਤਾ ਨਹੀਂ ਕਰਦੀ। ਆਸਤਿਕ ਧਰਮਾਂ ਦੇ ਕੁਝ ਤੱਤ ਤਾਂ ਭਾਵੇਂ ਸਾਂਝੇ ਹੀ ਹੁੰਦੇ ਹਨ ਪਰੰਤੂ ਇਨਾਂ ਮੂਲ ਤੱਤਾਂ ਉਤੇ ਉਸਾਰਿਆ ਹੋਇਆ ਆਦਰਸ਼ ਮਨੁੱਖੀ ਜੀਵਨ ਜਰੂਰੀ ਨਹੀਂ ਸਾਰੇ ਪੱਖਾਂ ਤੋਂ ਸਰਬ ਪ੍ਰਵਾਨਤ ਹੋਵੇ। ਜਦੋਂ ਅਸੀਂ ਜੀਵਨ ਆਦਰਸ਼ ਦੀ ਉਸਾਰੀ ਨਿਰੋਲ ਆਪਣੇ ਧਰਮ ਦੇ ਤੰਗ ਦਾਇਰੇ ਅੰਦਰ ਰਹਿ ਕੇ ਹੀ ਕਰਦੇ ਹਾਂ ਤਾਂ ਉਸਦਾ ਬਾਹਰੀ ਰੂਪ ਕਿਸੇ ਪੜਾ ਉਤੇ ਪਹੁੰਚ ਕੇ ਵਖਰੇਵੇਂ ਦਾ ਕਾਰਨ ਬਣ ਜਾਏਗਾ। ਇਥੇ ਅਸੀਂ ਭਾਰਤੀ ਪਿਛੋਕੜ ਵਿਚੋਂ ਇੱਕ ਹੀ ਉਦਾਹਰਣ ਲੈ ਕੇ ਅਗੇ ਚਲਾਂਗੇ ਉਹ ਇਹ ਹੈ ਕਿ ਭਾਰਤੀ ਧਰਮ ਖਾਸ ਕਰਕੇ ਹਿੰਦੂ ਧਰਮ ਅੰਦਰ ਆਦਰਸ਼ ਮਨੁੱਖ ਦੀ ਉਚਤਮ ਪ੍ਰਾਪਤੀ ਸਵਰਗ ਜਾਂ ਮੁਕਤੀ ਹੈ ਉਹ ਵੀ ਮਰਨ ਤੋਂ ਬਾਦ। ਜਦੋਂ ਕਿ ਗੁਰਮਤਿ ਵਿਚ ਐਸੀ ਪ੍ਰਾਪਤੀ ਦਾ ਸੁਆਗਤ ਨਹੀਂ ਕੀਤਾ ਗਿਆ। ਗੁਰਮਤਿ ਨੇ ਤਾਂ ਜੀਵਨ-ਮੁਕਤ ਸਿਧਾਂਤ ਨੂੰ ਪ੍ਰਮੁੱਖਤਾ ਦਿਤੀ ਹੈ। ਇਸ ਤੋਂ ਇਲਾਵਾ ਭਾਰਤੀ ਧਰਮਾਂ ਅੰਦਰ ਪ੍ਰਾਪਤੀ ਵਿਅੱਕਤੀਗਤ ਹੈ ਜਦੋਂ ਕਿ ਗੁਰਮਤਿ ਵਿਚ ਇਹ ਸਮੂਹਕ ਤੌਰ ਉਤੇ ਹੈ। ਗੁਰਮਤਿ ਦਾ ਆਦਰਸ਼ ਮਨੁੱਖ ਇਸ ਸੰਸਾਰ ਸਮੁੰਦਰ ਵਿਚ ਜਿਥੇ ਆਪਣੇ ਜੀਵਨ ਨੂੰ ਪਾਰ ਕਰਨ ਲਈ ਤਤਪਰ ਰਹਿੰਦਾ ਹੈ ਉਥੇ ਉਹ, ਆਦਰਸ਼ ਪ੍ਰਾਪਤੀ ਉਪਰੰਤ ਦੂਸਰਿਆਂ ਲਈ ਵੀ ਗਾਡੀ ਰਾਹ ਦਾ ਕੰਮ ਕਰਦਾ ਹੈ–

ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥ (ਸੁਖਮਨੀ ਮ. 5)

ਤਥਾ ਆਪ ਤਰੇ ਸਗਲੇ ਕੁਲ ਤਾਰੇ ॥

ਹਥਲੇ ਪ੍ਰਾਜੈਕਟ ਵਿਚ ਅਸੀਂ ਜਿਨਾਂ ਸ੍ਰੋਤਾਂ ਨੂੰ ਆਧਾਰ ਬਣਾਇਆ ਹੈ ਉਨ੍ਹਾਂ ਵਿੱਚ ਕਰਮਕਾਂਡ ਰਸਮੋ-ਰਿਵਾਜ਼ ਤੇ ਹੋਰ ਬਾਹਰੀ ਵਿਖਾਵੇ ਦੀਆਂ ਵਾਧੂ ਪੂਜਾ ਵਿਧੀਆਂ ਲਈ ਕੋਈ ਥਾਂ ਨਹੀਂ ਹੈ। ਗੁਰਮਤਿ ਇਸ ਖਿਆਲ ਦੀ ਪ੍ਰੋੜਤਾ ਵੀ ਕਰਦੀ ਹੈ ਕਿ ਇਹ ਬਾਹਰੀ ਕਰਮ-ਕਾਂਡ, ਪੂਜਾ ਪਾਠ ਵਿਖਾਵੇ ਦੇ ਰਸਮੋ ਰਿਵਾਜ਼ ਮਨੁੱਖ ਦੇ ਆਤਮਿਕ ਵਿਕਾਸ ਲਈ ਸਹਾਈ ਨਹੀਂ ਹੁੰਦੇ। ਇਹੀ ਕਾਰਨ ਸੀ ਕਿ ਗੁਰੂ ਸਾਹਿਬਾਨ ਨੇ ਸਮਕਾਲੀ ਸਮਾਜ ਵਿਚ ਇਹੋ ਜਿਹੀਆਂ ਵਾਧੂ ਰੀਤਾਂ, ਰਸਮਾਂ ਦਾ ਖੰਡਨ ਕੀਤਾ ਖੰਡਨ ਦੇ ਨਾਲ ਨਾਲ ਗੁਰਮਤਿ ਦਾ ਦ੍ਰਿਸ਼ਟੀਕੋਣ ਵੀ ਪ੍ਰਗਟਾਇਆ।

ਉਦਾਹਰਣ ਵਜੋਂ ਜਨੇਊ ਦੀ ਰਸਮ ਹੀ ਲੈ ਲਉ। ਗੁਰੂ ਸਾਹਿਬ ਨੇ ਇਸ ਧਾਗੇ ਵਾਲੇ ਰਸਮੀ ਜਨੇਊ ਨੂੰ ਪ੍ਰਵਾਨ ਨਹੀਂ ਕੀਤਾ ਕਿਉਂਕਿ ਇਹ ਆਤਮ ਵਿਕਾਸ ਲਈ ਸਹਾਈ ਨਹੀਂ ਹੁੰਦਾ। ਗੁਰੂ ਜੀ ਨੇ ਇਕ ਐਸੇ ਜਨੇਊ ਦਾ ਜ਼ਿਕਰ ਕੀਤਾ ਹੈ ਜਿਹੜਾ ਮਨੁੱਖ ਨੂੰ ਆਤਮਿਕ ਗੁਣਾਂ ਨਾਲ ਭਰਪੂਰ ਕਰਕੇ ਅੰਤ ਨੂੰ ਪ੍ਰਭੂ ਦੇ ਨਜ਼ਦੀਕ ਲੈ ਜਾਂਦਾ ਹੈ ਗੁਰੂ ਸਾਹਿਬਾਨ ਨੇ ਆਪਣੇ ਸਮਕਾਲੀ ਸਮਾਜ ਅੰਦਰ ਵਿਚਰਨ ਵਾਲੇ ਕਥਿਤ

ਆਦਰਸ਼ ਮਨੁੱਖਾਂ ਨਾਲ ਗੋਸ਼ਟੀਆਂ ਰਚਾ ਕੇ ਉਨ੍ਹਾਂ ਇਹ ਨੂੰ ਅਹਿਸਾਸ ਕਰਵਾ ਦਿੱਤਾ ਕਿ ਜਿਹੜਾ ਮਨੁੱਖ ਅਸਲ ਤੱਤ ਨੂੰ ਭੁੱਲ ਕੇ ਬਾਹਰੀ ਭੇਖ ਤਕ ਹੀ ਸੀਮਤ ਰਹਿੰਦਾ ਹੈ ਉਹ ਅਧਵਾਟੇ ਹੈ। ਇਥੇ ਅਸੀਂ ਕੇਵਲ ਜੋਗ ਮੱਤ, ਦੀ ਹੀ ਟੂਕ ਦਿੰਦੇ ਹਾਂ—

ਜੋਗ ਨ ਭਗਵੀ ਕਪੜੀ ਜੋਗ ਨ ਮੈਲੇ ਵੇਸਿ ॥
ਨਾਨਕ ਘਰਿ ਬੈਠਿਆ ਜੋਗ ਪਾਈਐ ਸਤਿਗੁਰ ਕੈ ਉਪਦੇਸ ॥
(ਪੰਨਾ-1421)

ਕਿਆ ਭਵੀਐ ਸਚੁ ਸੂਚਾ ਹੋਇ ॥ (ਰਾਮਕਲੀ ਮ. 1)

ਗੁਰਮਤਿ ਅਨੁਸਾਰ ਜੀਵਨ ਆਦਰਸ਼ ਪ੍ਰਾਪਤੀ ਦਾ ਰਾਹ ਸਭ ਲਈ ਸਾਂਝਾ ਹੈ। ਹਰ ਇੱਕ ਵਿਅਕਤੀ ਜਿਹੜਾ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ਵਾਸ਼ ਰਖਦਾ ਹੈ ਤੇ ਅਮਲ ਵਿੱਚ ਲਿਆਉਂਦਾ ਹੈ ਉਹ 'ਸਿੱਖ' ਹੈ। ਆਦਰਸ਼ ਪ੍ਰਾਪਤੀ ਲਈ ਜਾਤ-ਪਾਤ, ਉਚ-ਨੀਚ ਅਤੇ ਅਮੀਰ-ਗਰੀਬ ਦਾ ਵਿਤਕਰਾ ਤੇ ਬੰਧਨ ਨਹੀਂ ਹੈ। ਗੁਰਮਤਿ ਸਰਬ ਦੇਸੀ ਅਤੇ ਸਰਬ ਕਲਿਆਣਕਾਰੀ ਹੈ। ਗੁਰਮਤਿ ਤਾਂ ਕੇਵਲ ਸਦਾਚਾਰਕ ਕੀਮਤਾਂ ਨੂੰ ਦ੍ਰਿੜ ਕਰਾਉਂਦੀ ਹੈ। ਕਲਜੁਗ ਅੰਦਰ ਕੇਵਲ ਨਾਮ ਮਾਰਗ ਦੀ ਹੀ ਪ੍ਰਧਾਨਤਾ ਹੈ—

ਬ੍ਰਹਮਣ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸਰਮ
ਹਹਿ ਜੋ ਹਰਿ ਧਿਆਵੈ ਸੋ ਪਰਧਾਨੁ ॥ (ਪੰਨਾ-861)
ਖਤ੍ਰੀ ਬ੍ਰਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥
(ਪੰਨਾ-747)

ਗੁਰੂ ਨਾਨਕ ਨੇ ਅਕਾਲ ਪੁਰਖ ਦਾ ਨਾਂ 'ਸਤਿ' ਰੱਖਿਆ ਜਿਹੜਾ ਸਾਰਿਆਂ ਲਈ ਸਾਂਝਾ ਅਤੇ ਪ੍ਰਵਾਨ ਸੀ ਕਿਉਂਕਿ ਸੱਚ (Truth) ਸਾਰੇ ਧਰਮਾਂ ਦਾ ਬੁਨਿਆਦੀ ਅਤੇ ਵਿਵਾਦ ਰਹਿਤ ਤੱਤ ਹੈ। ਇਸ ਤੱਤ ਨੂੰ ਹੀ ਸਭ ਧਰਮ ਖੋਜਣਾ ਚਾਹੁੰਦੇ ਹਨ। ਸਚ ਨੂੰ ਖੋਜਣਾ ਅਤੇ ਇਸਨੂੰ ਜੀਵਨ ਦਾ ਆਧਾਰ ਬਨਾਉਣਾ ਹੀ ਸਭ ਧਰਮਾਂ ਲਈ ਪ੍ਰਵਾਨਤ ਤੱਤ ਹੈ ਗੁਰੂ ਜੀ ਨੇ ਇਸੇ ਲਈ ਪ੍ਰਭੂ ਦਾ ਨਾਮ 'ਸਤਿ' ਰੱਖ ਕੇ ਸਭ ਲਈ ਬਰਾਬਰ ਮੌਕਾ ਦਿਤਾ ਜਿਸਨੂੰ ਹਰ ਕੋਈ ਜਪ ਕੇ ਆਪਣੇ ਜੀਵਨ ਦਾ ਕਲਿਆਣ ਕਰ ਸਕਦਾ ਹੈ-

ਕਿਰਤਮ ਨਾਮੁ ਕਥੇ ਤੇਰੇ ਜਿਹਵਾ ॥
ਸਤਿਨਾਮੁ ਤੇਰਾ ਪਰਾ ਪੂਰਬਲਾ ॥ (ਮਾਰੂ ਮ. 5 ਪੰ. 1083)

ਆਤਮ ਵਿਕਾਸ ਲਈ ਆਮ ਪ੍ਰਵਾਨਤ ਵਿਚਾਰ ਹੈ ਕਿ ਧਰਮ ਗ੍ਰੰਥਾਂ ਦੁਆਰਾ ਆਤਮ ਗਿਆਨ ਦੀ ਸੋਝੀ ਪ੍ਰਾਪਤ ਕਰੇ ਅਤੇ ਜੀਵਨ ਮਨੋਰਥ ਨੂੰ ਸਮਝੇ। ਜੀਵਨ ਆਦਰਸ਼ ਦੀ ਸੋਝੀ ਉਪਰੰਤ ਮਨ ਨੂੰ ਪ੍ਰਭੂ ਭਗਤੀ ਵਲ ਲਾਵੇ ਅਤੇ ਨੈਤਿਕ ਕਰਮ ਕਰੇ।

ਇਹੀ ਸਭ ਤੋਂ ਸਰੇਸ਼ਟ ਧਰਮ ਹੈ । ਇਨ੍ਹਾਂ ਸਾਰੇ ਕਰਮਾਂ ਨੂੰ ਕਰਨ ਲਈ ਸਰੀਰ ਨੂੰ ਕਸ਼ਟ ਦੇਣ ਦੀ ਲੋੜ ਨਹੀਂ ਹੈ ਹਠ ਸਾਧਨਾ ਦੁਆਰਾ ਮਨ ਕੁਝ ਸਮੇਂ ਲਈ ਤਾਂ ਕਾਬੂ ਕੀਤਾ ਜਾ ਸਕਦਾ ਹੈ, ਹਮੇਸ਼ਾ ਲਈ ਨਹੀ । ਗੁਰਮਤਿ ਇਸਦਾ ਇਲਾਜ ਸਹਜ ਮਾਰਗ ਦਸਦੀ ਹੈ । ਦੂਸਰਾ ਮੁਖ ਕਰਮ ਜੋ ਗੁਰਮਤਿ ਪ੍ਰਪੱਕ ਕਰਾਉਂਦੀ ਹੈ ਉਹ ਇਹ ਹੈ ਕਿ ਜਦੋਂ ਅਸੀਂ ਪ੍ਰਭੂ ਨੂੰ ਬਾਹਰ ਭਾਲਦੇ ਹਾਂ ਤਾਂ ਭਰਮ ਦੇ ਸ਼ਿਕਾਰ ਹੋਏ ਹੁੰਦੇ ਹਾਂ ਪ੍ਰਭੂ ਤਾਂ ਅੰਦਰ ਹੈ ਕੇਵਲ ਹਉਮੈ ਨੂੰ ਮਾਰਨ ਦੀ ਲੋੜ ਹੈ । ਹਉਮੈ ਨੂੰ ਮਾਰਨ ਲਈ ਨਾਮ ਸਾਧਨਾ ਜਰੂਰੀ ਹੈ । ਨਾਮ ਸਾਧਨਾ ਲਈ ਮਨ ਵਿਚ ਪ੍ਰਭੂ ਹੋਂਦ ਦਾ ਵਿਸਵਾਸ਼ ਜ਼ਰੂਰੀ ਹੈ, ਪ੍ਰਭੂ ਦਾ ਵਾਸਾ ਸਾਡੇ ਅੰਦਰ ਹੈ । ਇਹ ਕਿਰਿਆ ਆਤਮਿਕ ਵਿਕਾਸ ਲਈ ਸਹਾਈ ਹੁੰਦੀ ਹੈ :

ਮਨ ਤੂ ਜੋਤ ਸਰੂਪ ਹੈਂ ਆਪਣਾ ਮੂਲ ਪਛਾਣ ॥
ਹਰਿ ਜੀ ਤੇਰੇ ਨਾਲ ਹੈ ਗੁਰਮਤੀ ਰੰਗ ਮਾਣ ॥

(ਪੰਨਾ 441)

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤ ਰਖੀ
ਤਾ ਤੂ ਜਗ ਮਹਿ ਆਇਆ ॥

(ਪੰਨਾ 921)

ਹਥਲੇ ਪ੍ਰਾਜੈਕਟ ਨੂੰ ਪੰਜਾਂ ਅਧਿਆਵਾਂ ਵਿਚ ਵੰਡਿਆ ਗਿਆ ਹੈ । ਪਹਿਲੇ ਅਧਿਆਇ ਵਿੱਚ ਮਨੁੱਖ ਦੀ ਸਿਰਜਨਾ ਦਾ ਮੰਤਵ, ਜੀਵਨ ਮਨੋਰਥ, ਇਸ ਮਨੋਰਥ ਦੀ ਸੋਝੀ, ਅਤੇ ਨਾਲ ਹੀ ਇਸੇ ਅਧਿਆਇ ਦਾ ਦੂਸਰਾ ਭਾਗ ਇਸ ਆਦਰਸ਼ ਪੂਰਤੀ ਵਿਚ ਧਰਮ ਦਾ ਕੀ ਯੋਗਦਾਨ ਹੈ ਅੰਕਿਤ ਕੀਤਾ ਹੈ । ਧਰਮ ਦਾ ਅੰਤਰੀਵ ਸੰਬੰਧ ਆਤਮਾ ਨੂੰ ਪ੍ਰੇਰਤ ਕਰਨਾ ਹੈ । ਪ੍ਰੰਤੂ ਨਾਲ ਹੀ ਸਰੀਰ ਨਾਲ ਸਬੰਧਿਤ ਕਰਮਾਂ ਨੂੰ ਵੀ ਨਕਾਰਿਆ ਨਹੀਂ ਸਗੋਂ ਧਰਮ ਦੇ ਪਰਿਪੇਖ ਵਿਚ ਸਾਰਥਕ ਬਣਾਇਆ ਹੈ । ਸਰੀਰ ਦੀ ਮਹੱਤਤਾ ਆਤਮਿਕ ਵਿਕਾਸ ਲਈ ਜਰੂਰੀ ਹੈ । ਸਰੀਰ ਇਕ ਸਾਧਨ ਹੈ ਇਸ ਅੰਦਰ ਪ੍ਰਭੂ ਅੰਸ਼ ਦਾ ਨਿਵਾਸ ਹੈ । ਇਸ ਨੂੰ ਕਸ਼ਟ ਦੇ ਕੇ ਜਾਂ ਤਪ ਸਾਧਨਾ ਦੁਆਰਾ ਇਸ ਦੀਆਂ ਕੁਦਰਤੀ ਭਾਵਨਾਵਾਂ ਨੂੰ ਦਬਾਇਆ ਨਹੀਂ ਕੇਵਲ ਸੰਜਮ ਬਧ ਕਰਨ ਦਾ ਉਪਦੇਸ਼ ਹੈ ।

ਦੂਸਰੇ ਅਧਿਆਇ ਵਿਚ ਭਾਰਤੀ ਧਾਰਮਿਕ ਪਰੰਪਰਾ ਵਿਚ ਜੀਵਨ ਆਦਰਸ਼ ਦੇ ਸਰੂਪ ਨੂੰ ਸੰਖੇਪ ਰੂਪ ਵਿਚ ਉਸਾਰਿਆ ਗਿਆ ਹੈ । ਭਾਰਤੀ ਧਾਰਮਿਕ ਪਿਛੋਕੜ ਵਿੱਚ ਮਨੁੱਖ ਦੇ ਜੀਵਨ ਆਦਰਸ਼ ਨੂੰ ਦੇਖਣਾ ਇਸ ਲਈ ਜ਼ਰੂਰੀ ਸੀ ਤਾਂ ਕਿ ਗੁਰੂ ਸਾਹਿਬਾਨ ਦੁਆਰਾ ਚਿਤਰੇ ਆਦਰਸ਼ ਮਨੁੱਖ ਦੀ ਰੂਪ-ਰੇਖਾ ਚੰਗੀ ਤਰ੍ਹਾਂ ਨਿਖਾਰੀ ਜਾ ਸਕੇ । ਗੁਰੂ ਸਾਹਿਬਾਨ ਦੇ ਸਮਕਾਲੀ ਸਮਾਜ ਵਿਚ ਵਖੋ ਵਖਰੇ ਧਰਮਾਂ ਦੇ ਆਦਰਸ਼ ਮਨੁੱਖਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ ਅਤੇ ਨਾਲ ਹੀ ਗੁਰਮਤਿ ਦਾ ਵਿਲੱਖਣ ਦ੍ਰਿਸ਼ਟੀਕੋਨ ਵੀ ਅੰਕਿਤ ਕੀਤਾ ਗਿਆ ਹੈ ।

ਤੀਸਰੇ ਅਧਿਆਇ ਵਿੱਚ ਸਿੱਖ ਧਰਮ ਅਨੁਸਾਰ ਮਨੁੱਖੀ ਜੀਵਨ ਦਾ ਆਦਰਸ਼

ਕੀ ਹੈ ? ਨਿਰੂਪਤ ਕੀਤਾ ਗਿਆ ਹੈ । ਗੁਰਬਾਣੀ ਦਾ ਮੰਤਵ ਮਨੁੱਖ ਨੂੰ ਸਰੇਸ਼ਟ ਮਨੁੱਖ ਬਣਾਉਣਾ ਹੈ । ਇਸੇ ਲਈ ਮਨੁੱਖ ਨੂੰ ਉਸਦੇ ਆਦਰਸ਼ ਪ੍ਰਤੀ ਜਾਗਰਿਤ ਕੀਤਾ ਗਿਆ ਹੈ । ਆਦਰਸ਼ ਦੀ ਪੂਰਤੀ ਲਈ ਮੁਖ ਸ੍ਰੋਤ ਤੇ ਸਾਧਨਾ ਦਾ ਨਿਰੂਪਣ ਚੌਥੇ ਅਧਿਆਇ ਵਿਚ ਕੀਤਾ ਗਿਆ ਹੈ । ਮੂਲ ਸ੍ਰੋਤ ਤਾਂ ਪ੍ਰਭੂ ਆਪ ਹੀ ਹੈ ਉਸ ਦੁਆਰਾ ਸਥਾਪਤ ਦੈਵੀ ਸ਼ਕਤੀ ਗੁਰੂ, ਗੁਰੂ ਦਾ ਨਾਮ ਸ਼ਬਦ ਹੀ ਮੁਖ ਸਾਧਨ ਹਨ । ਨਾਮ ਦੀ ਸ਼ਕਤੀ ਦੁਆਰਾ ਹੀ ਲਹਿਣਾ ਇਕ ਸਧਾਰਨ ਸਿਖ ਤੋਂ ਗੁਰੂ ਦੀ ਪਦਵੀ ਤਕ ਪਹੁੰਚ ਗਿਆ ਸੀ । ਜਿਸਦਾ ਜਿਕਰ ਭੱਟਾਂ ਨੇ ਆਪਣੇ ਸਵੱਈਆਂ ਵਿਚ ਕੀਤਾ ਹੈ :

ਤਿਤੁ ਨਾਮਿ ਰਸਿਕੁ ਨਾਨਕ<br>
ਲਹਿਣਾ ਥਪਿਓ ਜੇਨ ਸ੍ਰਬ ਸਿਧੀ ॥ (ਪੰਨਾ-1392)

ਇਨ੍ਹਾਂ ਸਾਧਨਾ ਤੋਂ ਇਲਾਵਾ ਗੁਰੂ ਦੀ ਕਿਰਪਾ ਦਾ ਵੀ ਬੜਾ ਮਹੱਤਵ ਹੈ ਜੋ ਅਸੀਂ ਅੰਤ ਵਿਚ ਲਿਆ ਹੈ । ਇਹ ਸਾਰੇ ਸਾਧਨ ਸੁਤੰਤਰ ਹੁੰਦੇ ਹੋਏ ਵੀ ਅੰਤਰ ਸੰਬੰਧਿਤ ਹਨ । ਪਰਮਾਤਮਾ ਦਾ ਹੁਕਮ, ਨਾਮ ਤੇ ਸ਼ਬਦ ਤਿੰਨੇ ਇਕੋ ਸ਼ਕਤੀ ਦੇ ਬਦਲਵੇਂ ਰੂਪ ਹਨ । ਸ਼ਬਦ, ਹੁਕਮ, ਨਾਮ ਤਿੰਨੇ ਹੀ ਮਨੁੱਖੀ ਸਖਸ਼ੀਅਤ ਘੜਨ ਦੇ ਸਮਰੱਥ ਹਨ :—

ਚਹੁ ਦਿਸਿ ਹੁਕਮੁ ਵਰਤੈ ਪ੍ਰਭੁ ਤੇਰਾ ਚਹੁ ਦਿਸਿ ਨਾਮ ਪਤਾਲੰ ॥<br>
ਸਭ ਮਹਿ ਸਬਦ ਵਰਤੈ ਪ੍ਰਭੁ ਸਾਚਾ ਕਰਮਿ ਮਿਲੈ ਬੈਆਲੰ ॥

(ਮਲਾਰ ਮ. ੧ ਪੰਨਾ-1275)

ਸਚੇ ਗੁਰੂ ਦੀ ਸੱਚੀ ਬਾਣੀ ਨੂੰ ਹਿਰਦੇ ਵਿਚ ਬਿਠਾਉਣ ਨਾਲ ਜੀਵ ਦਾ ਕਲਿਆਣ ਹੁੰਦਾ ਹੈ । ਬਾਣੀ ਅਨਸਾਰ ਜੀਵਨ ਦਾ ਅਮਲੀ ਪ੍ਰਗਟਾਵਾ ਸੇਵਾ ਤੇ ਸੰਗਤ ਰਾਹੀਂ ਸੰਭਵ ਹੈ । ਸੰਗਤ ਤੇ ਸੇਵਾ ਰਾਹੀਂ ਮਨ ਵਿਚ ਨਿਰਮਲਤਾ ਹੀ ਪ੍ਰਭੂ ਕਿਰਪਾ ਦੇ ਪਾਤਰ ਬਣਨ ਵਿਚ ਸਹਾਈ ਹੁੰਦੀ ਹੈ । ਗੁਰਬਾਣੀ ਵਿਚ ਕਈ ਮਿਸਾਲਾਂ ਇਸ ਸਿਧਾਂਤ ਦੀ ਪੁਸ਼ਟੀ ਕਰਦੀਆਂ ਹਨ :

ਸੇਵਾ ਕਰਤ ਹੋਇ ਨਿਹਕਾਮੀ<br>
ਤਿਸ ਕਉ ਹੋਤ ਪ੍ਰਾਪਤ ਸੁਆਮੀ ॥

(ਪੰਨਾ 286)

ਆਦਰਸ਼ ਮਨੁੱਖ ਦੀ ਵਿਲੱਖਣਤਾ ਤੇ ਸਰੂਪ ਨੂੰ ਅੰਤਮ ਪੰਜਵੇਂ ਅਧਿਆਇ ਵਿਚ ਚਿਤਰਿਆ ਹੈ । ਆਦਰਸ਼ ਮਨੁੱਖ ਦੀਆਂ ਗਤੀਵਿਧੀਆਂ ਤੇ ਵਿਲੱਖਣਤਾ ਦੇ ਪ੍ਰਗਟਾਵੇ ਤੋਂ ਭਾਵ ਦੂਸਰੇ ਕਿਸੇ ਧਰਮ ਦੇ ਆਦਰਸ਼ ਨੂੰ ਛਟਿਆਉਣ ਤੋਂ ਨਹੀਂ ਹੈ । ਗੁਰਮਤਿ ਅਨੁਸਾਰ ਵਿਅਕਤੀ ਮਨੁੱਖ ਰੂਪ ਹੁੰਦਾ ਹੋਇਆ ਵੀ ਪ੍ਰਭੂ ਦੇ ਦੈਵੀ ਗੁਣਾਂ ਨਾਲ ਸੰਪੰਨ ਹੁੰਦਾ ਹੈ :

ਬ੍ਰਹਮ ਗਿਆਨੀ ਆਪ ਪਰਮੇਸਰ ॥<br>
ਨਾਨਕ ਸਾਧ ਪ੍ਰਭ ਭੇਦ ਨ ਭਾਈ ॥

(ਪੰਨਾ 274)

ਮਾਇਆ ਦੇ ਕੋਝੇ ਪ੍ਰਭਾਵ ਤੋਂ ਮੁਕਤ ਆਦਰਸ਼ ਮਨੁੱਖ ਦਾ ਜੀਵਨ ਬੜੇ ਸੰਤੁਲਨ ਤੇ ਸਹਜ ਬਿਰਤੀ ਵਾਲਾ ਹੁੰਦਾ ਹੈ। ਉਸ ਦੀਆਂ ਸਾਰੀਆਂ ਗਤੀਵਿਧੀਆਂ ਇਕ ਸੰਜਮਮਈ ਢੰਗ ਦੀਆਂ ਹੁੰਦੀਆਂ ਹਨ। ਉਸਦਾ ਵਿਵਹਾਰਕ ਜੀਵਨ ਨਿਰਲੇਪਤਾ ਵਾਲਾ ਹੁੰਦਾ ਹੈ। ਉਹ ਕਿਰਿਆਸ਼ੀਲ ਹੁੰਦਾ ਹੋਇਆ ਵੀ ਅੰਤਰਮੁੱਖੀ ਰਹਿੰਦਾ ਹੈ। ਉਸ ਦੀ ਲਿਵ ਸਚੇ ਪ੍ਰਭੂ ਨਾਲ ਲੱਗੀ ਹੁੰਦੀ ਹੈ। ਇਸ ਨਿਰਲੇਪ ਅਵਸਥਾ ਵਿਚ ਉਸਦਾ ਖਾਣਾ, ਪੀਣਾ, ਸੌਣਾ, ਤੁਰਨਾ ਫਿਰਨਾ, ਭਾਵ ਸਾਰੇ ਕਰਮ ਪ੍ਰਭੂ ਦੇ ਹੁਕਮ ਅੰਦਰ ਤੇ ਪਵਿੱਤਰ ਹੁੰਦੇ ਹਨ।

ਜੀਵਦਿਆਂ ਹੀ ਮਨ ਨੂੰ ਮਾਰ ਕੇ ਜੀਉਣ ਵਾਲਾ ਆਦਰਸ਼ ਮਨੁੱਖ ਆਪਣੇ ਆਪ ਵਿਚ ਇਕ ਉਤਮ ਨਮੂਨਾ ਹੁੰਦਾ ਹੋਇਆ ਦੂਸਰਿਆਂ ਲਈ ਪ੍ਰੇਰਨਾ ਸ੍ਰੋਤ ਹੁੰਦਾ ਹੈ। ਮਨ ਨੂੰ ਮਾਰਨ ਤੋਂ ਭਾਵ ਵੈਰਾਗ ਧਾਰਨ ਕਰਨਾ ਹੈ। ਗੁਰਮਤਿ ਵਿਚ ਵੈਰਾਗ ਤੋਂ ਭਾਵ ਸੰਨਿਆਸ ਤੇ ਸੰਸਾਰ ਦਾ ਤਿਆਗ ਨਹੀਂ ਸਗੋਂ ਸੰਸਾਰ ਵਿਚ ਰਹਿੰਦਿਆਂ ਹੀ ਸੰਸਾਰਕ ਪਦਾਰਥਾਂ ਦੇ ਮੋਹ ਦਾ ਤਿਆਗ ਹੈ। ਇਹ ਅਵਸਥਾ ਜੀਵਨ ਮੁਕਤ ਦੀ ਹੁੰਦੀ ਹੈ। ਜੀਵਨ ਮੁਕਤ ਮਨੁੱਖ ਦਾ ਸੰਸਾਰ ਤੇ ਆਉਣਾ ਫਿਰ ਕਰਮਾਂ ਦਾ ਬੰਧਨ ਨਹੀਂ ਹੁੰਦਾ ਉਸਦਾ ਕੇਵਲ ਪਰਉਪਕਾਰ ਲਈ ਹੀ ਆਉਣਾ ਹੁੰਦਾ ਹੈ। ਜੀਵਨ ਮੁਕਤ ਮਨੁੱਖ ਦਾ ਜਨਮ ਤੇ ਮਰਨ ਫਿਰ ਸੋਗਮਈ ਨਹੀਂ ਹੁੰਦਾ ਕੇਵਲ ਸੰਸਾਰੀ ਜੀਵਾਂ ਦੇ ਕਲਿਆਣ ਹਿਤ ਹੀ ਹੁੰਦਾ ਹੈ। ਇਥੇ ਅਸੀਂ ਗੁਰਬਾਣੀ ਦੀ ਇਕ ਟੂਕ ਨਾਲ ਸਮਾਪਤ ਕਰਦੇ ਹਾਂ—

ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ।
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥

(ਪੰਨਾ—749)

# ਸਹਾਇਕ ਪੁਸਤਕਾਂ ਦੀ ਸੂਚੀ

**ਪੰਜਾਬੀ**


— ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ — ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

— ਅਕਾਲੀ ਕੌਰ ਸਿੰਘ — ਗੁਰ ਸ਼ਬਦ ਰਤਨ ਪ੍ਰਕਾਸ਼, ਭਾਸ਼ਾ ਵਿਭਾਗ ਪੰਜਾਬ–1986

— ਆਹਲੂਵਾਲੀਆ ਜਸਵੀਰ ਸਿੰਘ (ਡਾ.) — ਸਿਖ ਫਲਸਫੇ ਦੀ ਭੂਮਿਕਾ, ਰਘਬੀਰ ਰਚਨਾ ਪ੍ਰਕਾਸ਼ਨ

— ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ — ਚਾਰ ਭਾਗ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

— ਸ਼ੇਰ ਸਿੰਘ — ਗੁਰਮਤ ਦਰਸ਼ਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

— ਸ਼ੇਰ ਸਿੰਘ — ਜਪੁ ਜੀ ਦਰਸ਼ਨ, ਲਾਹੌਰ ਬੁਕ ਸ਼ਾਪ ਲੁਧਿਆਣਾ–1969

— ਸਰਦੂਲ ਸਿੰਘ — ਸਿਖ ਧਰਮ ਦਰਸ਼ਨ (ਸੰਪਾ:) ਵਜ਼ੀਰ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ।

— ਸਹਿਗਲ ਮਨਮੋਹਨ (ਡਾ.) — ਗੁਰੂ ਗ੍ਰੰਥ ਸਾਹਿਬ ਦਾ ਸਭਿਆਚਾਰਕ ਸਰਵੇਖਣ–1987

— ਹੀਰਾ ਭਗਤ ਸਿੰਘ — ਜਪੁ ਪ੍ਰਵਚਨ, ਨੈਸ਼ਨਲ ਪ੍ਰੈਸ ਆਫ ਇੰਡੀਆ–1982

— ਹਰਬੰਸ ਸਿੰਘ, ਐਲ.ਐਮ. ਜੋਸ਼ੀ — ਸੰਸਾਰ ਦੇ ਧਰਮ, ਪੰਜਾਬੀ ਯੂਨੀਵਰਸਿਟੀ ਪਟਿਆਲਾ।

— ਕਾਨ੍ਹ ਸਿਘ ਭਾਈ — ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ

— ਕਾਨ੍ਹ ਸਿੰਘ ਭਾਈ — ਗੁਰਮਤ ਮਾਰਤੰਡ, ਭਾਗ ਪਹਿਲਾ ਤੇ ਦੂਜਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

— ਕਾਨ੍ਹ ਸਿੰਘ ਭਾਈ — ਗੁਰਮਤ ਸੁਧਾਕਰ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

| | | |
|---|---|---|
| — | ਕੋਹਲੀ ਸੁਰਿੰਦਰ ਸਿਘ (ਡਾ.) (ਸੰਪਾ:) | ਗੁਰੂ ਨਾਨਕ ਜੀਵਨ ਦਰਸ਼ਨ ਅਤੇ ਕਾਵਿ ਕਲਾ, ਪੰਜਾਬੀ ਯੂਨੀਵਰਸਿਟੀ ਪਟਿਆਲਾ। |
| — | ਕੋਹਲੀ ਸੁਰਿੰਦਰ ਸਿੰਘ (ਡਾ.) | ਗੁਰਮਤ ਮਾਰਗ, |
| — | ਕੋਹਲੀ ਕੁਲਵੰਤ ਕੌਰ (ਡਾ.) | ਗੁਰੂ ਨਾਨਕ ਦੇਵ ਜੀ ਦਾ ਜੀਵ ਦਾ ਸੰਕਲਪ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ। |
| — | ਗੁਰਬਚਨ ਸਿੰਘ ਤਾਲਿਬ | ਧਰਮ ਦੀ ਉਤਪਤੀ ਤੇ ਵਿਕਾਸ, ਪੰਜਾਬੀ ਯੂਨੀਵਰਸਿਟੀ ਪਟਿਆਲਾ। |
| — | ਗੁਰਮੁਖ ਨਿਹਾਲ ਸਿੰਘ (ਸੰਪਾ:) | ਗੁਰੂ ਨਾਨਕ ਜੀਵਨ ਯੁਗ ਤੇ ਉਪਦੇਸ਼, ਗੁਰੂ ਨਾਨਕ ਫਾਉਂਡੇਸ਼ਨ ਦਿੱਲੀ। |
| — | ਗੋਪਾਲ ਨਰਾਇਣ | ਮਹਾਂਭਾਰਤ, ਭਾਸ਼ਯ ਕਾਲਬਾ ਦੇਵੀ ਰੋਡ, ਬੰਬਈ। |
| — | ਗੁਪਤਾ ਸ਼ਾਂਤੀ ਨਾਥ (ਡਾ.) | ਭਾਰਤੀ ਦਰਸ਼ਨ, ਪੰਜਾਬ ਸਟੇਟ ਟੈਕਸਟ ਬੁਕ ਬੋਰਡ, ਚੰਡੀਗੜ੍ਹ। |
| — | ਗੁਰਦਾਸ ਭਾਈ | ਵਾਰਾਂ—ਸਟੀਕ ਨਰਾਇਣ ਸਿੰਘ |
| — | ਚੋਪੜਾ ਇਕਬਾਲ ਨਰਾਇਣ | ਭਾਰਤੀ ਦਰਸ਼ਨ, ਪੰਜਾਬੀ ਯੂਨੀਵਰਸਿਟੀ ਪਟਿਆਲਾ। |
| — | ਜੱਗੀ ਰਤਨ ਸਿੰਘ | ਗੁਰੂ ਨਾਨਕ ਦੀ ਵਿਚਾਰਧਾਰਾ, ਨਵਯੁਗ ਪਬਲਿਸ਼ਰਜ਼ ਦਿੱਲੀ। |
| — | ਜਗਬੀਰ ਸਿੰਘ (ਡਾ.) | ਗੁਰੂ ਨਾਨਕ ਬਾਣੀ ਵਿਚ ਨੈਤਿਕਤਾ ਦਾ ਸਕਲਪ, ਭਾਸ਼ਾ ਵਿਭਾਗ |
| — | ਜੋਧ ਸਿੰਘ ਭਾਈ (ਡਾ.) | ਗੁਰਮਤ ਨਿਰਣਯ, ਲਾਹੌਰ ਬੁਕ ਸ਼ਾਪ, ਲੁਧਿਆਣਾ-1972 |
| — | ਜੋਧ ਸਿੰਘ (ਡਾ.) | ਸਿਖ ਸਿਧਾਂਤ ਸਰੂਪ ਤੇ ਸਮਰੱਥਾ, ਸਿੰਘ ਬ੍ਰਦਰਜ਼—1991 |
| — | ਜੋਗਿੰਦਰ ਸਿੰਘ | ਜਪੁ ਸੱਚੀ ਟਕਸਾਲ— |
| — | ਜੋਗਿੰਦਰ ਸਿੰਘ (ਡਾ.) | ਸੁਖਮਨੀ ਸਾਹਿਬ ਦਾ ਦਾਰਸ਼ਨਿਕ ਆਧਾਰ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ-1986 |
| — | ਢਿਲੋਂ ਜਸਵਿੰਦਰ ਕੌਰ | ਗੁਰੂ ਨਾਨਕ ਦੀ ਕੀਮਤ ਮੀਮਾਂਸਾ, ਗੁਰੂ ਨਾਨਕ ਦੇਵ ਯੂਨੀਵਰਸਿਟੀ-1982 |
| — | ਤਾਰਨ ਸਿੰਘ (ਡਾ.) | ਗੁਰੂ ਨਾਨਕ ਚਿੰਤਨ ਤੇ ਕਲਾ |
| — | ਤ੍ਰਿਲੋਚਨ ਸਿੰਘ (ਡਾ.) | ਗੁਰੂ ਨਾਨਕ ਦਾ ਸਿੱਖ ਧਰਮ, ਗੁਰੂ ਨਾਨਕ ਫਾਊਂਡੇਸ਼ਨ, ਦਿੱਲੀ |

— ਦੀਵਾਨ ਸਿੰਘ — ਗੁਰਮਤਿ ਸਿਧਾਂਤ, ਪੰਜਾਬੀ ਰਾਈਟਰਜ਼ ਕੋ ਆਪਰੇਟਿਵ ਸੋਸਾਇਟੀ, ਲੁਧਿਆਣਾ-1988

— ਦੀਪ ਦਲੀਪ ਸਿੰਘ (ਡਾ.) — ਜਪੁਜੀ ਇਕ ਤੁਲਨਾਤਮਕ ਅਧਿਐਨ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

— ਦੀਪ ਦਵਿੰਦਰ (ਡਾ.) — ਗੁਰੂ ਨਾਨਕ ਬਾਣੀ ਵਿਚ ਭਾਰਤੀ ਸਭਿਆਚਾਰ ਦਾ ਚਿੰਤਨ, ਭਾਸ਼ਾ ਵਿਭਾਗ ਪੰਜਾਬ-1983

— ਦਰਸ਼ਨ ਸਿੰਘ — ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

— ਧਮ ਪੱਦ (ਅਨੁ: ਸੰਪ.) ਐਲ.ਐਮ. ਜੋਸ਼ੀ — ਪੰਜਾਬੀ ਯੂਨੀਵਰਸਿਟੀ, ਪਟਿਆਲਾ।

— ਪ੍ਰੇਮ ਪ੍ਰਕਾਸ਼ ਸਿੰਘ (ਡਾ.) — ਗੁਰੂ ਨਾਨਕ ਅਤੇ ਨਿਰਗੁਣਧਾਰਾ, ਭਾਸ਼ਾ ਵਿਭਾਗ ਪੰਜਾਬ-1973

— ਧਰਮ ਦੀ ਉਤਪਤੀ ਤੇ ਵਿਕਾਸ ਅਨੁ. ਡਾ. ਤਾਰਨ ਸਿੰਘ — ਪੰਜਾਬੀ ਯੂਨੀਵਰਸਿਟੀ, ਪਟਿਆਲਾ

— ਪ੍ਰੀਤਮ ਸਿੰਘ (ਪ੍ਰੋ:) — ਗੁਰੂ ਨਾਨਕ ਵਿਚਾਰ ਅਧਿਐਨ-1969

— ਪਦਮ ਪਿਆਰਾ ਸਿੰਘ — ਸੁਖਮਨੀ ਦਰਸ਼ਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

— ਪਦਮ ਪਿਆਰਾ ਸਿੰਘ — ਗੁਰੂ ਗ੍ਰੰਥ ਸੰਕੇਤ ਕੋਸ਼—ਪੰਜਾਬੀ ਯੂਨੀਵਰਸਿਟੀ, ਪਟਿਆਲਾ।

— ਬਲਕਾਰ ਸਿੰਘ (ਡਾ.) — ਗੁਰਮਤਿ ਵਿਵੇਚਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ

— ਬਲਕਾਰ ਸਿੰਘ (ਡਾ.) — ਸਿੱਖ ਰਹੱਸਵਾਦ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

— ਮਨਮੋਹਨ ਸਿੰਘ (ਡਾ.) — ਮਾਨਵੀ ਕਦਰਾਂ ਕੀਮਤਾਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

— ਬੇਦੀ ਗੁਰਨਾਮ ਕੌਰ — ਜਪੁਜੀ, ਸਚਿਆਰ-ਸੰਕਲਪ,

— ਮਨਮੋਹਨ ਸਿੰਘ — ਭਾਰਤੀ ਧਰਮ ਅਤੇ ਨੈਤਿਕਤਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

— ਮਨਮੋਹਨ ਸਿਘ — ਭਗਤੀ ਸਿਧਾਂਤ ਦੇ ਆਧਾਰ ਸ੍ਰੋਤ

— ਰਤਨ ਮੋਹਨ ਸਿੰਘ — ਸਿਧ ਗੋਸਟਿ, ਲਾਹੌਰ ਬੁਕ ਸ਼ਾਪ, ਲੁਧਿਆਣਾ-1970

| | |
|---|---|
| — ਰਾਧਾ ਕ੍ਰਿਸ਼ਨਨ (ਡਾ.) | ਧਰਮ ਤੇ ਸਮਾਜ (ਅਨੁ:) ਲਾਹੌਰ ਬੁਕ ਸ਼ਾਪ, ਲੁਧਿਆਣਾ । |
| — ਰਾਧਾ ਕ੍ਰਿਸ਼ਨਨ (ਡਾ.) | ਧਰਮ ਇਕ ਤੁਲਨਾਤਮਕ ਅਧਿਐਨ, ਲੋਕ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ । |
| — ਵਜ਼ੀਰ ਸਿੰਘ (ਡਾ.) | ਫਲਸਫਾ ਤੇ ਸਿਖ ਫਲਸਫਾ, ਮਦਾਨ ਪਬਲਿਸ਼ਰਜ਼-1980 |
| — ਵਜ਼ੀਰ ਸਿੰਘ (ਡਾ.) | ਨਾਨਕ ਬਾਣੀ ਚਿੰਤਨ, |
| — ਵੀਰ ਸਿੰਘ ਭਾਈ | ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪਹਿਲੀ ਤੋਂ ਸੱਤਵੀਂ, ਖਾਲਸਾ ਸਮਾਚਾਰ, ਅੰਮ੍ਰਿਤਸਰ । |
| — ਵਿਸ਼ਵ ਭਾਈਚਾਰਾ | ਅਨੁਵਾਦਕ : ਐਸ.ਐਸ. ਅਮੋਲ ਪੰਜਾਬੀ ਯੂਨੀਵਰਸਿਟੀ, ਪਟਿਆਲਾ । |
| — ਵਧਾਵਾ ਸਿੰਘ | ਆਤਮਾ ਕੀ ਹੈ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ-1970 |
| — ਵਧਾਵਾ ਸਿੰਘ | ਨਾਮ ਕੀ ਹੈ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ । |
| — ਵਿਸ਼ਨੂ ਪੁਰਾਣ | ਹਿੰਦੀ ਸਸਕਰਣ |


## ENGLISH


| | |
|---|---|
| — Avtar Singh | Ethics of the Sikhs, Punjabi University, Patiala. |
| — A Barth, | The Religions of India. Light & life Publishers, |
| — Bannerjee Anil Chandra | Guru Nanak & his Times. Punjabi University Patiala. |
| — Bannerjee Indu Bhushan | Evolution of Khalsa Vol. 1 and 2, 1972 |
| — Bhatta charya Hari Das (Edi.) | Cultural Haritage of India, The Rama Krishana Mission, Institute of Calcutta. |
| — Daljeet Singh | Sikhism—sterling publishers. Delhi-1979 |
| — Duncan Green less | The Gospel of the Guru Granth Sahib. Adyar-Madras |

— Dhillon Dalbir Singh — Sikhism Origin and Development, Atlantic Pub.

— Dalip Singh — Universal Sikhism, Bahri Publication-1979

— Garan D.C. — The Key to the Sciences of Man, New York.

— Gurnam Kaur (Dr.) — Reason and Revelation in Sikhism,

— Harbans Singh (Ed.) — Approaches to the study of Religion. Punjabi University, Patiala.

— Harash Narian — Facets of Indian Religo—Philosophic Identity. Bhartya Vidya Parkashan.

— Jodh Singh Bhai — Some Studies in Sikhism. Lahore book shop Ludhiana.

— Jodh Singh Dr. — Religious philosophy of Guru Nanak 1983.

— Jain Nirmal Kumar — Sikh Religion and Philosophy, Sterling Publishers.

— Kohli Surinder Singh — Outlines of Sikh Thought, 1966 Punjabi Parkashak Delhi-5.

— Keith A.N. (Dr) — The philosophy of Veda & Upnisheds

— M. Hiriyanna — Out lines of Indian Philosophy 1932

— Mansukhani G.S. — Quentessence of Sikhism. S.G.P.C.

— Mcleod W.H. — Guru Nanak and Sikh Religion Oxford London.

— Radha Krishanan — Indian Philosophy Vols. 1 and 2 George Allen, Unwin-New York, 1929.

— Radha Krishanan & P.T. Raju (Edit.) — The Concept of Man, George Allen & Unwin.

— Reddy V. Narayan — Man Education and Values B.R. Publication, Delhi-1979.

— ” ” — The concept of man in Rabindera Nath Tagore & Radha Krishanan.

— Sher Singh — Philosophy of Sikhism, Sterling Publishers, Delhi.

— Srivastava R.S. Comparetive Religion Munshi Lal Manoher Lal.

— " " Contemporary Indian Philosophy, Munshi Ram M. Lal.

— Sohan Singh The Seekers' Path, Orient Bombay, 1959.

— Sodhi T.S. Educational Concepts of Guru Nanak in Japu Ji.

— Santokh Singh (Dr.) Philosophical Foundation of the Sikh Value System Munshi Ram Manohar Lal.

— Sikhism Punjabi University, Patiala.

— Teja Singh Sikhism, Khalsa Brothers Amritsar, 1970.

— Taran Singh (Ed.) Teachings of Guru Nanak Dev, Punjabi University, Patiala.

— Ganda Singh (Ed.) Sources on the life and Teachings of Guru Nanak Punjabi University, Patiala.

— Wazir Singh Philosophy of Sikh Religion, Ess Ess Publication-1981.